# ਸਿਰਜਣਾ

ਜਨਵਰੀ-ਮਾਰਚ 2016 (ਅੰਕ 179)

**January- March 2016**

**ਸੰਪਾਦਕ: ਰਘਬੀਰ ਸਿੰਘ**

ਇਹ ਪੀ ਡੀ ਐਫ ਫਾਈਲ ਸੁਖਵੰਤ ਹੁੰਦਲ ਨੇ ਆਪਣੇ ਪਿਤਾ ਸ਼ਿਵਦੇਵ ਸਿੰਘ ਹੁੰਦਲ ਅਤੇ ਮਾਤਾ ਹਰਬੰਸ ਕੌਰ ਹੁੰਦਲ ਦੀ ਯਾਦ ਵਿੱਚ ਤਿਆਰ ਕੀਤੀ।

ਸ੍ਰੋਤ: ਸਾਧੂ ਬਿਨਿੰਗ ਦੀ ਨਿੱਜੀ ਲਾਇਬ੍ਰੇਰੀ ਵਿੱਚੋਂ।

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: ਰਘਬੀਰ ਸਿੰਘ

ਪਤਾ –Address:
1728, ਸੈਕਟਰ 43-ਬੀ, ਚੰਡੀਗੜ੍ਹ - 160022
1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

179
ਜਨਵਰੀ-ਮਾਰਚ 2016

ਸੰਪਾਦਕ : ਰਘਬੀਰ ਸਿੰਘ
Editor : Raghbir Singh





1728, ਸੈਕਟਰ 43-ਬੀ,
ਚੰਡੀਗੜ੍ਹ-160 022
ਫੋਨ : +91-172-2601693





**SIRJANA**
***1728, Sector 43-B,***
***Chandigarh-160 022***
***INDIA***
***Phone : +91-172-2601693***
***E-mail :***
***raghbirssirjana@yahoo.com***





Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


## ਇਸ ਅੰਕ ਵਿਚ




ਟਾਈਟਲ ਚਿੱਤਰ : ਦੇਵ

ਚੰਦਾ-ਦਸ ਅੰਕ : ਦੇਸ : 400 ਰੁਪਏ, ਪੰਜ ਸਾਲ : 800 ਰੁਪਏ
ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 30 ਪੌਂਡ, 50 ਡਾਲਰ, ਪੰਜ ਸਾਲ 60 ਪੌਂਡ 100 ਡਾਲਰ




# ਸਾਹਿਤ ਸਭਾਵਾਂ ਤੋਂ ਸਾਹਿਤ ਮੇਲਿਆਂ ਤਕ

ਸਾਹਿਤ ਸਭਾਵਾਂ ਨਾਲ ਜੁੜਿਆ ਇਕ ਦੌਰ, ਇਕ ਯੁੱਗ ਬਦਲ ਗਿਆ ਹੈ। ਇਸ ਅੰਦਰ ਮੁੱਢੋਂ-ਸੁੱਢੋਂ ਤਬਦੀਲੀ ਦੀ ਤਾਂ ਕੋਈ ਗੁੰਜਾਇਸ਼ ਨਹੀਂ ਸੀ, ਪਰ ਪਿਛਲੇ ਕੁਝ ਸਮੇਂ ਦੌਰਾਨ ਮੀਡੀਆ ਦੇ ਖੇਤਰ ਵਿਚ ਜੋ ਤਬਦੀਲੀਆਂ ਹੋਈਆਂ ਅਤੇ ਸੋਸ਼ਲ ਮੀਡੀਆ ਜਿਸ ਧੜੱਲੇ ਨਾਲ ਆਣ ਹਾਜ਼ਰ ਹੋਇਆ ਹੈ, ਉਸ ਨਾਲ ਤਬਦੀਲੀ ਦਾ ਇਹ ਬੁੱਲਾ ਆਉਣਾ ਹੀ ਸੀ। ਦਰਅਸਲ, ਇਸ ਤਬਦੀਲੀ ਨਾਲ ਜਿਹੜਾ ਕਾਰਪੋਰੇਟੀ ਹੱਲਾ ਅਤੇ ਹੁੰਗਾਰਾ ਜੁੜਿਆ ਹੈ, ਉਸ ਬਾਰੇ ਰਤਾ ਕੁ ਨਿੱਠ ਕੇ ਗੱਲ ਕਰਨ ਦਾ ਵੇਲਾ ਹੈ।

ਸਾਹਿਤ ਸਭਾਵਾਂ ਦਾ, ਖਾਸ ਕਰ ਕੇ ਪੰਜਾਬ ਵਿਚ, ਖਾਸ ਰੋਲ ਰਿਹਾ ਹੈ। ਪ੍ਰਗਤੀਸ਼ੀਲ ਲਹਿਰ ਲਈ ਇਹ ਸਭਾਵਾਂ ਲਹਿਰਾਂ ਬਣੀਆਂ ਸਨ ਅਤੇ ਸਮਾਜਕ-ਸਿਆਸੀ ਤਬਦੀਲੀ ਦਾ ਹੋਕਾ ਅਵਾਮ ਤਕ ਪਹੁੰਚਾਉਣ ਦਾ ਬੰਨ੍ਹ-ਸੁਬ ਡੰਕੇ ਦੀ ਚੋਟ ਉੱਤੇ ਹੋਇਆ ਸੀ। ਇਸ ਦਾ ਆਪਣਾ ਸ਼ਾਨਦਾਰ ਇਤਿਹਾਸ ਹੈ। ਪੰਜਾਬੀ ਸਾਹਿਤ-ਜਗਤ ਦੇ ਵਿਹੜੇ ਅੰਦਰ ਮੁੱਢ ਤੋਂ ਹੀ ਲੋਕ ਪੱਖ ਦੀ ਸਰਦਾਰੀ ਵਾਲੀ ਜਿਹੜੀ ਪਿਰਤ ਸੀ, ਉਸ ਵਿਚ ਪ੍ਰਗਤੀਸ਼ੀਲ ਲਹਿਰ ਅਗਲੀ ਕੜੀ ਵਜੋਂ ਸਾਹਮਣੇ ਆਈ। ਇਸ ਲਹਿਰ ਨਾਲ ਕਲਮਾਂ ਦੇ ਕਾਮਿਆਂ ਦਾ ਉਹ ਲੰਮਾ ਲਾਰਾ ਜੁੜਿਆ ਹੋਇਆ ਹੈ ਜਿਸ ਨੇ ਨਵੇਂ ਯੁੱਗ ਦੀ ਸਿਰਜਣਾ ਲਈ ਹੰਭਲਾ ਮਾਰਿਆ। ਕਾਰਪੋਰੇਟੀ ਯੁੱਗ ਦੀ ਆਮਦ ਦੇ ਨਾਲ ਹੀ ਜਦੋਂ ਇਸ ਲਹਿਰ ਦੀ ਨੁਕਤਾਚੀਨੀ ਨਮੂਦਾਰ ਹੋਣ ਲੱਗੀ ਸੀ, ਲਕੀਰਾਂ ਉਦੋਂ ਹੀ ਖਿੱਚੀਆਂ ਗਈਆਂ ਸਨ। ਉਂਝ, ਮਗਰੋਂ ਕੁਝ ਹਲਕਿਆਂ ਵੱਲੋਂ ਪ੍ਰਗਤੀਸ਼ੀਲ ਲਹਿਰ ਦੇ ਨਫੇ ਨਾਲੋਂ ਨੁਕਸਾਨ ਦੀ ਗੱਲ ਕੁਝ ਵਧੇਰੇ ਹੀ ਉਭਾਰ ਕੇ ਕੀਤੀ ਗਈ। ਖੈਰ! ਇਨ੍ਹਾਂ ਹਲਕਿਆਂ ਨੂੰ 'ਪ੍ਰਗਤੀਸ਼ੀਲ ਲਹਿਰ ਦੇ ਗੋਡੇ ਹੇਠੋਂ ਨਿਕਲਿਆਂ' ਚੋਖਾ ਸਮਾਂ ਹੋ ਚੁੱਕਾ ਹੈ, ਇਸ ਲਈ ਹੁਣ ਉਸ 'ਪ੍ਰਗਤੀਸ਼ੀਲ-ਮੁਕਤ-ਦੌਰ' ਦਾ ਮੁਲੰਕਣ ਕਰਨ ਲਈ ਵੀ ਢੁਕਵਾਂ ਸਮਾਂ ਹੈ।

ਇਸ ਤੋਂ ਪਹਿਲਾਂ ਸਾਹਿਤ ਦੇ ਪਿੜ ਨੂੰ ਪਈ ਪਛਾੜ ਬਾਰੇ ਕੁਝ ਨੁਕਤੇ ਸਾਂਝੇ ਕਰਨੇ ਜ਼ਰੂਰੀ ਹਨ। ਸਾਹਿਤ ਸਭਾਵਾਂ ਭਾਵੇਂ ਅੱਜ ਵੀ ਸਰਗਰਮ ਹਨ ਅਤੇ ਆਪੋ-ਆਪਣੇ ਵਿਤ ਮੁਤਾਬਕ ਇਹ ਰੋਲ ਵੀ ਨਿਭਾਅ ਰਹੀਆਂ ਹਨ, ਪਰ ਆਲੇ-ਦੁਆਲੇ ਦਾ ਮਾਹੌਲ ਕੁਝ ਇਸ ਤਰ੍ਹਾਂ ਦਾ ਬਣਿਆ ਅਤੇ ਬੱਝਿਆ ਹੈ ਕਿ ਅੱਜ ਸਾਹਿਤ ਸਭਾਵਾਂ ਦੀ ਹੋਂਦ ਸਥਾਨਕਤਾ ਅੰਦਰ ਸੁੰਗੜ ਕੇ ਰਹਿ ਗਈ ਹੈ। ਦੂਜੇ ਸ਼ਬਦਾਂ ਵਿਚ, ਇਨ੍ਹਾਂ ਸਭਾਵਾਂ ਲਈ ਸਥਾਨਕਤਾ ਜੋ ਕਦੀ ਇਸ ਲਈ ਰਾਹ-ਦਸੇਰਾ ਹੁੰਦੀ ਸੀ, ਅੱਜ ਸੂਲੀ ਹੋ ਨਿਬੜੀ ਹੈ। ਇਸ ਦੇ ਇਕ ਤੋਂ ਵਧੇਰੇ ਕਾਰਨ ਹੋ ਸਕਦੇ ਹਨ। ਮਸਲੇ ਨੂੰ ਸਮਝਣ ਲਈ ਅਖਬਾਰਾਂ ਦੀ ਮਿਸਾਲ ਲਈ ਜਾ ਸਕਦੀ ਹੈ। ਅਖਬਾਰਾਂ ਅਤੇ ਅਖਬਾਰਾਂ ਵਾਲਿਆਂ ਲਈ ਸਾਹਿਤ ਬਾਰੇ ਖਬਰਾਂ ਹੁਣ ਖਬਰਾਂ ਹੀ ਨਹੀਂ ਰਹੀਆਂ। ਇਨ੍ਹਾਂ ਖਬਰਾਂ ਲਈ ਥਾਂ ਹੁਣ ਸਥਾਨਕ ਅਡੀਸ਼ਨਾਂ ਅੰਦਰ ਤੈਅ ਹੋ ਗਈ ਹੈ। ਇਸ ਪ੍ਰਸੰਗ ਵਿਚ ਵੱਡੇ ਪੱਧਰ ਉੱਤੇ ਇਕ ਖਾਸ ਰੁਝਾਨ ਸਾਹਮਣੇ ਆਇਆ ਹੈ। ਇਹ ਰੁਝਾਨ ਸਾਹਿਤ ਮੇਲਿਆਂ ਦਾ ਹੈ। ਕਾਰਪੋਰੇਟੀ

ਸਜਾਵਟ ਵਾਂਗ ਸਨਸਨੀ ਅਤੇ ਸ਼ਖਸੀਅਤਾਂ ਇਨ੍ਹਾਂ ਮੇਲਿਆਂ ਦਾ ਸ਼ਿੰਗਾਰ ਬਣ ਰਹੀਆਂ ਹਨ। ਇਸੇ ਕਰ ਕੇ ਇਨ੍ਹਾਂ ਸਾਹਿਤ ਮੇਲਿਆਂ ਦੀਆਂ ਖਬਰਾਂ ਨੁਮਾਇਆ ਰੂਪ ਵਿਚ ਛਪਦੀਆਂ ਹਨ ਅਤੇ ਅਗਾਂਹ ਚਰਚਾ, ਵਿਚਾਰ-ਚਰਚਾ ਵੀ ਇਨ੍ਹਾਂ ਬਾਰੇ ਹੀ ਹੁੰਦੀ ਹੈ। ਹਾਲ ਹੀ ਵਿਚ ਮੁਲਕ ਅੰਦਰ ਅਸਹਿਣਸ਼ੀਲਤਾ ਖਿਲਾਫ ਉਠੀ ਸਾਹਿਤਕਾਰਾਂ ਦੀ ਕਾਂਗ ਇਸ ਦੀ ਉਮਦਾ ਮਿਸਾਲ ਹੈ। ਇਸ ਮਾਮਲੇ ਵਿਚ ਸਭ ਤੋਂ ਪਹਿਲਾਂ ਹਿੰਦੀ ਕਥਾਕਾਰ ਉਦੈਪ੍ਰਕਾਸ਼ ਨੇ ਇਨਾਮ ਵਾਪਸ ਕੀਤਾ, ਪਰ ਬਹੁਗਿਣਤੀ ਅਖਬਾਰਾਂ ਨੇ ਇਸ ਦਾ ਵਾਜਬ ਨੋਟਿਸ ਲੈਣਾ ਵੀ ਜ਼ਰੂਰੀ ਨਹੀਂ ਸਮਝਿਆ। ਨਯਨਤਾਰਾ ਸਹਿਗਲ ਨੇ ਇਕ ਸਾਹਿਤ ਮੇਲੇ ਦੌਰਾਨ ਇਨਾਮ ਵਾਪਸੀ ਬਾਰੇ ਐਲਾਨ ਕੀਤਾ ਤਾਂ ਖਬਰ ਨੇ ਸੁਰਖੀਆਂ ਮੱਲ ਲਈਆਂ। ਬੇਸ਼ੱਕ, ਇਸ ਐਲਾਨ ਦੇ ਸੁਰਖੀਆਂ ਬਣਨ ਦੇ ਹੋਰ ਵੀ ਕਈ ਕਾਰਨ ਹਨ, ਜਿਨ੍ਹਾਂ ਵਿਚ ਉਨ੍ਹਾਂ ਦਾ ਨਹਿਰੂ ਪਰਿਵਾਰ ਵਾਲਾ ਪਿਛੋਕੜ ਵੀ ਸ਼ਾਮਲ ਹੈ, ਪਰ ਇਸ ਨਾਲ ਇਹ ਤੱਥ ਤਾਂ ਸਾਫ ਹੋ ਜਾਂਦਾ ਹੈ ਕਿ ਜਿਸ ਤਰ੍ਹਾਂ ਅੱਜ ਦੇ ਕਾਰਪੋਰੇਟੀ ਯੁੱਗ ਅੰਦਰ ਅਵਾਮ ਹਾਸ਼ੀਏ ਉਤੇ ਗਿਆ ਹੈ, ਠੀਕ ਉਹੀ ਹਾਲ ਆਮ ਕਲਮਕਾਰ ਦਾ ਬਣਿਆ ਹੈ।

ਇਸ ਵਰਤਾਰੇ ਦੀਆਂ ਅਗਲੀਆਂ ਤੰਦਾਂ ਜੋੜਨ ਲਈ ਉਦੈਪ੍ਰਕਾਸ਼ ਦੇ ਪਿਛੋਕੜ ਬਾਰੇ ਗੱਲ ਵਿਚਾਰਨੀ ਪਵੇਗੀ। ਉਹ ਜਿਸ ਧਾਰਾ ਜਾਂ ਵਿਚਾਰਧਾਰਾ ਨਾਲ ਜੁੜਿਆ ਸਾਹਿਤਕਾਰ ਹੈ, ਉਹ ਬਿਨਾ ਸ਼ੱਕ ਅੱਜ ਹਾਸ਼ੀਏ ਉੱਤੇ ਹੈ। ਇਸ ਦੇ ਵੀ ਵੱਖ-ਵੱਖ ਅਤੇ ਕਈ ਪੱਖ ਹਨ, ਬਲਕਿ ਵੱਖ-ਵੱਖ ਧਿਰਾਂ ਇਸ ਬਾਬਤ ਵਿਆਖਿਆ ਵੱਖਰੇ-ਵੱਖਰੇ ਢੰਗ ਨਾਲ ਕਰਦੀਆਂ ਆ ਰਹੀਆਂ ਹਨ। ਉਂਝ ਇਕ ਗੱਲ ਸਪਸ਼ਟ ਹੈ ਕਿ ਪਿਛਲੇ ਕੁਝ ਦਹਾਕਿਆਂ ਦੌਰਾਨ ਵਿਚਾਰਧਾਰਾ ਨੂੰ ਵੱਜੀ ਪਛਾੜ ਇਸ ਦੇ ਮੁੱਖ ਕਾਰਨਾਂ ਵਿਚੋਂ ਇਕ ਹੈ। ਜਿਸ ਥੜ੍ਹੇ 'ਤੇ ਖਲੋ ਕੇ ਪ੍ਰਗਤੀਸ਼ੀਲ ਲਹਿਰ ਵਾਲਿਆਂ ਨੇ ਅਵਾਮ ਨੂੰ ਆਵਾਜ਼ਾਂ ਮਾਰੀਆਂ ਸਨ, ਮਸਲਾ ਉਸ ਥੜ੍ਹੇ ਦੀ ਕਾਇਮੀ ਦਾ ਹੈ। ਹੁਣ ਜਦੋਂ ਮੁਲਕ ਵਿਚ ਸਰਕਾਰ ਅਤੇ ਸਮਾਜ ਅੰਦਰ ਪਿਛਾਂਹ-ਖਿੱਚੂ ਤਾਕਤਾਂ ਗੜ੍ਹਕੇ ਮਾਰ ਰਹੀਆਂ ਹਨ, ਤਾਂ ਇਸ ਥੜ੍ਹੇ ਦੀ ਸਲਾਮਤੀ ਦੀ ਲੋੜ ਪਹਿਲਾਂ ਨਾਲੋਂ ਵੀ ਵਧੇਰੇ ਜਾਪਦੀ ਹੈ। ਮਸਲਾ ਮਹਿਜ਼ ਚੋਣਾਂ ਵਿਚ ਕਾਮਯਾਬੀ ਜਾਂ ਪਛਾੜ ਵੱਜਣ ਦਾ ਨਹੀਂ, ਹੁਣ ਮਸਲਾ ਹਰ ਪੱਧਰ ਉਤੇ ਮੋਰੀਆਂ ਮੁੰਦਣ ਨਾਲ ਜੁੜਿਆ ਹੋਇਆ ਹੈ। ਕਿਸੇ ਇਕ ਵੀ ਫਰੰਟ 'ਤੇ ਅਣਗਹਿਲੀ ਜਾਂ ਢਿੱਲ, ਕਿਸੇ ਵੱਡੀ ਪਛਾੜ ਵਿਚ ਬਦਲ ਜਾਣ ਦੇ ਖਦਸ਼ੇ ਬੇਬੁਨਿਆਦ ਨਹੀਂ ਹਨ। ਹੁਣ ਸਾਹਿਤ, ਸੱਭਿਆਚਾਰ ਅਤੇ ਅਜਿਹੇ ਹੀ ਹੋਰ ਖੇਤਰਾਂ ਨਾਲ ਜੁੜੇ ਕਾਮਿਆਂ ਨੂੰ ਇਕ ਹੋਰ ਲਹਿਰ ਲਈ ਕੁੱਦਣਾ ਪਵੇਗਾ। ਸਪਸ਼ਟ ਹੈ ਕਿ ਇਸ ਲਹਿਰ ਨੂੰ ਹੱਲਾਸ਼ੇਰੀ ਦੇਣ ਵਾਲੇ ਥੜ੍ਹੇ ਦਾ ਪਹਿਲਾਂ ਵਾਲਾ ਜਲੌਅ ਨਹੀਂ ਹੈ, ਇਸ ਲਈ ਇਸ ਵੇਲੇ ਸਾਹਿਤ-ਸੱਭਿਆਚਾਰ ਦੇ ਕਾਮਿਆਂ ਦਾ ਮੁੱਖ ਮਸਲਾ ਆਪਣੇ ਬਲਬੂਤੇ ਦਰਿਆ ਵਿਚ ਠਿੱਲ੍ਹਣ ਦਾ ਹੈ। ਇਸ ਵਿਚ ਬਿਨਾ ਸ਼ੱਕ ਸਾਹਿਤ ਸਭਾਵਾਂ ਦੀ ਭੂਮਿਕਾ ਅਹਿਮ ਹੋਵੇਗੀ। ਕਾਰਪੋਰੇਟ ਲਾਣੇ ਨੇ ਹਰ ਸ਼ੈਅ ਨੂੰ ਮੇਲੇ ਦਾ ਰੂਪ ਦੇ ਕੇ ਜੇਬਾਂ ਭਰਨ ਦੀ ਜੁਗਤ ਲੱਭ ਲਈ ਹੈ। ਹੁਣ ਵਾਰੀ ਇਕ ਵਾਰ ਫਿਰ ਸਾਹਿਤ-ਸਭਿਆਚਾਰ ਨਾਲ ਜੁੜੇ ਕਾਮਿਆਂ ਦੀ ਹੈ ਕਿ ਉਹ ਆਪਣਾ ਪਿੜ ਕਿਸ ਤਰ੍ਹਾਂ ਭਰਦੇ ਹਨ। ਪੈਂਡਾ ਬਿਖੜਾ ਹੈ, ਪਰ ਏਨਾ ਵੀ ਨਹੀਂ ਕਿ ਦੋ ਪੈਰ ਮੜਕ ਨਾਲ ਨ ਤੁਰੇ ਜਾਣ। 000



# ਨਾਸਤਿਕ ਕਵਿਤਾਵਾਂ : ਸਾਧੂ ਬਿਨਿੰਗ

## ਸੋਹਣਾ ਤੇ ਸੁਥਰਾ ਸ਼ਬਦ

ਗੁਰਦਵਾਰੇ ਦੀ ਗੋਲਕ ਵਿਚੋਂ
ਚੋਰੀ ਕਰਨ ਵਾਲਾ
ਹੁੰਦਾ ਹੈ ਚੋਰ, ਧੋਖੇਬਾਜ਼, ਬੇਈਮਾਨ
ਹਰ ਪੱਖੋਂ ਘਟੀਆ ਇਨਸਾਨ
ਪਰ ਨਾਸਤਿਕ ਨਹੀਂ

ਇਸ ਸੋਹਣੇ, ਸੁਥਰੇ ਸ਼ਬਦ ਦੀ
ਨਾ ਕਰੋ ਇਸ ਤਰ੍ਹਾਂ ਤੌਹੀਨ
ਉਸ ਘਟੀਆ ਇਨਸਾਨ ਨੂੰ ਨਾਸਤਿਕ ਨਾ ਕਹੋ
ਨਾਸਤਿਕ ਮਹਾਤਮਾ ਬੁੱਧ ਹੁੰਦਾ ਹੈ
ਨਾਸਤਿਕ ਭਗਤ ਸਿੰਘ ਹੁੰਦਾ ਹੈ
ਤੁਹਾਡਾ ਗੋਲਕ ਚੋਰ ਨਹੀਂ

ਨਾਸਤਿਕ ਕਦੇ ਨਹੀਂ ਜਾਂਦਾ
ਤੁਹਾਡੀ ਗੋਲਕ ਦੇ ਲਾਗੇ
ਨਾ ਪੈਸੇ ਪਾਉਣ ਲਈ, ਨਾ ਕੱਢਣ ਲਈ
ਤੁਹਾਡਾ ਦੋਸ਼ੀ, ਹੋਰ ਬੜਾ ਕੁਝ ਹੋ ਸਕਦਾ ਹੈ
ਪਰ ਨਾਸਤਿਕ ਨਹੀਂ 000

## ਜੀਅ ਕਰਦਾ ਹੈ ਮਾਂ ਨੂੰ ਕਹਾਂ

ਮੇਰੀ ਮਾਂ ਹੁਣ ਨੱਬਿਆਂ ਦੇ ਏੜ ਗੇੜ ਹੈ
ਬਹੁਤਾ ਚੱਲ ਫਿਰ ਨਹੀਂ ਸਕਦੀ
ਟੀ ਵੀ ਮੂਹਰੇ ਬੈਠੀ
ਧਰਮੀ ਪਹਿਰਾਵੇ 'ਚ ਪਰਚਾਰਕਾਂ ਨੂੰ ਦੇਖ
ਸਿਰ ਢਕ ਲੈਂਦੀ ਹੈ
ਵਾਹਿਗੁਰੂ ਵਾਹਿਗੁਰੂ ਦੁਹਰਾਉਂਦੀ
ਉਨ੍ਹਾਂ ਦਾ ਕੋਟ ਕੋਟ ਧੰਨਵਾਦ ਕਰਦੀ ਹੈ

ਮੇਰਾ ਬੜਾ ਜੀਅ ਕਰਦਾ ਹੈ, ਉਹਨੂੰ ਰੋਕਾਂ ਤੇ ਕਹਾਂ
ਮਾਂ! ਮੇਰੀ ਪਿਆਰੀ ਮਾਂ!
ਇਹ ਭੁਲੇਖੇ ਵੇਚ ਵੇਚ ਰੋਟੀਆਂ ਸੇਕਣ ਵਾਲੇ
ਤੇਰੇ ਸਤਿਕਾਰ ਦੇ ਪਾਤਰ ਨਹੀਂ ਹੋਣੇ ਚਾਹੀਦੇ
ਜੇ ਇਸ ਜੀਵਨ ਲਈ, ਕਿਸੇ ਦਾ ਧੰਨਵਾਦ ਕਰਨਾ ਹੈ
ਤਾਂ ਗਲੀਲੀਓ, ਨਿਊਟਨ, ਆਈਨਸਟਾਈਨ ਜਿਹੇ
ਵਿਗਿਆਨੀਆਂ ਦਾ ਅਤੇ ਉਨ੍ਹਾਂ ਖੋਜੀਆਂ ਦਾ ਕਰ

ਜਿਨ੍ਹਾਂ ਦਵਾਈਆਂ, ਢੰਗ ਤੇ ਔਜ਼ਾਰ ਬਣਾਏ
ਜਿਨ੍ਹਾਂ ਕਰਕੇ ਤੂੰ ਹੁਣ ਤਕ ਸੌਖੇ ਸਾਹ ਲੈਂਦੀ ਏਂ
ਇਹ ਸਭ ਕੁਝ ਨਾ ਹੁੰਦਾ ਤਾਂ, ਤੂੰ ਤੇ ਸ਼ਾਇਦ ਮੈਂ ਵੀ
ਕਦੋਂ ਦੇ ਇਸ ਜਹਾਨ ਤੋਂ ਕੂਚ ਕਰ ਗਏ ਹੁੰਦੇ

ਮਾਂ! ਤੂੰ ਧੰਨਵਾਦ ਕਰ
ਉਨ੍ਹਾਂ ਮਜ਼ਦੂਰਾਂ ਤੇ ਮਜ਼ਦੂਰ ਜਥੇਬੰਦੀਆਂ ਦਾ
ਜਿਨ੍ਹਾਂ ਆਪਣੇ ਸਿਰ ਧੜ ਦੀ ਲਾ ਕੇ
ਆਮ ਬੰਦੇ ਲਈ ਕੁਝ ਹੱਕ ਹਾਸਿਲ ਕੀਤੇ
ਜਿਨ੍ਹਾਂ ਵਿਚ ਮਾਰਕਸ, ਲੈਨਿਨ ਤੋਂ ਲੈ
ਸਾਡੇ ਆਪਣੇ ਦਰਸ਼ਨ ਸਿੰਘ ਕਨੇਡੀਅਨ ਵਰਗੇ
ਮਨੁੱਖਤਾ ਨੂੰ ਪਿਆਰਨ ਵਾਲੇ
ਲੱਖਾਂ ਕਰੋੜਾਂ ਲੋਕ ਸ਼ਾਮਿਲ ਹਨ
ਉਨ੍ਹਾਂ ਦੀ ਜੱਦੋਜਹਿਦ ਅੱਗੇ
ਮਾਲਕਾਂ ਨੂੰ ਮਜਬੂਰਨ ਕੁਝ ਝੁਕਣਾ ਪਿਆ
ਤੇ ਸਿਹਤ ਸੰਭਾਲ ਵਰਗੇ ਅਦਾਰੇ ਬਣੇ
ਹੁਣ ਤੇਰੀ ਸੇਵਾ ਲਈ, ਦਿਨ 'ਚ ਚਾਰ ਵੇਲੇ
ਬਾਹਰੋਂ ਔਰਤਾਂ ਆਉਂਦੀਆਂ ਹਨ
ਤੇਰੀ ਹਰ ਲੋੜ ਦਾ ਖਿਆਲ ਰੱਖਦੀਆਂ ਹਨ

ਇਸ ਜੀਵਨ ਨੂੰ ਕੂੜ ਦੱਸ ਦੱਸ
ਨਰਕਾਂ, ਸਵਰਗਾਂ ਦੀਆਂ ਕਹਾਣੀਆਂ ਸੁਣਾ
ਲੋਕਾਂ ਨੂੰ ਡਰਾ ਡਰਾ ਵਿਹਲੀਆਂ ਖਾਣ ਵਾਲੇ
ਇਨ੍ਹਾਂ ਝੂਠ ਦੇ ਵਪਾਰੀਆਂ ਨੂੰ ਮੱਥੇ ਨਾ ਟੇਕ
ਮਾਂ! ਤੇਰਾ ਸਿਰ, ਇਹੋ ਜਿਹਿਆਂ ਅੱਗੇ ਝੁਕਦਾ
ਮੈਨੂੰ ਰਤਾ ਚੰਗਾ ਨਹੀਂ ਲਗਦਾ

ਮਾਂ ਨੂੰ ਬੜਾ ਕੁਝ ਕਹਿਣ ਨੂੰ ਜੀਅ ਕਰਦਾ ਹੈ
ਪਰ ਮੈਂ ਕੁਝ ਨਹੀਂ ਕਹਿੰਦਾ
ਮਾਂ ਸਿਰ ਢਕੀ ਟੀ ਵੀ ਮੂਹਰੇ ਬੈਠੀ
ਵਾਹਿਗੁਰੂ, ਵਾਹਿਗੁਰੂ ਕਰਦੀ
ਮੈਨੂੰ ਬਹੁਤ ਪਿਆਰੀ ਲਗਦੀ ਹੈ 000

## ਹੈਰਾਨੀ ਦੀ ਗੱਲ

ਸਵੇਰੇ ਸਵੱਖਤੇ ਤੱਤੇ ਪਾਣੀ ਨਾਲ ਨ੍ਹਾਉਂਦਿਆਂ
ਪਲ ਕੁ ਲਈ ਚੇਤਾ ਕਰ ਉਹ ਕੰਬ ਜਾਂਦਾ ਹੈ
ਕਿੰਨਾ ਸੀਤ ਹੁੰਦਾ ਸੀ ਪਾਣੀ, ਪਿੰਡ ਨਹਾਉਣ ਲੱਗਿਆਂ
ਪਰ ਉਹ ਕਦੇ ਧੰਨਵਾਦ ਨਹੀਂ ਕਰਦਾ
ਪਾਣੀ ਨੂੰ ਠੰਡਾ ਤੱਤਾ ਕਰਨ ਦੀ



ਇਹ ਜਾਦੂ ਵਰਗੀ ਸ਼ਕਤੀ ਦੇਣ ਵਾਲਿਆਂ ਦਾ
ਉਹ ਤਾਂ ਸਾਰਾ ਸਮਾਂ ਜਪਦਾ ਰਹੇ
ਕਿਸੇ ਹੋਰ ਦਾ ਹੀ ਨਾਂਅ

ਫਰਿੱਜ ਵਿਚੋਂ ਚੁੱਕ ਕੇ ਲੋੜੀਂਦੀਆਂ ਵਸਤਾਂ
ਉਹ ਮਨ ਭਾਉਂਦਾ ਨਾਸ਼ਤਾ ਬਣਾਵੇ
ਪਲ ਕੁ ਲਈ ਚੇਤਾ ਕਰ ਕੰਬ ਜਾਵੇ
ਕਿੰਨੀ ਔਖੀ ਹੁੰਦੀ ਸੀ ਮਾਂ
ਗਿੱਲੇ ਬਾਲਣ ਨਾਲ ਰੋਟੀਆਂ ਲਾਹੁੰਦੀ
ਪਰ ਉਹ ਕਦੇ ਧੰਨਵਾਦ ਨਹੀਂ ਕਰਦਾ
ਇਹ ਸਭ ਕੁਝ ਬਣਾਉਣ ਵਾਲਿਆਂ ਦਾ
ਉਹ ਤਾਂ ਸਾਰਾ ਸਮਾਂ ਜਪਦਾ ਰਹੇ, ਕਿਸੇ ਹੋਰ ਦਾ ਹੀ ਨਾਂਅ

ਕੰਮ 'ਤੇ ਜਾਣ ਵੇਲੇ
ਨਵੀਂ ਕਾਰ 'ਚ ਪੰਜਾਬੀ ਰੇਡੀਓ ਸੁਣਦਿਆਂ
ਪਲ ਕੁ ਲਈ ਕੰਬ ਜਾਂਦਾ ਹੈ ਚੇਤਾ ਕਰਕੇ
ਗਾਰੇ ਵਿਚ ਫਸੇ ਪੁਰਾਣੇ ਸਾਈਕਲ ਦਾ
ਨਾ ਕਾਰ ਲਈ, ਨਾ ਰੇਡੀਓ ਲਈ
ਤੇ ਨਾ ਹੀ ਸਾਫ ਸੁਥਰੀ ਸੜਕ ਲਈ
ਉਹ ਕਿਸੇ ਦਾ ਧੰਨਵਾਦ ਨਹੀਂ ਕਰਦਾ
ਉਹ ਤਾਂ ਸਾਰਾ ਸਮਾਂ ਜਪਦਾ ਰਹੇ, ਕਿਸੇ ਹੋਰ ਦਾ ਹੀ ਨਾਂਅ

ਹਰ ਵੇਲੇ ਚਾਅ ਨਾਲ ਵਰਤਦਾ ਹੈ
ਟੀ ਵੀ, ਸੈੱਲ ਫੋਨ, ਲੈਪਟੌਪ, ਕਦੇ ਫੇਸਬੁੱਕ ਕਦੇ ਯੂ-ਟਿਊਬ
ਉਹ ਕਦੇ ਕਿਸੇ ਦਾ ਧੰਨਵਾਦ ਨਹੀਂ ਕਰਦਾ
ਉਹ ਤਾਂ ਸਾਰਾ ਸਮਾਂ ਜਪਦਾ ਰਹੇ, ਕਿਸੇ ਹੋਰ ਦਾ ਹੀ ਨਾਂਅ

ਕੁਝ ਵਰ੍ਹੇ ਪਹਿਲਾਂ ਪਏ, ਦਿਲ ਦੇ ਵੱਡੇ ਦੌਰੇ ਬਾਅਦ
ਹੁਣ ਬੜੇ ਚਾਅ ਨਾਲ ਮਨਾਉਂਦਾ ਹੈ
ਆਪਣਾ ਹਰ ਜਨਮ ਦਿਨ
ਤੇ ਚੇਤੇ ਕਰਕੇ ਡਰ ਜਾਂਦਾ ਹੈ ਕਿ
ਪਿੰਡ ਰਹਿ ਗਏ ਉਹਦੀ ਉਮਰ ਦੇ
ਕਈ ਤਾਂ ਚੱਲ ਵੀ ਵਸੇ ਹਨ
ਪਰ ਇਸ ਚਮਤਕਾਰ ਲਈ ਵੀ
ਉਹ ਕਿਸੇ ਦਾ ਧੰਨਵਾਦ ਨਹੀਂ ਕਰਦਾ
ਉਹ ਤਾਂ ਸਾਰਾ ਸਮਾਂ ਜਪਦਾ ਰਹੇ, ਕਿਸੇ ਹੋਰ ਦਾ ਹੀ ਨਾਂਅ

ਉਹਦੀ ਇਹ ਅਜੀਬੋ ਗਰੀਬ ਹਰਕਤ
ਹੈਰਾਨ ਕਰਨ ਵਾਲੀ ਹੈ

ਪਰ ਇਸ ਤੋਂ ਵੀ ਵੱਧ ਹੈਰਾਨੀ ਵਾਲੀ ਗੱਲ
ਲੋਕ ਬੜਾ ਮਾਣ ਸਤਿਕਾਰ ਕਰਦੇ ਨੇ ਉਸ ਦਾ 000

### ਮਾਪਿਆਂ ਦੀ ਸਿੱਖਿਆ

ਤੜਕੇ ਭਾਈਆਂ ਦੇ ਰੌਲੇ 'ਚ
ਕਿਸੇ ਵੀ ਸੁਣੀ ਨਾ ਸਿੱਖਿਆ
ਜੋ ਬਾਂਦਰ ਨੇ ਆਪਣੇ ਬੱਚੇ ਨੂੰ ਦਿੱਤੀ:
'ਬੱਚਿਆ ਆਪਾਂ ਬਾਂਦਰ ਹਾਂ, ਬਾਂਦਰ ਹੀ ਬਣੇ ਰਹਿਣਾ
ਰੋਟੀ ਦੀ ਭਾਲ਼ 'ਚ ਮੰਦਰ ਜਾਣਾ
ਜਦ ਵੀ ਮੌਕਾ ਮਿਲੇ ਖਾਣਾ ਚੁੱਕਣਾ
ਤੇ ਸਿਰਤੋੜ ਭੱਜ ਜਾਣਾ
ਮਨੁੱਖ ਵਾਂਗ ਨਾ ਕਿਸੇ ਅੱਗੇ ਮੱਥਾ ਟੇਕਣਾ
ਨਾ ਟਕਵਾਉਣਾ'

ਤੜਕੇ ਭਾਈਆਂ ਦੇ ਰੌਲ਼ੇ 'ਚ
ਕਿਸੇ ਵੀ ਸੁਣੀ ਨਾ ਸਿੱਖਿਆ
ਜੋ ਖੋਤੀ ਨੇ ਆਪਣੇ ਬੱਚੇ ਨੂੰ ਦਿੱਤੀ:
'ਬੱਚਿਆ ਆਖਰੀ ਦਮ ਤਕ, ਆਪਣਾ ਕਰਮ ਕਮਾਈਂ
ਆਪਣਾ ਭਾਰ ਸਦਾ ਆਪ ਚੁੱਕੀਂ
ਮਨੁੱਖ ਵਾਂਗ, ਕਿਸੇ ਹੋਰ ਤੋਂ ਨਾ ਚੁਕਾਵੀਂ
ਮੇਰੇ ਬੱਚਿਆ, ਮੇਰੇ ਦੁੱਧ ਨੂੰ ਲਾਜ ਨਾ ਲਾਵੀਂ' 000

### ਸੰਗਤ ਦੀ ਮਜਬੂਰੀ

ਸੰਗਤ ਅੱਗੇ ਬੈਠੇ
ਕਥਾਵਾਚਕ ਨੇ ਅੱਖਾਂ ਮੀਟ, ਕਥਾ ਕੀਤੀ
'ਬਾਬੇ ਦਿੱਤਾ ਉਪਦੇਸ਼
ਦਸਾਂ ਨੌਹਾਂ ਦੀ ਕਿਰਤ ਕਰੋ, ਵੰਡ ਕੇ ਛਕੋ'
ਸੰਗਤ ਨੇ ਸੁਣਿਆ ਤੇ ਮਜਬੂਰੀ ਵੱਸ
ਅੱਗੋਂ ਨੀਵੀਂ ਪਾ ਲਈ 000

**(4333, Portland St. Burnaby, B.C. CANADA V5J 2N5)**

## ਨਿਰਵਾਣ ਤੋਂ ਪਹਿਲਾਂ ਹੀ: ਸਿਮਰ ਲਤਾਲਾ

ਅਕਸਰ ਗਈ ਰਾਤ ਤਕ
ਮਹਾਂਪਰਸ਼ਾਂ ਦੀਆਂ ਪੁਸਤਕਾਂ ਪੜ੍ਹਿਆ ਕਰਦਾ ਹਾਂ
ਤੇ ਪੜ੍ਹੀਆਂ-ਸੁਣੀਆਂ ਗਿਆਨ ਦੀਆਂ ਬਾਤਾਂ ਨੂੰ
ਗੁੜ੍ਹਿਆ ਕਰਦਾ ਹਾਂ।



ਅੱਜ ਫੇਰ, ਮੈਂ ਅੱਧੀ ਰਾਤੇ ਉੱਠ ਬੈਠਾ ਹਾਂ
'ਸੰਸਾਰ ਦੁੱਖਾਂ ਦਾ ਘਰ ਹੈ'
'ਤੇ ਨਜ਼ਰ ਵਾਰ-ਵਾਰ ਜਾ ਰਹੀ ਹੈ
ਤੇ ਮਨ ਨੂੰ ਉਪਰਾਮ ਬਣਾ ਰਹੀ ਹੈ
ਉੱਠ ਖਲੋਂਦਾ ਹਾਂ ਅਚਾਨਕ
ਆਪਣੇ ਅੰਦਰ ਕੁੱਝ-ਕੁੱਝ ਅਹਿਸਾਸ
ਬੁੱਧ ਦੀ 'ਉਸ ਰਾਤ' ਵਰਗਾ ਹੀ, ਮਹਿਸੂਸ ਕਰਦਾ ਹਾਂ
ਖਾਲੀ-ਖਾਲੀ ਨਜ਼ਰਾਂ ਦੇਖਦੀਆਂ ਹਨ, ਆਸ-ਪਾਸ
ਕਮਰੇ 'ਚ ਮਹਿੰਗਾ ਸਾਜ਼ੋ-ਸਮਾਨ ਹੈ, ਬੀਵੀ ਹੈ, ਬੱਚਾ ਹੈ।

ਨਜ਼ਰਾਂ ਕੀ ਭਾਲਦੀਆਂ? ਮਨ ਕੀ ਚਾਹੁੰਦਾ? ਰੂਹ ਕੀ ਮੰਗਦੀ?
ਕੌਣ ਹਾਂ ਮੈਂ, ਕੌਣ ਨੇ ਇਹ?
ਪ੍ਰਸ਼ਨਾਂ ਨਾਲ ਦੋ-ਚਾਰ ਹੁੰਦਾ
ਬੁੱਧ ਹੋਣ ਦਾ ਭਰਮ ਪਾਲ਼ ਬਹਿੰਦਾ ਹਾਂ
ਸੁੱਖ ਦੀ ਨੀਂਦੇ ਸੁੱਤੀ ਯਸ਼ੋਧਾ, ਕੋਲ਼ ਪਏ ਰਾਹੁਲ ਵੱਲ
ਪਿੱਠ ਘੁਮਾ ਕਮਰੇ ਦਾ ਬੂਹਾ ਜਾ ਖੋਲ੍ਹਦਾ ਹਾਂ।

ਦਹਿਲੀਜ਼ ਪਾਰ ਕਰਦਿਆਂ, ਪਾਸਾ ਪਰਤਦਾ ਹੈ ਰਾਹੁਲ
ਤੇ ਨਾਲ ਹੀ ਮੈਂ ਵੀ ਪਰਤ ਆਉਂਦਾ ਹਾਂ
ਰਾਹੁਲ ਉੱਪਰ ਚਾਦਰ ਦੇ ਕੇ, ਯਸ਼ੋਧਾ ਦੇ ਮੁੱਖ ਵੱਲ ਤੱਕਦਾ ਹਾਂ
ਸੁੱਤੀ ਪਈ ਹੈ ਤਸੱਲੀ ਨਾਲ
ਜਿਵੇਂ ਉਹ ਸਭ ਜਾਣਦੀ ਹੋਵੇ ਕਿ
ਮੈਂ ਆਮ ਬੰਦੇ ਤੇ ਬੁੱਧ ਦੇ
ਵਿਚਕਾਰਲਾ ਜਿਹਾ ਹੀ ਕੋਈ ਬੰਦਾ ਹਾਂ
ਉਸ ਦੇ ਬੇ-ਖੌਫ ਚਿਹਰੇ ਤੋਂ ਨਜ਼ਰਾਂ ਹਟਾ
'ਬੁੱਧ ਦੀਆਂ ਸਿੱਖਿਆਵਾਂ' ਵਾਲੀ ਪੁਸਤਕ ਦੇਖਦਾ
ਸੰਸਾਰ ਨੂੰ 'ਦੁੱਖਾਂ ਦਾ ਘਰ' ਮੰਨ, ਦੁਤਕਾਰਦਾ ਹੋਇਆ
ਘਰ ਦੀ ਦਹਿਲੀਜ਼ ਪਾਰ ਕਰ ਜਾਂਦਾ ਹਾਂ।

ਗਯਾ ਦੇ ਬ੍ਰਿਛ ਦੀ ਭਾਲ਼ 'ਚ ਹਾਂ
ਭਾਲ਼ ਕਰਦਾ ਤੁਰਿਆ ਜਾ ਰਿਹਾ ਹਾਂ
ਰਾਤ ਹੈ ਤਾਰਿਆਂ ਭਰੀ, ਅੰਬਰ 'ਤੇ ਚੰਨ ਹੈ
ਖਾਮੋਸ਼ੀ ਹੈ, ਹਵਾ ਸੀਤ
ਤੇ ਰੂਹ ਨੂੰ ਉਪਰਾਮ ਕਰਦੀ, ਵੀਰਾਨਗੀ ਹੈ
ਪੈਦਲ਼ ਚੱਲ ਕੇ ਪੈਂਡਾ ਤੈਅ ਕਰਿਆ ਹੈ
ਸੋਚਦਾ ਹਾਂ...ਨਿਕਲ ਆਇਆ ਹਾਂ ਦੂਰ ਬਹੁਤ
ਸੰਸਾਰੀ ਮੋਹ ਦੇ ਗਰੂਤਾ ਖੇਤਰ ਤੋਂ ਪਾਰ ਆ ਗਿਆ ਹਾਂ
ਹੁਣ ਕਿਧਰੇ ਬੁੱਧ ਦੇ ਨੇੜ-ਤੇੜ ਹੀ ਪਹੁੰਚ ਗਿਆ ਹਾਂ।

ਚੇਤੰਨ ਹਾਂ ਆਸ-ਪਾਸ ਬਾਰੇ

ਝੀਲ ਹੈ ਨੇੜੇ, ਬ੍ਰਿਛ ਦੀ ਸੰਘਣੀ ਛਤਰੀ ਹੇਠਾਂ
ਚੌਂਕੜੀ ਮਾਰ ਬੈਠ ਜਾਂਦਾ ਹਾਂ
ਬੇਚੈਨ ਰੂਹ, ਉਪਰਾਮ ਮਨ, ਨਜ਼ਰਾਂ 'ਚ ਖਾਲੀਪਨ ਹੈ
ਬੁੱਧ ਦੀ ਸਿੱਖਿਆ 'ਤੇ ਗ਼ੌਰ ਕਰਦਾ, ਇਸ਼ਟ ਧਿਆਉਂਦਾ
ਤੇ ਮਨ ਇਕਾਗਰ ਕਰ, ਧਿਆਨ ਲਗਾਉਂਦਾ ਹਾਂ।

ਬੰਦ ਅੱਖਾਂ, ਸ਼ੁੰਨਯ ਜਿਹਾ ਪ੍ਰਭਾਵ
ਸਿਰਜਿਆ ਗਿਆ ਹੈ
ਹੌਲਾ ਫੁੱਲ ਸਰੀਰ, ਮਨ ਸਥਿਰ ਹੈ, ਸਾਹ ਸ਼ਾਂਤ
ਆਤਮਾ, ਨਿਰਵਾਣ ਪ੍ਰਾਪਤੀ ਦੇ ਰਾਹ ਜੋ ਤੁਰੀ ਹੈ
ਸਮਾਧੀ 'ਚ ਲੀਨ ਹਾਂ।

ਜਿਸਮਾਨੀ ਥਕਾਵਟ ਹੈ, ਜਾਂ ਨੀਂਦ ਦਾ ਜ਼ੋਰ
ਅੱਖਾਂ ਖੋਲ੍ਹ ਬਹਿੰਦਾ ਹਾਂ
ਚੇਤੰਨ ਹੋ ਜਾਂਦਾ ਹਾਂ, ਆਸ ਪਾਸ ਬਾਰੇ
ਚੰਦਰਮਾ ਨਹਾ ਰਿਹਾ ਹੈ
ਝੀਲ ਵਿਚ, ਠੰਡੀ-ਠੰਡੀ ਹਵਾ ਹੈ
ਬ੍ਰਿਛ ਹੈ, ਤੇ ਬ੍ਰਿਛ ਦੇ ਹੇਠਾਂ ਬੈਠਾ
ਨਿਰਵਾਣ ਦੇ ਰਾਹ 'ਤੇ ਤੁਰਿਆ ਬੁੱਧ ਹੈ
ਸਾਹਮਣੇ ਝੀਲ 'ਚ ਤੈਰਦੀ ਮੁਰਗ਼ਾਬੀ
ਤੇ ਮਮਤਾ ਮਈ ਮੁਰਗ਼ਾਬੀ ਦੇ ਨਾਲ ਤੈਰਦਾ ਉਸਦਾ ਬੱਚਾ ਵੀ ਹੈ
ਦੇਖਦਾ ਹਾਂ, ਦੇਖੀ ਜਾਂਦਾ ਹਾਂ
ਮੁਰਗ਼ਾਬੀ ਯਸ਼ੋਧਾ 'ਚ ਬਦਲ ਜਾਂਦੀ ਹੈ
ਤੇ ਬੱਚਾ ਰਾਹੁਲ ਬਣ ਜਾਂਦਾ ਹੈ।

ਖਾਲੀ-ਖਾਲੀ ਅੱਖਾਂ 'ਚ, ਹੰਝੂ ਤੈਰਨ ਲੱਗਦੇ ਹਨ
ਸੋਚਦਾ ਹਾਂ... ਕਿ ਮੈਂ ਬੁੱਧ ਨਹੀਂ ਹਾਂ
ਆਮ ਆਦਮੀ ਤੇ ਬੁੱਧ ਦੇ
ਵਿਚਕਾਰਲਾ ਜਿਹਾ ਕੋਈ ਬੰਦਾ ਹਾਂ
ਲਾਹਨਤ ਜਿਹੀ ਪਾਉਂਦਾ ਹਾਂ, ਆਪਣੇ ਆਪ 'ਤੇ
ਜ਼ਿੱਲਤ ਮਹਿਸੂਸ ਕਰਦਾ ਹਾਂ
ਪਰ ਅਚਾਨਕ ਫੁਰਨਾ ਫੁਰਦਾ ਹੈ
ਬਾਬੇ ਨਾਨਕ ਦੀ, ਗ੍ਰਿਹਿਸਤ ਜੀਵਨ 'ਚ ਰਹਿ ਕੇ
ਮੁਕਤੀ ਪਾਉਣ ਵਾਲੀ ਗੱਲ, ਚੇਤੇ ਕਰਦਾ ਹਾਂ
ਤੇ ਨਿਰਵਾਣ ਤੋਂ ਪਹਿਲਾਂ-ਪਹਿਲਾਂ ਹੀ
ਘਰ ਪਰਤ ਆਉਂਦਾ ਹਾਂ। 000

**(ਲਤਾਲਾ, ਜ਼ਿਲ੍ਹਾ ਲੁਧਿਆਣਾ - ਫੋਨ: 88722-71000)**



***ਚੇਤੇ ਦੀ ਚੰਗੇਰ ਵਿਚੋਂ***

# 1965 ਦੀ ਜੰਗ ਦੇ ਸ਼ਾਹੀ ਕੈਦੀ: ਗੁਲਜ਼ਾਰ ਸਿੰਘ ਸੰਧੂ

1965 ਦੀ ਭਾਰਤ-ਪਾਕਿ ਜੰਗ ਵੇਲ਼ੇ ਮੈਂ ਦਿੱਲੀ ਰਹਿੰਦਾ ਸਾਂ। ਮੇਰੇ ਜਾਨਣ ਵਾਲੀ ਇਕ ਕੁੜੀ ਦੇ ਦਫਤਰ ਵਾਲਿਆਂ ਨੇ ਫੈਸਲਾ ਕੀਤਾ ਕਿ ਉਹ ਭਾਰਤੀ ਫੌਜਾਂ ਵੱਲੋਂ ਪਾਕਿਸਤਾਨ ਦੇ ਜਿੱਤੇ ਹੋਏ ਪਿੰਡ ਵੇਖਣ ਜਾਣਗੇ। ਉਨ੍ਹਾਂ ਨੇ ਆਪਣੇ ਦਫਤਰ ਦੀ ਬੱਸ ਵਿਚ ਕੂਚ ਕੀਤਾ ਅਤੇ ਮੈਂ ਤੇ ਮੇਰੇ ਇਕ ਮਿੱਤਰ ਨੇ ਮੇਰੀ ਮੋਟਰ ਸਾਈਕਲ ਉੱਤੇ। ਰਸਤੇ ਵਿਚ ਹੁਸ਼ਿਆਰਪੁਰ ਨੇੜੇ ਮੇਰਾ ਪਿੰਡ ਸੀ। ਮੈਂ ਤੇ ਮੇਰਾ ਮਿੱਤਰ ਇਕ ਰਾਤ ਮੇਰੇ ਪਿੰਡ ਰਹਿ ਕੇ ਦੂਜੇ ਦਿਨ ਬੱਸ ਵਾਲਿਆਂ ਨੂੰ ਜਾ ਮਿਲੇ।

ਮੇਰੀ ਜਾਣੂ ਕੁੜੀ ਨੇ ਦੱਸਿਆ ਕਿ ਜਿੱਤੇ ਹੋਏ ਪਿੰਡਾਂ ਵਿਚ ਉਸ ਦੀ ਭੂਆ ਦਾ ਪਿੰਡ ਨੁਸ਼ਹਿਰਾ ਪਢਾਣਾ ਵੀ ਸੀ। ਤੇ ਉਹ ਆਪਣੀ ਭੂਆ ਦਾ ਘਰ ਦੇਖਣਾ ਚਾਹੁੰਦੀ ਸੀ। ਮੈਂ ਤੇ ਮੇਰਾ ਮਿੱਤਰ ਉਹਦੇ ਨਾਲ ਨੁਸ਼ਹਿਰੇ ਪਢਾਣੇ ਗਏ ਤਾਂ ਭਾਰਤੀ ਫੌਜ ਦਾ ਇਕ ਜਵਾਨ ਪਿੰਡ ਵਿਚ ਪਿੱਛੇ ਰਹਿ ਗਏ ਬੁੱਢੇ ਬੁੱਢੀਆਂ ਨਾਲ ਗੱਲਾਂ ਕਰ ਰਿਹਾ ਸੀ। ਅਸੀਂ ਵੀ ਗੱਲਾਂ ਸੁਣਨ ਲਈ ਰੁਕ ਗਏ।

"ਕੀ ਦੱਸੀਏ ਸਰਦਾਰੋ! ਏਧਰ ਆਏ ਤਾਂ ਇਹ ਸਾਡੇ ਨਾਲੋਂ ਵੀ ਭੁੱਖੇ। ਅਸੀਂ ਤਾਂ ਇਨ੍ਹਾਂ ਕੋਲ਼ ਪਨਾਹ ਲੈਣ ਆਏ ਸੀ, ਇਹ ਸਾਥੋਂ ਪਹਿਲਾਂ ਪਨਾਹਗੀਰ ਬਣੇ ਬੈਠੇ ਸਨ।" ਮੁਸਲਮਾਨ ਬਾਬਾ, ਪਿੰਡ ਦਾ ਹਾਲ ਵੇਖਣ ਆਏ ਭਾਰਤੀ ਸੈਨਾ ਦੇ ਅਫ਼ਸਰਾਂ ਨੂੰ ਸੰਤਾਲੀ ਦੀ ਵੰਡ ਦੀਆਂ ਗੱਲਾਂ ਸੁਣਾ ਰਿਹਾ ਸੀ।

"ਅਸੀਂ ਤੁਹਾਡੇ ਹੀ ਪਿੰਡਾਂ ਦੇ ਰਹਿਣ ਵਾਲੇ ਹਾਂ, ਮਾਲਕੋ! ਮੇਰਾ ਪਿੰਡ ਤਰਨ ਤਾਰਨ ਕੋਲ਼ ਸੀ- ਸਰ੍ਹਾਲ਼ੀ। ਸਰ੍ਹਾਲ਼ੀ ਦੇ ਸਰਦਾਰਾਂ ਨਾਲ ਮੇਰਾ ਬਹਿਣ-ਉਠਣ ਸੀ"। ਉਹ ਏਸ ਤਰ੍ਹਾਂ ਗੱਲਾਂ ਕਰ ਰਿਹਾ ਸੀ ਜਿਵੇਂ ਚਿਰ ਵਿਛੜੇ ਪਿਓ ਨੂੰ ਉਸ ਦਾ ਪੁੱਤਰ ਮਿਲ ਗਿਆ ਹੋਵੇ। ਉਸ ਦਾ ਦਿਲ ਭਰ ਆਇਆ ਸੀ - ਨੱਕੋ-ਨੱਕ। "ਇੱਥੇ ਆ ਕੇ ਤੇ ਮੈਂ ਪਕੌੜੇ ਤਲ਼ ਕੇ ਹੀ ਗੁਜ਼ਾਰਾ ਕੀਤੈ, ਅਠਾਰਾਂ ਵਰ੍ਹੇ"। ਉਹ ਰੋਣਹਾਕਾ ਹੋ ਕੇ ਬੋਲਿਆ।

ਭਾਰਤ-ਪਾਕਿ ਜੰਗ ਦੇ ਦਿਨਾਂ ਵਿਚ ਪਾਕਿਸਤਾਨੀ, ਅਨੇਕਾਂ ਬਿਰਧ ਜੀਆਂ ਨੂੰ ਪਿੱਛੇ ਛੱਡ ਕੇ ਭੱਜ ਗਏ ਸਨ- ਲਾਹੌਰ ਵੱਲ, ਰਾਵਲਪਿੰਡੀ ਵੱਲ। ਭਾਰਤੀ ਸੈਨਾ ਦੇ ਅਫ਼ਸਰ ਉਨ੍ਹਾਂ ਦੀ ਦੇਖ-ਭਾਲ਼ ਕਰ ਰਹੇ ਸਨ, ਉਨ੍ਹਾਂ ਦੀਆਂ ਰੋਜ਼ਾਨਾ ਲੋੜਾਂ ਪੂਰੀਆਂ ਕਰ ਰਹੇ ਸਨ। ਉਜੜੇ ਹੋਏ ਪਿੰਡ ਵਿਚੋਂ ਹਰ ਇਕ ਨੂੰ ਭੈਅ ਆਉਂਦਾ ਹੈ - ਇਹ ਨਿਰਬਲ ਲੋਕ ਵੀ ਡਰੇ ਹੋਏ ਸਨ। ਗਲੀਆਂ ਵਿਚੋਂ ਜਾਨਵਰ ਵੀ ਭੱਜ ਗਏ ਸਨ। ਬਾਜ਼ਾਰ ਦੀਆਂ ਦੁਕਾਨਾਂ ਦੇ ਦਰਵਾਜ਼ੇ ਟੁੱਟੇ ਹੋਏ ਸਨ। ਸਕੂਲ ਦੀ ਵਿਗਿਆਨਸ਼ਾਲਾ ਦਾ ਸਮਾਨ ਸ਼ੀਸ਼ਾ-ਸ਼ੀਸ਼ਾ ਹੋਇਆ ਪਿਆ ਸੀ। ਸਕੂਲ ਦੇ ਬੱਚਿਆਂ ਦੀਆਂ ਕਾਪੀਆਂ ਇਧਰ-ਉਧਰ ਰੁਲ਼ ਰਹੀਆਂ ਸਨ। ਤੂੜੀ ਦਿਆਂ ਕੁੱਪਾਂ ਵਿਚੋਂ ਅੱਗ ਸੁਲਘ ਰਹੀ ਸੀ। ਡੰਗਰ ਘਰਾਂ ਵਿਚੋਂ ਸੰਗਲ ਤੁੜਾ ਕੇ ਆਪਣੇ ਮਾਲਕਾਂ ਦੀਆਂ ਫਸਲਾਂ ਉਜਾੜ ਰਹੇ ਸਨ। ਘਰਾਂ ਦੇ ਦਰਵਾਜ਼ੇ ਵੀ ਚੁਪੱਟ ਖੁੱਲ੍ਹੇ ਪਏ ਸਨ। ਦੁਕਾਨਾਂ ਵਿਚ ਪਈਆਂ ਪੈਸੇ ਦੀਆਂ ਤਜੌਰੀਆਂ ਦੇ ਕੁਫ਼ਲ ਟੁੱਟੇ ਪਏ ਸਨ, ਪਰ ਪਿੱਛੇ ਰਹਿ ਗਏ ਬਿਰਧਾਂ ਨੂੰ ਇਸ ਨੁਕਸਾਨ ਦਾ ਕੋਈ ਦੁੱਖ ਨਹੀਂ ਸੀ। ਉਹ ਆਪਣੀ ਸਰਕਾਰ ਨੂੰ ਦੋਸ਼ ਦੇ ਰਹੇ ਸਨ ਜਿਸ ਨੇ ਜੰਗ ਛੇੜਨ ਦੀ ਵਧੀਕੀ ਕੀਤੀ ਸੀ। ਉਨ੍ਹਾਂ ਨੂੰ

ਆਪਣੇ ਧੀਆਂ-ਪੁੱਤਰਾਂ 'ਤੇ ਵੀ ਕੋਈ ਹਿਰਖ ਨਹੀਂ ਸੀ ਜਿਹੜੇ ਉਨ੍ਹਾਂ ਨੂੰ ਪਿੱਛੇ ਛੱਡ ਗਏ ਸਨ। ਉਹ ਸਮਝਦੇ ਸਨ ਕਿ ਉਨ੍ਹਾਂ ਦੀ ਕਿਸਮਤ ਵਿਚ ਹੀ ਇਉਂ ਲਿਖਿਆ ਸੀ। ਉਂਝ ਵੀ ਸੈਨਿਕ ਜਵਾਨ ਉਨ੍ਹਾਂ ਦੇ ਧੀਆਂ ਪੁੱਤਰਾਂ ਵਾਂਗ ਹੀ ਸਨ। ਹਰ ਲੋੜ ਪੂਰੀ ਕਰਦੇ ਸਨ। ਹਲੀਮੀ ਨਾਲ ਪੇਸ਼ ਆਉਂਦੇ ਸਨ। ਰੋਟੀ ਦਿੰਦੇ ਸਨ, ਕੱਪੜਾ ਦਿੰਦੇ ਸਨ। ਹਾਲ-ਚਾਲ ਪੁੱਛਦੇ ਸਨ। ਇਸ ਉਜੜੇ ਪਿੰਡ ਵਿਚ ਜਾਂ ਸੈਨਿਕ ਸਨ, ਤੇ ਜਾਂ ਉਹ ਆਪ।

ਇਕ ਬੁੱਢੇ ਨੂੰ ਅੱਖਾਂ ਤੋਂ ਨਹੀਂ ਸੀ ਦਿਸਦਾ। ਜੰਗ ਦੀ ਕਾਲਖ ਨਾਲ ਰੰਗੀ ਉਸ ਦੀ ਦਾੜ੍ਹੀ, ਮਟੀ ਵਾਲੇ ਸਾਧ ਦੀਆਂ ਜਟਾਂ ਵਰਗੀ ਹੋਈ ਹੋਈ ਸੀ। ਦੂਸਰਾ ਬੁੱਢਾ, ਮਾਮਦੀਨ, ਅਧਰੰਗ ਦਾ ਰੋਗੀ ਸੀ। ਉਹ ਇਸ ਪਿੰਡ ਵਿਚ ਆਪਣਾ ਇਲਾਜ ਕਰਵਾਉਣ ਆਇਆ ਹੀ ਫਸ ਗਿਆ ਸੀ। ਇਕ ਹੋਰ ਬੁੱਢਾ ਮੰਜੀ ਉਤੇ ਸੁੱਤਾ ਪਿਆ ਸੀ ਤੇ ਇਕ ਬਹੁਤ ਹੀ ਬਿਰਧ ਮਾਈ ਮੰਜੀ ਉਤੇ ਇੰਝ ਲਟਕੀ ਹੋਈ ਸੀ ਕਿ ਉਸ ਦਾ ਅੱਧਾ ਧੜ ਮੰਜੀ ਦੇ ਉੱਤੇ ਸੀ ਤੇ ਅੱਧਾ ਥੱਲੇ। ਕੇਵਲ ਦੋ ਹੀ ਸਰੀਰਾਂ ਦੇ ਅੰਗ ਚਲਦੇ ਸਨ। ਇਕ ਇਹ ਬਾਬਾ ਤੇ ਇਕ ਏਸੇ ਵਰਗੀ ਹੀ ਬੇਬੇ। ਬੇਬੇ ਕੰਨਾਂ ਤੋਂ ਬੋਲ਼ੀ ਹੋਣ ਕਾਰਨ ਆਪਣਾ ਹੀ ਰਾਗ ਅਲਾਪੀ ਜਾ ਰਹੀ ਸੀ। ਉਹ ਬਾਕੀਆਂ ਦੇ ਢਿੱਡ ਨੂੰ ਝੁਲਕਾ ਦੇਣ ਲਈ ਚੌਲ ਧੋ ਰਹੀ ਸੀ।

"ਜਿਹੜੇ ਚੰਗੇ ਹਨ, ਉਨ੍ਹਾਂ ਨੂੰ ਚੰਗਾ ਕਿਉਂ ਨਾ ਆਖੀਏ। ਉਨ੍ਹਾਂ ਨਾਲੋਂ ਤਾਂ ਚੰਗੇ ਹਨ ਜਿਹੜੇ ਪਿੱਛੇ ਹੀ ਛੱਡ ਕੇ ਭੱਜ ਗਏ। ਭੱਠੀ ਵਿਚ ਪਏ ਦਾਦਣੀ ਸਰਕਾਰ। ਨਿੱਤ ਕਜੀਆ।" ਉਹ ਸੁਣਦੀ ਨਹੀਂ ਸੀ, ਬੱਸ ਬੋਲੀ ਜਾ ਰਹੀ ਸੀ।

ਬੇਬੇ ਨਾਲੋਂ ਬਾਬਾ ਕੁਝ ਤੰਦਰੁਸਤ ਸੀ ਜਿਹੜਾ ਸਭ ਨੂੰ ਸੰਭਾਲੀ ਬੈਠਾ ਸੀ। ਫੌਜੀ ਅਫਸਰ ਵੀ ਉਸ ਨਾਲ ਗੱਲਾਂ ਕਰਨ ਲੱਗ ਪਿਆ।

"ਤੇਰਾ ਨਾਂ ਕੀ ਏ?"

"ਖੁਦਾ ਬਖਸ਼।"

"ਕੋਈ ਦੁੱਖ ਤਕਲੀਫ਼।"

"ਕੋਈ ਨਹੀਂ ਜੀ।"

"ਇੱਥੇ ਕਦੋਂ ਆਇਆ, ਸੰਤਾਲੀ ਵਿਚ?"

"ਹਾਹੋ ਜੀ, ਰੌਲ਼ਿਆਂ ਵਿਚ। ਦੱਸਿਆ ਜੂ ਏ। ਇੱਥੇ ਆਏ ਤੇ ਇਹ ਸਾਡੇ ਤੋਂ ਵੀ ਭੁੱਖੇ। ਜੋ ਲੀੜਾ-ਲੱਤਾ ਸਾਨੂੰ ਤੁਰਨ ਲੱਗਿਆਂ ਨੂੰ ਸਰਦਾਰਾਂ ਨੇ ਦਿੱਤਾ ਸੀ, ਸਾਡੇ ਕੋਲੋਂ ਖੋਹ-ਖਿੰਝ ਕੇ ਖਾ ਗਏ। ਮੈਂ ਤਾਂ ਜੀ ਇੱਥੇ ਪਕੌੜੇ ਤਲ ਕੇ ਗੁਜ਼ਾਰਾ ਕਰਦਾ ਰਿਹਾਂ।"

"ਕੋਈ ਤੰਗ ਤਾਂ ਨਹੀਂ ਕਰਦਾ ਤੁਹਾਨੂੰ।"

"ਨਹੀਂ ਜੀ। ਕੋਈ ਤੰਗੀ ਨਹੀਂ। ਤੁਹਾਡੇ ਵਰਗੇ ਗੱਭਰੂ ਪੁੱਛ-ਪੁਛਾ ਜਾਂਦੇ ਹਨ। ਆਟਾ ਦਾਣਾ ਦੇ ਜਾਂਦੇ ਹਨ। ਇੱਥੇ ਘਰਾਂ ਵਿਚ ਬੜਾ ਅੰਨ ਹੈ। ਇੱਥੋਂ ਹੀ ਮਿਲ ਜਾਂਦੈ।"

"ਇਸੇ ਤਰ੍ਹਾਂ ਹੁੰਦਾ ਏ, ਜੰਗ ਵਿਚ ਦੋਸ਼ੀ ਵੀ ਮਾਰੇ ਜਾਂਦੇ ਹਨ, ਬੇਦੋਸ਼ੇ ਵੀ।"

"ਹਾਹੋ ਜੀ। ਸਾਨੂੰ ਤੁਹਾਡੇ ਆਸਰੇ ਕੋਈ ਫਿਕਰ ਨਹੀਂ।"

"ਕਿਸੇ ਚੀਜ਼ ਦੀ ਲੋੜ ਹੈ ਤਾਂ ਦੱਸੋ। ਝਿਜਕੋ ਨਹੀਂ।" ਫੌਜੀ ਅਫ਼ਸਰ ਨੇ ਆਪਣਾ ਹੋ ਕੇ ਪੁੱਛਿਆ।

"ਤੁਹਾਡਾ ਦਿੱਤਾ ਸਭ ਕੁਝ ਹੈ।"



"ਕੋਈ ਰੋਟੀ, ਕੋਈ ਕੱਪੜਾ?"

"ਸਭ ਠੀਕ ਹੀ ਹੈ, ਕੋਈ ਲੋੜ ਨਹੀਂ।"

"ਦਿਲ ਵਿਚ ਨਾ ਰੱਖੀਂ।"

"ਦਿਲ ਵਿਚ ਕੀ ਰੱਖਣਾ, ਸਾਹਬ ਜੀ। ਜਿਹੋ ਜਿਹੀ ਰੋਟੀ ਪਕੌੜਿਆਂ ਦੀ ਕਮਾਈ ਨਾਲ ਮਿਲਦੀ ਸੀ, ਉਹੋ ਜਿਹੀ ਹੁਣ ਮਿਲੀ ਜਾਂਦੀ ਹੈ। ਬਾਲ ਬੱਚਾ ਮੇਰਾ ਹੈ ਕੋਈ ਨਹੀਂ ਜਿਸ ਦਾ ਮੈਨੂੰ ਫਿਕਰ ਹੋਵੇ।"

ਖੁਦਾ ਬਖਸ਼ ਥੋੜ੍ਹੀ ਦੇਰ ਚੁੱਪ ਰਿਹਾ। ਅਫ਼ਸਰ ਨੇ ਉਸ ਵੱਲ ਤੱਕਿਆ। ਉਸ ਦੀ ਭੂਆ ਦੇ ਪਿੰਡ ਸਰ੍ਹਾਲ਼ੀ ਦਾ ਹੋਣ ਕਾਰਨ ਸੈਨਿਕ ਅਫ਼ਸਰ ਨੂੰ ਉਸ ਨਾਲ ਅਪਣੱਤ ਆ ਗਈ ਸੀ।

ਉਹ ਹਾਲੀ ਵੀ ਚੁੱਪ ਸੀ।

ਅਫ਼ਸਰ ਤੁਰਨ ਲੱਗਿਆ।

"ਜੀ ਇਕ ਕੰਮ ਕਰੋਗੇ।" ਖੁਦਾ ਬਖਸ਼ ਨੇ ਝਕਦਿਆਂ-ਝਕਦਿਆਂ ਕਿਹਾ।

"ਜ਼ਰੂਰ।"

ਬਾਬਾ ਫੇਰ ਚੁੱਪ ਕਰ ਗਿਆ।

"ਦੱਸੋ ਨਾ।"

"ਜੀ ਕੀ ਦੱਸਾਂ। ਤੁਸੀਂ ਆਖੋਗੇ, ਕੀ ਮੰਗਦਾ ਹੈ। ਭਾਵੇਂ ਗੱਲ ਤਾਂ ਤੁਹਾਡੇ ਲਈ ਮਾਮੂਲੀ ਜਿਹੀ ਹੈ।"

"ਤੂੰ ਝਕ ਨਾ, ਫਟਾ ਫਟ ਦੱਸ ਦੇ।"

"ਜੀ ਮੈਨੂੰ ਇਕ ਵੱਡੀ ਜੰਤਰੀ ਭਿਜਵਾ ਦਿਓ। ਤੁਸੀਂ ਸ਼ਹਿਰ ਦੇ ਰਹਿਣ ਵਾਲੇ ਹੋ। ਫਲਾਣੇ ਪਿੰਡ ਦੇ ਫਲਾਣੇ ਬੰਦੇ ਨੂੰ ਭੇਜ ਦੇਣੀ, ਮੈਂ ਲੈ ਲਵਾਂਗਾ।"

"ਜੰਤਰੀ? ਤੂੰ ਜੰਤਰੀ ਕੀ ਕਰੇਂਗਾ? ਤੂੰ ਜੋਤਸ਼ ਵੀ ਲਾਉਣਾ ਜਾਣਦੈਂ?"

"ਨਹੀਂ ਜੀ, ਜੋਤਸ਼ ਜਾਣੇ ਮੇਰੀ ਬਲਾ। ਮੈਨੂੰ ਹੋਰ ਕੰਮ ਲਈ ਚਾਹੀਦੀ ਹੈ।"

"ਜੇ ਐਸਾ ਵੈਸਾ ਨਹੀਂ ਤਾਂ ਸਾਨੂੰ ਕੰਮ ਹੀ ਦੱਸ ਦੇ।"

"ਐਸਾ ਵੈਸਾ ਤਾਂ ਉਕਾ ਹੀ ਨਹੀਂ, ਪਰ ਤੁਸੀਂ ਹੱਸੋਗੇ।"

"ਨਹੀਂ ਕੋਈ ਗੱਲ ਨਹੀਂ, ਤੂੰ ਦੱਸ ਦੇ।"

"ਜੀ ਮੈਨੂੰ ਕਈ ਦਿਨਾਂ ਤੋਂ...।" ਉਹ ਕਹਿੰਦਾ-ਕਹਿੰਦਾ ਰੁਕ ਗਿਆ।

"ਹਾਂ ਬੋਲ ਨਾ।"

"ਮੈਨੂੰ ਜੀ ਰੋਟੀ ਕੱਪੜੇ ਦੀ ਉਕੀ ਹੀ ਕੋਈ ਤਕਲੀਫ਼ ਨਹੀਂ ਪਰ...।"

"ਦੱਸ ਵੀ ਬਾਬਾ।"

"ਪਰ ਮੈਨੂੰ ਕਈ ਦਿਨਾਂ ਤੋਂ ਦਿਨਾਂ ਦਾ ਹਿਸਾਬ ਨਹੀਂ ਰਿਹਾ। ਪਤਾ ਨਹੀਂ ਅੱਜ ਕਿਹੜੇ ਮਹੀਨੇ ਦੀ ਕਿਹੜੀ ਤਰੀਕ ਹੈ? ਪਤਾ ਨਹੀਂ ਅੱਜ ਕੀ ਵਾਰ ਹੈ?"

ਸਾਰੇ ਸੈਨਿਕ ਉਸ ਵੱਲ ਤੱਕਣ ਲੱਗ ਪਏ।

"ਮੈਨੂੰ ਜਾਪਦਾ ਏ ਜਿਵੇਂ ਮੇਰਾ ਸਾਹ ਘੁਟ ਰਿਹਾ ਹੋਵੇ।" ਉਹ ਦਮੇਂ ਦੇ ਮਰੀਜ਼ ਵਾਂਗ ਬੋਲਿਆ।

"ਲੜਾਈ ਛੇਤੀ ਹੀ ਖਤਮ ਹੋ ਜਾਵੇਗੀ, ਤੂੰ ਫਿਕਰ ਨਾ ਕਰ।"

"ਲੜਾਈ ਤਾਂ ਸਰਦਾਰ ਜੀ ਖਤਮ ਹੁੰਦਿਆਂ ਹੀ ਹੋਵੇਗੀ। ਮੈਨੂੰ ਤਾਂ ਜੁਮਾਰਾਤ ਤਕ ਦਾ ਪਤਾ ਨਹੀਂ। ਮੈਂ ਨਮਾਜ਼ੀ ਹਾਂ, ਤੁਸੀਂ ਗੁੱਸਾ ਨਾ ਕਰਨਾ। ਮੇਰਾ ਦੀਨ...।"

"ਤੇਰਾ ਦੀਨ ਹੀ ਸਾਡਾ ਦੀਨ ਹੈ, ਬਾਬਾ।ਤੂੰ ਫਿਕਰ ਨਾ ਕਰ। ਤੂੰ ਸਾਡੀ ਧਰਤੀ ਦਾ ਅੰਨ ਖਾਧਾ ਏ। ਤੂੰ ਸਾਡਾ ਬੰਦਾ ਏਂ।"

"ਮੈਂ ਦੀਨ ਨੂੰ ਨਹੀਂ ਰੋਂਦਾ, ਸਰਦਾਰਾ। ਮੈਨੂੰ ਕੱਪੜੇ ਦੀ ਫਿਕਰ ਨਹੀਂ, ਰੋਟੀ ਦੀ ਵੀ ਨਹੀਂ, ਪਰ ਮੈਂ ਕਿਸ ਤਰ੍ਹਾਂ ਸਮਝਾਵਾਂ...।" ਉਹ ਕਹਿੰਦਾ-ਕਹਿੰਦਾ ਰੁਕ ਗਿਆ। ਉਸ ਦਾ ਅੰਦਰ ਰੋ ਰਿਹਾ ਸੀ। ਉਹ ਕੀ ਦੱਸਦਾ ਕਿ ਉਸ ਨੂੰ ਕਿਸ ਚੀਜ਼ ਦੀ ਲੋੜ ਸੀ। ਰੋਟੀ ਕੱਪੜਾ ਜਾਂ ਦੀਨ-ਧਰਮ ਹੀ ਤਾਂ ਨਹੀਂ ਨਾ ਹੁੰਦਾ ਸਭ ਕੁਝ। ਬੰਦਾ ਸੰਸਾਰ ਦੇ ਬਾਕੀ ਜੀਵਾਂ ਨੂੰ ਮਿਲਣਾ ਚਾਹੁੰਦੈ। ਉਨ੍ਹਾਂ ਨਾਲ ਆਪਣੇ ਦਿਲ ਦੀ ਗੱਲ ਸਾਂਝੀ ਕਰਨੀ ਚਾਹੁੰਦੈ। ਕੁਝ ਦੱਸਣਾ ਚਾਹੁੰਦੈ ਤੇ ਕੁਝ ਸੁਣਨਾ ਚਾਹੁੰਦੈ। ਉਹ ਕੀ ਦੱਸਦਾ ਤੇ ਕੀ ਸੁਣਦਾ। ਉਸ ਨੂੰ ਤਾਂ ਇਹ ਵੀ ਭੁੱਲ ਗਿਆ ਸੀ ਕਿ ਉਹ ਕਿਹੜੀ ਰੁੱਤ ਵਿਚ ਜੀਅ ਰਿਹਾ ਹੈ। ਗਰਮੀ ਕਿੰਨੇ ਦਿਨ ਹੋਰ ਪੈਣੀ ਏ, ਸਿਆਲ ਕਿੰਨੇ ਦਿਨਾਂ ਬਾਅਦ ਆਉਣਾ ਏ। ਧੁੱਪ ਦੇ ਸੇਕ ਤੋਂ ਕੋਈ ਅੰਦਾਜ਼ਾ ਨਹੀਂ ਸੀ ਲੱਗ ਸਕਦਾ। ਮੀਂਹ ਦੀ ਘਾਟ ਤੇ ਜੰਗ ਦੇ ਸੇਕ ਕਾਰਨ ਧਰਤੀ ਹਾਲੀ ਵੀ ਅੱਗ ਉਗਲ ਰਹੀ ਸੀ। ਧਰਤੀ ਨੇ ਇਹ ਅੱਗ ਉਗਲਣੋਂ ਕਦੋਂ ਹਟਣਾ ਸੀ? ਉਹ ਕੁਝ ਨਾ ਬੋਲਿਆ।

"ਤੂੰ ਝਕ ਨਾ ਬਾਬਾ, ਕਹਿ ਦੇ ਜੋ ਕਹਿਣਾ ਏ। ਮੈਂ ਤੇਰਾ ਹੀ ਪੁੱਤਰ ਹਾਂ।" ਫੌਜੀ ਅਫ਼ਸਰ ਨੇ ਬਾਬੇ ਦਾ ਵਿਸ਼ਵਾਸ ਜਿੱਤਿਆ।

"ਇੱਥੇ ਕੋਈ ਅਖਬਾਰ ਨਹੀਂ ਆਉਂਦੀ। ਕੋਈ ਰੇਡੀਓ ਨਹੀਂ ਬੋਲਦਾ। ਕਿਸੇ ਘਰ ਵਿਚ ਕੈਲੰਡਰ ਤਕ ਨਹੀਂ ਰਿਹਾ। ਸਾਨੂੰ ਦਿਨ ਭੁੱਲ ਗਏ ਹਨ, ਤਿੱਥਾਂ ਭੁੱਲ ਗਈਆਂ ਹਨ। ਸਾਡਾ ਕਿਸੇ ਤੋਂ ਦਿਨ-ਤਿੱਥ ਪੁੱਛਣ ਨੂੰ ਹੌਸਲਾ ਨਹੀਂ ਪੈਂਦਾ। ਅਸੀਂ ਕੈਦੀਆਂ ਤੋਂ ਵੀ ਬੁਰੇ ਹਾਂ ਕਾਕਾ - ਬਿਦੋਸ਼ੇ ਕੈਦੀ। ਤੁਸੀਂ ਹਾਲ ਪੁੱਛਿਆ ਏ, ਤੁਹਾਡਾ ਸ਼ੁਕਰੀਆ। ਬਹੁਤ-ਬਹੁਤ ਸ਼ੁਕਰੀਆ। ਜੀਉਂਦੇ ਰਹੇ ਤਾਂ ਫੇਰ ਦਰਸ਼ਨ ਹੋਣਗੇ। ਸਲਾਮ।" ਏਨਾ ਕਹਿ ਕੇ ਬੁੱਢਾ ਭੁੱਬੀਂ ਰੋ ਪਿਆ।

ਮੈਂ ਫੌਜੀ ਅਫਸਰ ਤੋਂ ਆਗਿਆ ਲੈ ਕੇ ਖੁਦਾ ਬਖਸ਼ ਨੂੰ ਕਿਹਾ ਕਿ ਉਹ ਖੁੱਲ੍ਹ ਕੇ ਗੱਲ ਕਰੇ। ਇੰਝ ਕੀਤਿਆਂ ਉਸ ਦਾ ਮਨ ਹੌਲਾ ਹੋ ਜਾਵੇਗਾ।

"ਤੁਸੀਂ ਤਾਂ ਸਾਡੇ ਸ਼ੇਰ ਪੁੱਤ ਹੋ। ਏਨੇ ਪਿਆਰ ਨਾਲ ਸਾਡੀ ਸਾਰ ਲੈਂਦੇ ਹੋ। ਅਸੀਂ ਤਾਂ ਏਥੇ ਸ਼ਾਹੀ ਕੈਦੀਆਂ ਵਰਗੇ ਹਾਂ। ਖਾਣ-ਪੀਣ ਨੂੰ ਸਭ ਕੁਝ ਹੈ, ਪਰ ਉਦਾਸੀ ਨਹੀਂ ਜਾਂਦੀ। ਜੇ ਸੱਚ ਪੁੱਛੋਂ ਤਾਂ ਅਸੀਂ ਉਸ ਸ਼ਾਹ ਜਹਾਨ ਨਾਲੋਂ ਵੀ ਲਾਚਾਰ ਹਾਂ ਜਿਸ ਨੂੰ ਔਰੰਗਜ਼ੇਬ ਨੇ ਆਗਰਾ ਦੇ ਕਿਲ੍ਹੇ ਵਿਚ ਕੈਦ ਕਰ ਛੱਡਿਆ ਸੀ। ਉਸ ਨੂੰ ਆਪਣਾ ਬਣਾਇਆ ਤਾਜ ਮਹਿਲ ਵੀ ਸ਼ੀਸ਼ੇ ਰਾਹੀਂ ਦਿਸਦਾ ਸੀ। ਅਸੀਂ ਤਾਂ ਉਹਦੇ ਨਾਲੋਂ ਵੀ ਵੱਡੇ ਕੈਦੀ ਹਾਂ। ਤੁਸੀਂ ਜੀਉਂਦੇ ਵਸਦੇ ਰਹੋ, ਸਾਡਾ ਹਾਲ ਪੁੱਛਣ ਆਏ ਹੋ। ਸਾਡੀ ਸਲਾਮ ਕਬੂਲ ਕਰੋ ਤੇ ਆਪਣੇ ਕੰਮ ਵੱਲ ਧਿਆਨ ਦਿਓ।"

ਅਸੀਂ ਤਿੰਨੋਂ ਭਰੇ ਮਨ ਨਾਲ ਆਪਣੀ ਦੋਸਤ ਕੁੜੀ ਦੀ ਭੂਆ ਦੇ ਘਰ ਵੱਲ ਤੁਰ ਪਏ। 000

**(1538, ਸੈਕਟਰ 36-ਡੀ. ਚੰਡੀਗੜ੍ਹ- 160 036**

**ਫੋਨ: 91-9815778469)**



# ਪੰਜਾਬੀ ਦੇ ਦਿਹਾੜੀਦਾਰ ਰੰਗਕਰਮੀ ਸੈਮੂਅਲ ਜੌਹਨ ਨਾਲ ਮੁਲਾਕਾਤ: ਮੁਲਾਕਾਤੀ: ਸੁਖਵੰਤ ਹੁੰਦਲ

**ਸੈਮੂਅਲ ਸਭ ਤੋਂ ਪਹਿਲਾਂ ਆਪਣੇ ਪਿਛੋਕੜ ਬਾਰੇ ਦੱਸੋ। ਤੁਹਾਡਾ ਜਨਮ ਕਿੱਥੇ ਹੋਇਆ? ਤੁਸੀਂ ਕਿਸ ਤਰ੍ਹਾਂ ਦੇ ਮਾਹੌਲ ਵਿਚ ਜੰਮੇ-ਪਲ਼ੇ? ਬਚਪਨ ਵਿਚ ਤੁਹਾਡਾ ਆਲ਼ਾ ਦੁਆਲ਼ਾ ਕਿਸ ਤਰ੍ਹਾਂ ਦਾ ਸੀ?**

—ਭਾਅ ਜੀ, ਮੇਰਾ ਪਿੰਡ ਢਿਲਵਾਂ ਕਲਾਂ ਹੈ, ਕੋਟਕਪੂਰੇ ਕੋਲ, ਫਰੀਦਕੋਟ ਜ਼ਿਲ੍ਹੇ ਵਿਚ। ਉੱਥੇ ਮੈਂ ਜੰਮਿਆਂ ਪਲ਼ਿਆ। ਮੈਂ ਨਾਨਕੀਂ ਪੜ੍ਹਿਆਂ। ਮੈਂ ਪਹਿਲਾਂ ਪੜ੍ਹਦਾ ਨਹੀਂ ਸੀ, ਥੋੜ੍ਹਾ ਜਿਹਾ ਘੱਟ ਧਿਆਨ ਸੀ ਮੇਰਾ ਪੜ੍ਹਾਈ ਵੱਲ। ਘਰਦਿਆਂ ਨੂੰ ਇਹ ਸੀ ਕਿ ਚਲੋ ਨਾਨਕੀਂ ਛੱਡ ਦਿੰਨੇ ਆਂ, ਕੀ ਪਤਾ ਉੱਥੇ ਪੜ੍ਹ ਪੁੜ੍ਹ ਲਏ। ਪਰ ਪੰਜਵੀਂ ਤੋਂ ਬਾਅਦ ਮੈਂ ਫਿਰ ਪਿੰਡ ਆ ਗਿਆ, ਢਿਲਵਾਂ ਕਲਾਂ 'ਚ। ਉੱਥੇ ਫਿਰ ਆ ਕੇ ਮੈਂ ਛੇਵੀਂ 'ਚ ਲੱਗ ਗਿਆ, ਹਾਈ ਸਕੂਲ 'ਚ। ਉਸ ਤੋਂ ਬਾਅਦ ਫਿਰ ਮੈਂ ਕਾਲਿਜ ਗਿਆ ਅਤੇ ਫਿਰ ਯੂਨੀਵਰਸਿਟੀ ਆ ਗਿਆ। ਜੰਮਿਆਂ ਮੈਂ ਮਜ਼ਦੂਰਾਂ ਦੇ ਘਰ 'ਚ ਹੀ ਹਾਂ। ਮੇਰੇ ਤਾਏ ਚਾਚੇ ਜਿਹੜੇ ਹੈਗੇ ਨੇ, ਉਨ੍ਹਾਂ ਕੋਲ ਥੋੜ੍ਹਾ ਥੋੜ੍ਹਾ ਵਾਹਣ ਅਜੇ ਹੈਗਾ, ਖੇਤੀ ਹੈਗੀ ਆ। ਮੈਂ ਸੁਣਿਆ, ਆਸਿਓਂ ਪਾਸਿਓਂ ਬਈ ਸਾਡੇ ਦਾਦੇ ਹੁਰਾਂ ਕੋਲ ਵਾਹਣ ਹੁੰਦਾ ਸੀ। ਮੇਰੇ ਪਿਤਾ ਸ਼੍ਰੀ ਵੀ ਕਹਿੰਦੇ ਨੇ। ਮੈਂ ਉਨ੍ਹਾਂ ਨੂੰ ਬਾਈ ਜੀ ਕਹਿਨਾਂ। ਪਰ ਜਦੋਂ ਤਕ ਮੇਰੀ ਸੁਰਤ ਸੰਭਲੀ, ਉਦੋਂ ਵਾਹਣ ਹੈ ਨਹੀਂ ਸੀ। ਮੈਂ ਮਜ਼ਦੂਰੀ ਵੀ ਕਰਦਾ ਰਿਹਾਂ ਤੇ ਠੇਕੇ 'ਤੇ ਵਾਹਣ ਲੈ ਕੇ ਖੇਤੀ ਵੀ। ਖੇਤੀ ਦਾ ਮੈਨੂੰ ਬਹੁਤ ਸ਼ੌਕ ਸੀ। ਐਂ ਸੋਚਦਾ ਸੀ ਬਈ ਮੈਂ ਖੇਤੀ ਕਰਾਂ ਤੇ ਨਾਲੇ ਸ਼ਾਮ ਨੂੰ ਰਿਹਰਸਲਾਂ ਕਰਾਂ, ਨਾਟਕ ਕਰਾਂ। ਹੁਣ ਵੀ ਕਈ ਵਾਰੀ ਜੇ ਕੋਈ ਮੈਨੂੰ ਪੁੱਛ ਲੈਂਦਾ ਹੈ ਬਈ ਤੇਰੇ ਸੁਫਨੇ ਕਿਹੋ ਜਿਹੇ ਸੀ, ਤਾਂ ਮੈਂ ਕਹਿੰਦਾਂ ਬਈ ਬਸ ਏਨਾ ਹੀ ਸੀ ਕਿ ਨਾਟਕ ਕਰਾਂ ਤੇ ਖੇਤੀ।

**ਤੁਸੀਂ ਗੱਲ ਕੀਤੀ ਹੈ ਬਈ ਤੁਹਾਡਾ ਸ਼ੌਕ ਸੀ ਬਈ ਖੇਤੀ ਕਰਾਂ ਤੇ ਨਾਟਕ ਕਰਾਂ। ਇਹ ਨਾਟਕ ਦਾ ਸ਼ੌਕ ਕਿੱਦਾਂ ਪੈ ਗਿਆ, ਇਹ ਨਾਟਕ ਵੱਲ ਕਿਵੇਂ ਰੁਚੀ ਹੋ ਗਈ? ਨਾਟਕ ਨਾਲ ਕਿੱਦਾਂ ਲਿੰਕ ਬਣ ਗਿਆ?**

—ਹੁੰਦਲ ਭਾਅ ਜੀ, ਇਹ ਕਾਮਰੇਡ ਧਾਰਾ ਦੇ ਜਿਹੜੇ ਲੋਕ ਹਨ, ਇਹ ਸਾਡੇ ਪਿੰਡਾਂ 'ਚ ਬਹੁਤ ਆਉਂਦੇ ਰਹੇ ਹਨ। ਹੁਣ ਵੀ ਹੈਗੇ ਨੇ, ਪਰ ਮੈਂ ਜਦੋਂ ਛੋਟਾ ਸੀਗਾ, ਜਦੋਂ ਸੁਰਤ ਸੰਭਲ਼ੀ ਸੀ, ਜਦੋਂ ਬੱਚੇ ਸੀ, ਉਸ ਸਮੇਂ ਮੈਂ ਆਪਣੇ ਪਿੰਡ ਦੇ ਵਿਚ ਲਾਲ ਝੰਡੇ ਦੇਖੇ ਸਨ। ਇਹੋ ਜਿਹਾ ਵਕਤ ਵੀ ਸੀ ਕਿ ਲਾਲ ਝੰਡਾ ਹਰ ਇਕ ਘਰ 'ਤੇ ਲੱਗਾ ਹੁੰਦਾ ਸੀ ਅਤੇ ਕਾਮਰੇਡ ਵਿਚਾਰਧਾਰਾ ਵਾਲਿਆਂ ਦੀ, ਕਾਮਰੇਡਾਂ ਦੀ ਬੜੀ ਇੱਜ਼ਤ ਹੁੰਦੀ ਸੀ। ਇਹਨਾਂ ਦੀਆਂ ਨਾਟਕ ਮੰਡਲੀਆਂ ਪਿੰਡਾਂ 'ਚ ਨਾਟਕ ਕਰਨ ਆਉਂਦੀਆਂ ਸਨ। ਮੇਰੇ ਅਜੇ ਤਕ ਉਹੋ ਸਾਰੀ ਗੱਲਬਾਤ ਯਾਦ ਹੈ। ਇਕ ਦ੍ਰਿਸ਼ ਯਾਦ ਹੈ ਅਜੇ ਤਕ ਜਿਹੜਾ ਮੇਰੇ ਅੰਦਰ ਬੈਠਾ ਹੈ ਤੇ ਜਿਹੜਾ ਮੈਨੂੰ ਨਾਟਕ ਕਲਾ ਵੱਲ ਲੈ ਕੇ ਗਿਆ। ਇਕ ਦਿਨ ਮਜ਼ਦੂਰਾਂ ਦੇ ਵਿਹੜੇ ਵਿਚ ਨਾਟਕ ਖੇਡਿਆ ਜਾ ਰਿਹਾ ਸੀ। ਸਾਰੇ ਮਜ਼ਦੂਰ ਸਨ, ਹਾਲਾਂਕਿ ਛੋਟੇ ਕਿਸਾਨ ਵੀ ਥੋੜ੍ਹੇ ਬਹੁਤੇ ਆਏ ਹੋਏ ਸਨ। ਝੰਡੇ ਲੱਗੇ ਹੋਏ ਸਨ, ਸੱਜੇ ਪਾਸੇ ਖੱਬੇ ਪਾਸੇ ਲਮਕ ਰਹੇ ਸਨ ਅਤੇ ਨਾਲ ਲਾਟੂ ਲਟਕ ਰਿਹਾ ਸੀ। ਉਨ੍ਹਾਂ ਵੇਲਿਆਂ 'ਚ ਬਲਬ ਐਂ ਤਾਰ ਪਾ ਕੇ ਲਮਕਾ ਦਿੰਦੇ ਸੀ, ਥੱਲੇ ਨੂੰ। ਛੋਟੀ ਜਿਹੀ ਸਟੇਜ ਸੀ। ਪਹਿਲਾਂ ਨਾ ਉਹੋ ਟਿੱਕੀਆਂ ਜਿਹੀਆਂ ਬਣੀਆਂ ਹੁੰਦੀਆਂ ਸੀ, ਲਾਲ ਪੀਲੀਆਂ। ਚਾਨਣੀਆਂ। ਉਹ ਪਿੱਛੇ ਲੱਗਦੀਆਂ ਸੀ। ਬੰਦੇ ਤਿਆਰ ਹੋ ਕੇ ਚਾਨਣੀ ਦਿਉਂ ਪਿਛਲੇ ਪਾਸਿਉਂ ਆ ਜਾਂਦੇ ਸੀ।

ਜਦੋਂ ਨਾਟਕ ਸ਼ੁਰੂ ਕੀਤਾ ਗਿਆ ਤਾਂ ਦੋ ਬੰਦੇ ਆਏ। ਇਕ ਅਮੀਰ ਬੰਦਾ ਅੱਗੇ ਅੱਗੇ ਤੁਰਿਆ ਆ ਰਿਹਾ ਸੀ। ਉਹ ਆ ਕੇ ਬੈਠ ਗਿਆ। ਉਨ੍ਹਾਂ ਨੇ ਕੁਰਸੀ ਲਾਈ ਹੋਈ ਸੀ। ਇਕ ਨਾਲ ਸੀ,

ਚਪੜਾਸੀ ਟਾਇਪ ਬੰਦਾ। ਉਨ੍ਹਾਂ ਨੇ ਸਰਦੀ ਜਿਹੀ ਦਾ ਮੌਸਮ ਦਿਖਾਇਆ ਸੀ। ਉਹ ਅਫਸਰ ਬੈਠ ਗਿਆ ਤੇ ਫਿਰ ਨਾਲ ਦੇ ਨੂੰ ਕਹਿੰਦਾ ਬਈ ਐਂ ਕਰ ਸਾਹਮਣੇ ਦੁਕਾਨ 'ਤੇ ਜਾਹ ਤੇ ਆਂਡੇ ਲੈ ਕੇ ਆ। ਉਹ ਕਹਿੰਦਾ ਠੀਕ ਹੈ ਜੀ। ਉਹ ਬੰਦਾ ਆਂਡੇ ਲੈਣ ਤੁਰ ਗਿਆ। ਆਂਡੇ ਲੈ ਆਇਆ ਤੇ ਸਾਹਿਬ ਨੂੰ ਦੇ ਦਿੱਤੇ ਤਾਂ ਉਹਨੇ ਖਾਣੇ ਸ਼ੁਰੂ ਕਰ ਦਿੱਤੇ। ਸਾਹਿਬ ਆਂਡੇ ਖਾ ਰਿਹਾ ਸੀ। ਇਹ ਬੰਦਾ ਕੋਲ ਖੜ੍ਹਾ ਸੀ। ਕੋਲ ਖੜ੍ਹੇ ਬੰਦੇ ਦਾ ਵੀ ਆਂਡੇ ਖਾਣ ਨੂੰ ਜੀਅ ਕਰਦਾ ਸੀ। ਉਹ ਕਹਿੰਦਾ, "ਜਨਾਬ ਆਂਡੇ ਸੁਆਦ ਤਾਂ ਬਹੁਤ ਹੋਣਗੇ ਜੀ"। ਇਹਦਾ ਮਤਲਬ ਤਾਂ ਇਹ ਹੀ ਸੀ ਬਈ ਮੈਨੂੰ ਵੀ ਦੇ ਦੇ ਯਾਰ ਇਕ ਅੱਧਾ। ਉਹ ਅਫਸਰ ਅੱਗੋਂ ਕਹਿੰਦਾ "ਹਾਂ ਹਾਂ ਬਹੁਤ ਸੁਆਦ ਆ" ਤੇ ਫਿਰ ਖਾਣ ਲੱਗ ਗਿਆ। ਦੂਜਾ ਬੰਦਾ ਫਿਰ ਕਹਿੰਦਾ "ਆਂਡੇ ਸੁਆਦ ਬਹੁਤ ਹੋਣਗੇ ਜੀ।" ਅਫਸਰ ਕਹਿੰਦਾ "ਹਾਂ ਹਾਂ ਸੁਆਦ ਆ" ਤੇ ਉਹ ਫਿਰ ਖਾਣ ਲੱਗ ਗਿਆ। ਅੰਤ ਦੇ ਉੱਤੇ ਉਹ ਅਫਸਰ ਸਾਰੇ ਆਂਡੇ ਖਾ ਗਿਆ, ਤੇ ਚਪੜਾਸੀ ਨੂੰ ਕਹਿੰਦਾ ਬਈ ਐਂ ਕਰ ਤੂੰ ਆਹ ਪਲੇਟ ਲੈ ਤੇ ਵਾਪਸ ਕਰ ਕੇ ਆ ਜਿਸ ਤੋਂ ਲੈ ਕੇ ਆਇਆਂ। ਚਪੜਾਸੀ ਕਹਿੰਦਾ ਠੀਕ ਹੈ ਜੀ। ਉਹ ਪਲੇਟ ਮੋੜਨ ਜਾ ਰਿਹਾ ਸੀ। ਜਾਂਦੇ ਜਾਂਦੇ ਨੇ ਉਸ ਨੇ ਕੀ ਕੀਤਾ ਕਿ ਪਲੇਟ ਚੱਟ ਲਈ, ਤੇ ਉਸ ਬੰਦੇ ਨੂੰ ਫੜਾ ਆਇਆ ਜਿਹਦੀ ਪਲੇਟ ਉਹ ਹੈ ਸੀ ਅਤੇ ਵਾਪਸ ਆ ਗਿਆ। ਅਫਸਰ ਕਹਿੰਦਾ "ਫੜਾ ਆਇਆਂ?" ਉਹ ਕਹਿੰਦਾ "ਹਾਂ ਜੀ"। ਇਸ ਦੇ ਨਾਲ ਹੀ ਉਸ ਨੇ ਡਾਇਲਾਗ ਬੋਲਿਆ, "ਜਨਾਬ ਆਂਡੇ ਸੁਆਦ ਬਹੁਤ ਹੁੰਦੇ ਆ।" ਉਸ ਦ੍ਰਿਸ਼ ਨੇ ਮੈਨੂੰ ਪੂਰੀ ਗੱਲ ਸਮਝਾ ਦਿੱਤੀ ਕਿ ਕਿਵੇਂ ਪੂਰੇ ਦਾ ਪੂਰਾ ਸਿਸਟਮ ਹੈ, ਕਿਵੇਂ ਪਾੜਾ ਹੈ ਸਮਾਜ ਦੇ ਵਿਚ, ਕਿਸੇ ਨੂੰ ਕੀ ਮਿਲਦਾ ਹੈ ਖਾਣ ਨੂੰ ਅਤੇ ਕਿਸੇ ਨੂੰ ਖਾਣ ਨੂੰ ਕੀ ਨਹੀਂ ਮਿਲਦਾ। ਉਸ ਚਾਰ ਪੰਜ ਮਿੰਟ ਦੇ ਦ੍ਰਿਸ਼ ਨੇ ਮੈਨੂੰ ਪੂਰੇ ਦਾ ਪੂਰਾ, ਧੁਰ ਅੰਦਰ ਤਕ ਹਿਲਾ ਦਿੱਤਾ। ਉਦੋਂ ਤੋਂ ਮੇਰੇ ਅੰਦਰ ਇਹ ਗੱਲ ਬੈਠ ਗਈ ਬਈ ਯਾਰ ਜੇ ਤੁਸੀਂ ਵਧੀਆ ਮਨੁੱਖ ਬਣਨਾ ਹੈ ਤਾਂ ਤੁਹਾਨੂੰ ਇਸ ਕਲਾ ਨਾਲ ਜੁੜਨਾ ਚਾਹੀਦਾ।

**ਤੁਹਾਨੂੰ ਉਸ ਕਲਾ ਦੀ ਜਿਹੜੀ ਤਾਕਤ ਹੈ, ਉਹ ਮਹਿਸੂਸ ਹੋਈ?**

—ਬਹੁਤ। ਕਮਾਲ ਦੀ ਤਾਕਤ। ਕਮਾਲ ਦੀ ਤਾਕਤ। ਔਰ ਇਕ ਛੋਟੇ ਬੱਚੇ, ਮੇਰੇ ਜ਼ਿਹਨ 'ਤੇ, ਮੇਰੇ ਦਿਲੋ ਦਿਮਾਗ 'ਤੇ ਉਸ ਨੇ ਏਨਾ ਅਸਰ ਕੀਤਾ। ਕਲਾ ਦਾ ਇਹ ਬਿਲਕੁਲ ਸਾਧਾਰਨ ਤਰੀਕਾ ਹੈ। ਕੋਈ ਲੈਕਚਰ ਨਹੀਂ। ਬਸ ਬਹੁਤ ਹੀ ਵਧੀਆ ਤਰੀਕੇ ਨਾਲ, ਵਿਜ਼ੂਅਲ ਢੰਗ ਨਾਲ ਗੱਲ ਸਮਝਾ ਦਿੱਤੀ। ਬੰਦਾ ਪਲੇਟ ਲੈ ਕੇ ਗਿਆ, ਫਿਰ ਉਸ ਨੇ ਉਹ ਪਲੇਟ ਚੱਟੀ। ਪਹਿਲਾਂ ਮੰਗੀ ਗਿਆ। ਉਹਨੇ ਇਹ ਵੀ ਨਹੀਂ ਕਿਹਾ ਕਿ ਮੈਨੂੰ ਆਂਡਾ ਦੇ ਦੇ। ਐਂ ਤਾਂ ਕਿਹਾ ਹੀ ਨਹੀਂ। ਇਹੀ ਤਾਂ ਉਹਦੀ ਕਲਾਤਮਕਤਾ ਹੈ। ਕਿਹਾ ਨਹੀਂ ਉਹਨੇ। ਊਂ ਕਹਿ ਦਿੱਤਾ ਕਿ ਸੁਆਦ ਬਹੁਤ ਹੋਣਗੇ। ਇਹਦਾ ਮਤਲਬ ਹੈ ਅਣਕਿਹਾ ਹੀ ਕਹਿ ਦਿੱਤਾ। ਅਣਕਿਹਾ ਕਹਿਣ ਵਿਚ ਵੀ ਵੱਡੀ ਕਲਾ ਹੈ।

**ਤੁਸੀਂ ਤਾਂ ਉਸ ਚੀਜ਼ ਨੂੰ ਦੇਖਿਆ ਸੀ ਤੇ ਤੁਸੀਂ ਹੁਣ ਉਹਨੂੰ ਬਿਆਨ ਕਰ ਰਹੇ ਹੋ। ਪਰ ਮੈਂ ਤੁਹਾਡੀ ਕਹਾਣੀ ਸੁਣਦਾ ਹੋਇਆ, ਉਹਦੇ ਤੋਂ ਅਹਿਸਾਸ ਕਰ ਸਕਦਾ ਹਾਂ ਕਿ ਉਹ ਦ੍ਰਿਸ਼ ਕਿੰਨਾ ਤਾਕਤਵਰ ਹੋਏਗਾ, ਜਿਹੜਾ ਏਨਿਆਂ ਸਾਲਾਂ ਬਾਅਦ ਵੀ ਤੁਹਾਨੂੰ ਚੇਤੇ ਹੈ। ਮੈਂ ਤੁਹਾਡੇ ਚਿਹਰੇ ਤੋਂ ਦੇਖ ਸਕਦਾ ਹਾਂ ਕਿ ਤੁਹਾਨੂੰ ਉਹ ਸੀਨ ਕਿਸ ਤਰ੍ਹਾਂ ਪੂਰੇ ਦਾ ਪੂਰਾ ਚੇਤੇ ਹੈ, ਤੇ ਤੁਸੀਂ ਉਸ ਨੂੰ ਹੂ-ਬ-ਹੂ ਬਿਆਨ ਕਰ ਰਹੇ ਹੋ। ਅਤੇ ਉਹ ਹਾਲੇ ਤਕ ਵੀ ਤੁਹਾਨੂੰ ਟੱਚ ਕਰ ਰਿਹਾ ਹੈ। ਸੋ ਉਸ ਦੀ ਜਿਹੜੀ ਤਾਕਤ ਸੀ, ਉਹ ਮੈਂ ਮਹਿਸੂਸ ਕਰ ਸਕਦਾ ਹਾਂ। ਜਿਹੜੀ ਤਾਕਤ ਤੁਸੀਂ ਉਸ ਵੇਲੇ ਮਹਿਸੂਸ ਕੀਤੀ ਸੀ, ਤੁਸੀਂ ਉਹਨੂੰ ਹੁਣ ਤਕ ਆਪਣੇ ਨਾਲ ਲਈ ਫਿਰਦੇ ਹੋ।**

—ਉਹ ਦ੍ਰਿਸ਼ ਮੇਰੇ ਅੰਦਰ ਬਹੁਤ ਗਹਿਰਾ ਉਤਰ ਗਿਆ ਸੀ। ਤੇ ਮੈਨੂੰ ਇਸ ਤਰ੍ਹਾਂ ਲੱਗਦਾ ਹੈ ਕਿ ਇਹੋ ਜਿਹੀਆਂ ਜਿਹੜੀਆਂ ਚੀਜ਼ਾਂ ਮੈਂ ਮਹਿਸੂਸ ਕੀਤੀਆਂ, ਉਹ ਹੁਣ ਵੀ ਮੇਰੇ ਨਾਲ ਹਨ। ਹੁਣ ਦੀ ਮੇਰੀ ਜਿਹੜੀ ਕਲਾ ਹੈ, ਜਿਸ ਤਰ੍ਹਾਂ ਦਾ ਰੰਗਮੰਚ ਮੈਂ ਕਰ ਰਿਹਾਂ ਹਾਂ, ਜਿਹੋ ਜਿਹੇ ਮੇਰੇ ਵਿਸ਼ੇ ਨੇ, ਉਹ ਮੈਨੂੰ ਲੱਗਦਾ ਹੈ ਬਈ ਉਹ ਬਚਪਨ ਤੋਂ ਹੀ ਮੇਰੇ ਨਾਲ ਤੁਰੇ ਆ ਰਹੇ ਹਨ, ਕਿਉਂਕਿ ਜ਼ਿੰਦਗੀ ਦਾ ਅਤੇ ਕਲਾ ਦਾ ਰਿਸ਼ਤਾ ਹੀ ਏਨਾ ਵੱਡਾ ਹੈ। ਕਲਾ ਕੋਈ ਵੱਖਰੀ ਚੀਜ਼ ਨਹੀਂ ਹੈ। ਕਲਾ ਕੋਈ ਬਾਹਰੋਂ ਨਹੀਂ ਉੱਤਰਦੀ। ਐਸਾ ਨਹੀਂ ਹੈ ਕੁਛ। ਜਿਹੋ ਜਿਹੀ ਜ਼ਿੰਦਗੀ ਅਸੀਂ ਜੀਅ ਰਹੇ ਹਾਂ, ਜਿਹੋ ਜਿਹੇ ਮਾਹੌਲ 'ਚ ਅਸੀਂ ਜਿਉਂਦੇ ਹਾਂ, ਸਾਡੀ ਕਲਾ ਅਤੇ ਉਹਦੀ ਸ਼ੈਲੀ, ਉਹ ਸਾਰਾ ਕੁਝ ਉੱਥੋਂ ਹੀ ਨਿਕਲਦਾ ਹੈ। ਤੇ ਮੈਨੂੰ ਲੱਗਦਾ ਹੈ ਕਿ ਅਜੇ ਵੀ ਜਿਹੜੇ ਮੇਰੇ ਵਿਸ਼ੇ ਹਨ ਜਾਂ ਜਿਹੜੀ ਸਰਲਤਾ ਹੈ, ਸਾਧਾਰਣਤਾ ਹੈ, ਮੇਰੇ ਰੰਗਮੰਚ ਵਿਚ, ਮੇਰੇ ਨਾਟਕਾਂ ਵਿਚ, ਮੈਨੂੰ ਲੱਗਦਾ ਹੈ ਕਿ ਉਹ ਪਿੱਛੋਂ ਕਿਤੇ ਐਂ ਨਾਲ ਤੁਰੀ ਆ ਰਹੀ ਹੈ। ਤੇ ਟਾਇਮ ਆਉਣ 'ਤੇ ਉੱਗ ਪਈ ਹੈ ਉਹ।

**ਸੋ ਇਹ ਗੱਲ ਤਾਂ ਸਾਫ ਹੋ ਗਈ ਕਿ ਉਸ ਦ੍ਰਿਸ਼ ਨੇ ਤੁਹਾਨੂੰ ਕਲਾ ਦੀ ਇਸ ਤਾਕਤ ਦਾ ਅਹਿਸਾਸ ਕਰਵਾ ਦਿੱਤਾ। ਪਹਿਲੀ ਵਾਰੀ ਤੁਸੀਂ ਇਸ ਤਾਕਤ ਨੂੰ ਆਪ ਕਦੋਂ ਵਰਤਿਆ, ਕਦੋਂ ਤੁਸੀਂ ਨਾਟਕ ਕੀਤਾ ਆਪ ਪਹਿਲੀ ਵਾਰ? ਜਾਂ ਨਾਟਕ ਕਰਨ ਤਕ ਦੀ ਸਥਿਤੀ ਤਕ ਤੁਸੀਂ ਕਿੱਦਾਂ ਪਹੁੰਚੇ?**

—ਇਹ ਕਰਦੇ ਕਰਾਉਂਦੇ ਅੰਦਰ ਗੱਲਾਂ ਤਾਂ ਚੱਲਦੀਆਂ ਰਹੀਆਂ। ਪਰ ਇਹ ਸੀ ਕਿ ਸਕੂਲਾਂ ਦੇ ਵਿਚ ਉਹਨਾਂ ਵੇਲਿਆਂ 'ਚ ਨਾਟਕਾਂ ਦੇ ਮੌਕੇ ਨਹੀਂ ਸੀਗੇ। ਅਸੀਂ ਸਕੂਲ ਦੇ ਵਿਚ ਇਹ ਸ਼ੁਰੂਆਤ ਕਰ ਲਈ। ਅਸੀਂ ਚਾਰ ਪੰਜ ਬੰਦਿਆਂ ਨੇ ਮਿਲ ਕੇ ਸੋਚਿਆ ਬਈ ਨਾਟਕ ਬਣਾਈਏ। ਕੋਈ ਸਕਿੱਟ ਟਾਇਪ ਛੋਟਾ ਜਿਹਾ। ਪਰ ਅਧਿਆਪਕ ਨਹੀਂ ਸੀ ਚਾਹੁੰਦੇ ਹੁੰਦੇ ਕਿ ਬੱਚੇ ਐਂ ਕਰਨ। ਉਹਨਾਂ ਨੂੰ ਹੁੰਦਾ ਸੀ ਕਿ ਇਹ ਪੜ੍ਹਦੇ ਨਹੀਂ। ਪਰ ਫਿਰ ਵੀ ਅਸੀਂ ਉਹ ਛੋਟਾ ਜਿਹਾ ਨਾਟਕ-ਸਕਿੱਟ, ਨਸ਼ਿਆਂ ਦੇ ਬਾਰੇ, ਤਿਆਰ ਕੀਤਾ। ਉਸ ਬੰਦੇ ਦਾ ਨਾਮ ਰਾਮ ਸਿੰਘ ਸੀ, ਜਿਸ ਨੇ ਉਹ ਸਕਿੱਟ ਤਿਆਰ ਕਰਵਾਇਆ। ਉਹ ਸਾਡੇ ਪਿੰਡ ਦਾ ਹੀ ਸੀ, ਬਾਅਦ ਦੇ ਵਿਚ ਉਹ ਕਿਸੇ ਨੌਕਰੀ 'ਤੇ ਚਲਾ ਗਿਆ ਸੀ। ਪਾਰਟੀ ਸੀ ਸਕੂਲ 'ਚ, ਜਿਹੜੀ ਨੌਂਵੀਂ ਵਾਲੇ ਦਸਵੀਂ ਵਾਲਿਆਂ ਨੂੰ ਦਿੰਦੇ ਸੀ, ਵਿਦਾਇਗੀ ਪਾਰਟੀ। ਉਹਦੇ ਵਿਚ ਕੀਤਾ ਸੀ ਉਹ ਸਕਿੱਟ। ਵਰਕਸ਼ਾਪ ਹੁੰਦੀ ਆ ਸਕੂਲ ਵਿਚ ਇਕ। ਵਰਕਸ਼ਾਪ ਜਿਵੇਂ ਦਸਤਕਾਰੀ ਦਾ ਕੰਮ ਸਿਖਾਉਂਦੇ ਸੀ, ਰੇਡੀਓ ਦਾ ਜਾਂ ਕੁਰਸੀਆਂ ਬਣਾਉਣ ਦਾ। ਪਿੰਡਾਂ ਦੇ ਵਿਚ ਪਹਿਲਾਂ ਸਕੂਲਾਂ 'ਚ ਇਸ ਤਰ੍ਹਾਂ ਹੁੰਦਾ ਸੀ। ਤੇ ਉੱਥੇ ਅਸੀਂ ਇਹ ਸਕਿੱਟ ਕਰ ਰਹੇ ਸੀ, ਸਟੇਜ ਲੱਗੀ ਹੋਈ ਸੀ ਤੇ ਨਾਲ ਮੀਂਹ ਪੈਣ ਲੱਗ ਪਿਆ। ਮੀਂਹ ਪਿਆ ਤਾਂ ਸਾਰਾ ਕੁਝ ਹਿੱਲ ਗਿਆ, ਬਈ ਹੁਣ ਕੀ ਕਰੀਏ। ਤੇ ਉਹ ਜਿਹੜੀ ਵਰਕਸ਼ਾਪ ਸੀ, ਉਹਦੇ ਵਿਚ ਫਿਰ ਇਹ ਕੰਮ ਸ਼ੁਰੂ ਹੋ ਗਿਆ। ਮੈਂ ਕਿਹਾ ਜੀ ਅੰਦਰ ਕਰ ਦਿਆਂਗੇ ਆਪਾਂ। ਕੀ ਹੁੰਦਾ ਇਹਦੇ 'ਚ, ਆਪਾਂ ਅੰਦਰ ਕਰ ਦਿੰਨੇ ਹਾਂ। ਕਈ ਕਹਿੰਦੇ ਜੀ ਰਹਿਣ ਦਿਉ। ਕਈ ਚਲੇ ਗਏ। ਫਿਰ ਵੀ ਅਸੀਂ ਜ਼ੋਰ ਪਾ ਕੇ ਉਹ ਸਕਿੱਟ ਕਰ ਦਿੱਤਾ। ਮੈਂ ਕਿਹਾ ਕਿ ਕੁਝ ਨਹੀਂ ਹੁੰਦਾ ਆਪਾਂ ਅੰਦਰ ਕਰਦੇ ਹਾਂ। ਕੋਈ ਐਂ ਉਹਦੇ 'ਤੇ ਬੈਠ ਗਿਆ, ਬੈਂਚ ਜਿਹੇ ਵੱਡੇ ਵੱਡੇ ਸੀ, ਕੋਈ ਥੱਲੇ ਬੈਠ ਗਿਆ। ਤੇ ਉੱਥੇ ਅੰਦਰ ਅਸੀਂ ਫਿਰ ਉਹ ਜਿਹੜੀ ਸਕਿੱਟ ਸੀ, ਖੇਡ ਦਿੱਤੀ ਬਿਨਾਂ ਸਪੀਕਰਾਂ ਤੋਂ। ਕਿਉਂਕਿ ਅੰਦਰ ਫਿਰ ਲੋੜ ਵੀ ਨਹੀਂ ਸੀ। ਨਾਲੇ ਲਾਈਟ ਲੂਟ ਚਲੇ ਜਾਂਦੀ ਹੈ ਮੀਂਹ 'ਚ। ਆਉਂਦੀ ਨਹੀਂ ਫਿਰ ਛੇਤੀ। ਉੱਥੋਂ ਮੇਰੇ ਖਿਆਲ 'ਚ ਇਹ ਸ਼ੁਰੂਆਤ ਹੋ ਗਈ।

**ਇਹ ਕਿਹੜੇ ਸਾਲ ਦੀ ਗੱਲ ਹੈ, ਤੇ ਇਹ ਕਿਹੜੇ ਸਕੂਲ 'ਚ ਕੀਤਾ ਸੀ ਤੁਸੀਂ?**

—ਸੰਨ ਤਾਂ ਮੇਰੇ ਯਾਦ ਨਹੀਂ ਹੁਣ। ਪਰ ਇਸ ਤਰ੍ਹਾਂ ਹੈ ਕਿ ਨੱਬੇ ਤਕ ਮੈਂ ਕਾਲਿਜ 'ਚ ਰਿਹਾਂ। ਉਦੋਂ ਮੇਰਾ ਖਿਆਲ ਸ਼ਾਇਦ ਮੈਂ ਨੌਂਵੀਂ ਦੇ ਵਿਚ ਸੀ। 1990 ਤੋਂ ਪਾਸ ਆਊਟ ਹੋਇਆਂ। 1991 ਦੇ ਵਿਚ ਯੂਨੀਵਰਸਿਟੀ 'ਚ ਆ ਗਿਆ।

**ਸੋ ਨੱਬੇ ਤੋਂ ਪਹਿਲਾਂ ਦੀ ਗੱਲ ਹੈ?**

—ਨੱਬੇ ਤੋਂ ਪਹਿਲਾਂ ਦੇ ਚਾਰ ਪੰਜ ਸਾਲਾਂ ਦੀ ਗੱਲ ਹੈ। ਚੁਰਾਸੀ ਪਚਾਸੀ ਦੇ ਕਰੀਬ ਹੀ ਹੋਏਗਾ।

**ਤੇ ਕਿਹੜੇ ਪਿੰਡ?**

—ਢਿਲਵਾਂ ਕਲਾਂ।

**ਉਦੋਂ ਸ਼ੁਰੂ ਹੋ ਕੇ ਫਿਰ ਨਾਟਕ ਮੰਡਲੀ ਕਿੱਦਾਂ ਚਲਦੀ ਰਹੀ?**

—ਉਦੋਂ ਇਸ ਤਰ੍ਹਾਂ ਹੋਇਆ ਕਿ ਉਹ ਬੰਦੇ ਤਾਂ ਕੰਮ 'ਤੇ ਲੱਗ ਗਏ। ਰਾਮ ਸਿੰਘ ਹੁਰੀਂ ਆਪੋ ਆਪਣੇ, ਅਗਾਂਹ ਅੱਗੇ ਪਿੱਛੇ ਚਲੇ ਗਏ। ਤੇ ਮੇਰੀ ਜ਼ਿੰਦਗੀ 'ਚ ਇਹ ਹੋਇਆ ਕਿ ਮੈਂ ਅੱਗੇ ਨਹੀਂ ਸੀ ਪੜ੍ਹਨਾ ਚਾਹੁੰਦਾ। ਕਿਤੇ ਨਾ ਕਿਤੇ ਮੇਰੇ ਦਿਮਾਗ਼ 'ਚ ਇਹ ਗੱਲਾਂ ਬੈਠੀਆਂ ਹੋਈਆਂ ਸੀ, ਬਚਪਨ 'ਚ ਕਿਤੇ ਇਹ ਚੀਜ਼ਾਂ ਅੰਦਰ ਸਨ। ਮੈਨੂੰ ਪਤਾ ਨਹੀਂ ਇਹ ਗੱਲ ਕਿਵੇਂ ਬੈਠ ਗਈ ਮੇਰੇ ਦਿਮਾਗ਼ 'ਚ, ਬਈ ਇਹ ਜਿਹੜੇ ਪੜ੍ਹੇ ਲਿਖੇ ਆ, ਇਹ ਹੋਰ ਕੋਈ ਗੱਲ ਕਹਿ ਦਿੰਦੇ ਆ, ਅੰਦਰ ਦੀ ਗੱਲ ਦੱਬ ਲੈਂਦੇ ਹਨ। ਇਸ ਲਈ ਮੈਂ ਪੜ੍ਹਨਾ ਨਹੀਂ ਸੀ ਚਾਹੁੰਦਾ। ਪਰ ਜਦੋਂ ਦਸਵੀਂ 'ਚ ਸੀ ਮੈਂ, ਜਦੋਂ ਮੈਂ ਇਹ ਸਕਿੱਟ ਕੀਤੀ ਸੀ, ਮੈਨੂੰ ਲੱਗਾ ਮੈਂ ਆਪਣੇ ਆਪ ਨੂੰ ਕਿਹਾ ਕਿ ਯਾਰ ਜੇ ਇਸ ਪਾਸੇ ਨੂੰ ਆਉਣਾ ਹੈ, ਤਾਂ ਤਾਂ ਪੜ੍ਹਨਾ ਪਊ। ਫਿਰ ਦਸਵੀਂ ਪਾਸ ਕੀਤੀ ਮੈਂ। ਫਿਲਮਾਂ ਬਹੁਤ ਦੇਖਦਾ ਹੁੰਦਾ ਸੀ ਮੈਂ। ਸਕੂਲ ਚੋਂ ਭੱਜ ਜਾਣਾ, ਬਸਤਾ ਕਿਸੇ ਹੋਰ ਨੂੰ ਫੜਾ ਜਾਣਾ। ਫਿਰ ਬਾਹਰ ਪੂਰੇ ਚਾਰ ਵਜੇ ਮਿਲ ਲੈਣਾ। ਕੋਟਕਪੂਰੇ, ਚਾਰ-ਪੰਜ ਕਿਲੋਮੀਟਰ 'ਤੇ - ਉੱਥੇ ਫਿਲਮ ਦੇਖਣ ਚਲੇ ਜਾਣਾ। ਬਸਤਾ ਕੋਈ ਨਾ ਕੋਈ ਯਾਰ ਬੇਲੀ ਚੁੱਕ ਲਿਆਉਂਦਾ ਸੀ।

--ਫਿਰ ਹਾਇਰ ਸੈਕੰਡਰੀ ਸਕੂਲ ਦੇ ਵਿਚ ਚਲਾ ਗਿਆ। ਉੱਥੇ ਨਹੀਂ ਮੈਨੂੰ ਕੋਈ ਮੌਕਾ ਮਿਲਿਆ। ਹਾਇਰ ਸੈਕੰਡਰੀ ਕਰਨ ਤੋਂ ਬਾਅਦ ਫਿਰ ਕਾਲਿਜ ਵਿਚ ਆ ਗਿਆ। ਕਾਲਿਜ ਦੇ ਵਿਚ ਆ ਕੇ ਵੀ ਮੈਨੂੰ ਛੇਤੀ ਨਾਟਕਾਂ ਦੇ ਵਿਚ ਕੰਮ ਨਹੀਂ ਮਿਲਿਆ। ਉਹਦਾ ਕਾਰਨ ਇਹ ਸੀ ਕਿ ਜਿਹੜੇ ਸੀਨੀਅਰ ਸੀਗੇ, ਉਹ ਬੀ ਏ ਤਕ ਰਹਿੰਦੇ ਸੀ। ਪੁਰਾਣੇ ਮੁੰਡੇ ਹੁੰਦੇ ਸੀ, ਇਕ ਅੱਧੇ ਨਵੇਂ ਮੁੰਡੇ ਦੀ ਲੋੜ ਪੈਂਦੀ ਸੀ। ਮੇਰੀ ਏਨੀ ਜਾਣ-ਪਛਾਣ ਵੀ ਨਹੀਂ ਸੀ ਉਸ ਕਿਸਮ ਦੀ ਬਣ ਪਾਈ। ਪਰ ਅਸੀਂ ਦੋ ਚਾਰ ਜਣੇ ਇਹੋ ਜਿਹੇ ਹੁੰਦੇ ਸੀ ਜਿਹੜੇ ਉਨ੍ਹਾਂ ਦੀਆਂ ਰਿਹਰਸਲਾਂ ਦੇਖਦੇ ਰਹਿੰਦੇ ਸੀ। ਉਨ੍ਹਾਂ ਨੇ ਸਾਨੂੰ ਭਜਾ ਦੇਣਾ ਕਿ ਰਿਹਰਸਲ 'ਚ ਡਿਸਟਰਬੈਂਸ ਹੁੰਦੀ ਹੈ। ਇਕ ਦਿਨ ਇਸ ਤਰ੍ਹਾਂ ਹੋਇਆ ਕਿ ਮੈਂ ਉੱਥੇ ਪਹੁੰਚ ਗਿਆ, ਸ਼ਹੀਦ ਭਗਤ ਸਿੰਘ ਕਾਲਿਜ ਕੋਟਕਪੂਰਾ। ਤਾਂ ਉੱਥੇ ਜਦੋਂ ਪੜ੍ਹਦੇ ਸੀ ਤਾਂ ਰਿਹਰਸਲ ਚਲਦੀ ਹੁੰਦੀ ਸੀ। ਉਹ ਸ਼ਾਮ ਨੂੰ ਵੀ ਕਰਦੇ ਰਹਿੰਦੇ ਸੀ ਕਾਲਿਜ ਤੋਂ ਬਾਅਦ। ਮੈਂ ਉਹਨਾਂ ਨੂੰ ਕਹਿਣਾ ਯਾਰ ਮੈਂ ਤੁਹਾਨੂੰ ਚਾਹ ਲਿਆ ਕੇ ਦੇਵਾਂ ਜਾਂ ਮੈਂ ਪਾਣੀ ਲੈ ਕੇ ਆਵਾਂ ਬਾਈ। ਅਸੀਂ ਕੰਟੀਨ ਤੋਂ ਚਾਹ ਚੁਹ ਲੈ ਜਾਣੀ ਅਤੇ ਉਹਨਾਂ ਨੂੰ ਪਿਆਉਣੀ, ਗਲਾਸ ਧੋ ਧੂ ਦੇਣੇ ਫਟਾ ਫਟ। ਮੈਂ ਐਂ ਸੋਚਦਾ ਹੁੰਦਾ ਸੀ ਕਿ ਮੈਂ ਕਿਸੇ ਤਰ੍ਹਾਂ ਇਹਨਾਂ ਦੇ ਨਾਲ ਰਲ ਜਾਵਾਂ, ਇਹਨਾਂ ਦਾ ਹਿੱਸਾ ਬਣ ਜਾਵਾਂ। ਮੈਨੂੰ ਮੌਕਾ ਮਿਲ ਜਾਏ। ਇਕ ਦਿਨ ਮੈਨੂੰ ਮੌਕਾ ਮਿਲ ਗਿਆ। ਨਾਟਕ ਦਾ ਡਾਇਰੈਕਟਰ ਉਸ ਦਿਨ ਖਾਸਾ ਦੁਖੀ ਹੋ ਗਿਆ, ਇਕ ਕਲਾਕਾਰ ਤੋਂ। ਕਹਿੰਦਾ ਯਾਰ ਤੂੰ ਉੱਚੀ ਕਿਉਂ ਨਹੀਂ ਬੋਲਦਾ, ਤੈਨੂੰ ਬੋਲਣਾ ਨਹੀਂ ਆਉਂਦਾ, ਉੱਚੀ ਬੋਲ। ਉਹਦੀ ਅਵਾਜ਼ ਨਾ ਨਿਕਲੇ। ਮੈਂ ਬੜੀ ਦੇਰ ਤੋਂ ਰਿਹਰਸਲਾਂ ਦੇਖੀ ਜਾ ਰਿਹਾ ਸੀ। ਮੈਂ ਬੈਠੇ ਬੈਠੇ ਨੇ ਕਿਹਾ "ਜੀ ਮੈਂ ਬੋਲਾਂ?" ਜਦੋਂ ਮੈਂ ਕਿਹਾ ਕਿ "ਮੈਂ ਬੋਲਾਂ ਜੀ"। ਡਾਇਰੈਕਟਰ ਖਿਝ ਗਿਆ ਤੇ ਕਹਿੰਦਾ ਤੂੰ ਬੋਲ ਲੈ ਯਾਰ। ਮੈਂ ਕਿਹਾ ਜੀ ਮੈਨੂੰ ਦੱਸ ਦਿਉ ਕਿ ਮੈਂ ਕਿਵੇਂ ਜਿਹੇ ਬੋਲਾਂ? ਉਹ ਕਹਿੰਦਾ "ਮੈਨੂੰ ਨਹੀਂ ਪਤਾ ਯਾਰ, ਤੂੰ ਆਪੇ ਹੀ ਬੋਲ ਲੈ।" ਮੇਰੇ ਅੰਦਰ ਭਰਿਆ ਪਿਆ ਸੀ ਸਾਰਾ ਕੁਝ। ਮੈਂ ਸਟੇਜ 'ਤੇ ਚੜ੍ਹ ਗਿਆ। ਡਾਇਲਾਗ ਮੈਂ ਮਾੜੇ ਜਿਹੇ ਦਿਮਾਗ ਵਿਚ ਦੁਹਰਾਏ। ਸਾਡਾ ਕਾਲਿਜ ਖੁੱਲ੍ਹਾ ਬਹੁਤ



ਹੈ। 15-20 ਕਿੱਲੇ, ਬਾਹਰ ਆਸੇ ਪਾਸੇ ਖੇਤ ਸੀ। ਜਦੋਂ ਮੈਂ ਸਟੇਜ 'ਤੇ ਚੜ੍ਹ ਕੇ ਬੋਲਿਆ - ਕੰਧਾਂ ਦੇ ਉੱਪਰੋਂ ਦੀ ਪਾਰ ਖੇਤਾਂ 'ਚ ਅਵਾਜ਼ ਫੈਲ ਗਈ। ਫਿਰ ਉਸ ਤੋਂ ਬਾਅਦ ਮੈਨੂੰ ਕੰਮ ਮਿਲ ਗਿਆ। ਉਹ 'ਸਿਉਂਕ' ਨਾਟਕ ਸੀ ਗੁਰਸ਼ਰਨ ਭਾਅ ਜੀ ਦਾ। ਬੇਰੁਜ਼ਗਾਰੀ ਬਾਰੇ। ਉਸ ਸਿਉਂਕ ਨਾਟਕ ਦੇ ਵਿਚ ਮੈਨੂੰ ਪਹਿਲਾ ਮੌਕਾ ਮਿਲਿਆ। ਫਿਰ ਇਕ ਹੋਰ ਬੰਦਾ ਸੀ ਕਰਮਜੀਤ ਭਲੂਰੀਆ। ਉਸ ਬੰਦੇ ਦੇ ਨਾਲ ਮੈਨੂੰ ਨਾਟਕ ਖੇਡਣ ਦਾ ਮੌਕਾ ਮਿਲ ਗਿਆ। ਅੱਗੇ ਫਿਰ ਸਿਲਸਿਲਾ ਚਲਦਾ ਰਿਹਾ ਇਸ ਕਿਸਮ ਦਾ।

**ਤੇ ਕਾਲਿਜ ਪੜ੍ਹਦਿਆਂ, ਉਸ ਤੋਂ ਬਾਅਦ ਨਾਟਕ ਕਰਨ ਲੱਗ ਪਏ?**

—ਹਾਂ। ਉਸ ਤੋਂ ਬਾਅਦ ਫਿਰ ਇਹ ਹੋ ਗਿਆ ਕਿ ਕੋਟਕਪੂਰੇ ਵਿਚ ਇਕ ਟੀਮ ਬਣ ਗਈ ਨਾਟਕਾਂ ਦੀ। ਉਸ ਟੀਮ ਦੇ ਵਿਚ ਅਸੀਂ ਮੂਵ ਕਰਦੇ ਰਹਿੰਦੇ ਸੀ। ਕਦੇ ਨੁੱਕੜ ਨਾਟਕ ਕਰ ਲੈਣਾ, ਕਦੇ ਸਟੇਜ 'ਤੇ ਨਾਟਕ ਕਰ ਲੈਣਾ।

**ਕਿੰਨਾ ਕੁ ਚਿਰ ਤੁਸੀਂ ਉਸ ਟੀਮ ਦੇ ਨਾਲ ਨਾਟਕ ਕੀਤੇ ਉੱਥੇ?**

—ਮੈਂ ਬੀ ਏ ਦੌਰਾਨ ਸਾਰਾ ਸਮਾਂ ਕਰਦਾ ਰਿਹਾ। ਔਰ ਉਸ ਤੋਂ ਬਾਅਦ ਇਕ ਦਿਨ ਮੈਂ ਨਾ (ਮੇਰੇ ਅੰਦਰ ਪਤਾ ਨਹੀਂ ਇਹ ਗੱਲਾਂ ਕੀ ਚੱਲਦੀਆਂ ਰਹੀਆਂ) ਭੰਗੀਆਂ ਵਾਲੇ ਪਾਸੇ ਗਿਆ। ਸੁਰਗਾਪੁਰੀ ਕੋਟਕਪੂਰੇ 'ਚ। ਭੰਗੀਆਂ ਦਾ ਵਿਹੜਾ ਉਹ, ਉਹਨਾਂ ਦੀ ਬਸਤੀ ਹੈ। ਉੱਥੇ ਮੈਂ ਗਿਆ ਤਾਂ ਮੈਂ ਦੇਖਿਆ ਬਈ ਉਹਨਾਂ ਦੇ ਚਿੱਕੜ ਝਾਉਲਾ ਬਹੁਤ ਸੀ, ਮੀਂਹ ਪੈ ਰਿਹਾ ਸੀ ਉਸ ਦਿਨ। ਬਹੁਤ ਹੀ ਚਿੱਕੜ ਝਾਉਲਾ ਤੇ ਐਂ ਬੋਅ ਮਾਰ ਰਹੀ ਸੀ, ਮੱਖੀਆਂ ਭਿਣਕੀ ਜਾਂਦੀਆਂ ਸਨ। ਮੇਰੇ ਦਿਮਾਗ਼ 'ਚ ਆਇਆ ਯਾਰ ਐਥੇ ਨਾਟਕ ਕੀਤਾ ਜਾ ਸਕਦਾ ਹੈ। ਬਈ ਇਹ ਬੰਦੇ ਸਾਰੇ ਸ਼ਹਿਰ ਦਾ ਗੰਦ ਸਾਫ ਕਰਦੇ ਹਨ, ਆਪ ਕਿਹੋ ਜਿਹੇ ਹਾਲਤ ਵਿਚ, ਕਿਹੋ ਜਿਹੇ ਥਾਂਵਾਂ 'ਤੇ ਰਹਿ ਰਹੇ ਹਨ। ਮੈਂ ਆਪਦੇ ਨਾਲਦਿਆਂ ਨੂੰ ਕਿਹਾ ਆ ਕੇ। ਮੈਂ ਕਿਹਾ ਯਾਰ ਆਪਾਂ ਐਂ ਕਰਦੇ ਆਂ ਬਈ ਆਪਾਂ ਨਾਟਕ ਤਿਆਰ ਕਰਦੇ ਆਂ ਜਾਂ ਤਾਂ ਉਹਨਾਂ ਨੂੰ ਮਿਲ ਕੇ ਜਾਂ ਆਪਾਂ ਆਪਣੇ ਆਪ ਬਣਾਉਂਦੇ ਆਂ ਅਤੇ ਫਿਰ ਉਹਨਾਂ ਦੀ ਬਸਤੀ 'ਚ ਖੇਡ ਕੇ ਆਉਂਦੇ ਹਾਂ। ਉਹ ਮੁੰਡੇ ਮੁੱਕਰ ਗਏ। ਜ਼ਿਆਦਾ ਜੱਟਾਂ ਦੇ ਹੀ ਸਨ ਉਹਨਾਂ 'ਚੋਂ। ਹਾਲਾਂਕਿ ਉਹ ਵਧੀਆ ਸਨ। ਮੇਰੇ ਨਾਲ ਉਹਨਾਂ ਨੇ ਕਦੇ ਕੋਈ ਵਿਤਕਰੇਬਾਜ਼ੀ, ਜਾਤ ਦੇ ਆਧਾਰ 'ਤੇ ਜਾਂ ਕਦੇ ਐਂ ਨਹੀਂ ਸੀ ਕੀਤੀ। ਮੇਰੇ ਨਾਲ ਮੇਰੇ ਘਰ ਜਾਂਦੇ ਸੀ, ਰੋਟੀ ਪਾਣੀ ਖਾਂਦੇ ਸੀ, ਇਕੱਠੇ ਰਹਿੰਦੇ ਸੀ। ਪਰ ਪਤਾ ਨਹੀਂ ਕੀ ਹੋਇਆ ਕਿ ਉੱਥੇ ਕਹਿੰਦੇ ਨਹੀਂ ਯਾਰ ਸਾਡਾ ਤਾਂ ਬਾਪੂ ਕੁੱਟੂ ਆ ਕੇ। ਉਹ ਬੰਦੇ ਨਹੀਂ ਸੀ ਚਾਹੁੰਦੇ ਕਿ ਅਸੀਂ ਉੱਥੇ ਜਾਈਏ, ਨਾਟਕ ਕਰੀਏ। ਮੈਂ ਇਕ ਸਾਲ ਵਿਹਲਾ ਰਿਹਾ ਬੀ ਏ ਤੋਂ ਬਾਅਦ। ਮੈਂ ਕੋਸ਼ਿਸ਼ ਕਰਦਾ ਰਿਹਾ, 1990 'ਚ, ਕਿ ਮੈਂ ਆਪਦੀ ਟੀਮ ਬਣਾਵਾਂ ਤੇ ਇਹੋ ਜਿਹੀਆਂ ਥਾਂਵਾਂ 'ਤੇ ਜਾਵਾਂ, ਗ਼ਰੀਬ ਗੁਰਬੇ ਜਿੱਥੇ ਰਹਿ ਰਹੇ ਹੋਣ। ਪਰ ਉਹ ਟੀਮ ਨਹੀਂ ਬਣ ਸਕੀ। ਕਿਉਂਕਿ ਜਦੋਂ ਅਸੀਂ ਇਕੋ ਜਿਹੀ ਉਮਰ ਦੇ ਹੁੰਦੇ ਹਾਂ ਲਗਪਗ ਸਾਰੇ, ਫਿਰ ਇਕੋ ਦੂਜੇ ਨੂੰ ਮਾਨਤਾ ਦੇਣੀ ਔਖੀ ਹੁੰਦੀ ਹੈ। ਇਕ ਸਾਲ ਵਿਹਲਾ ਰਹਿਣ ਤੋਂ ਬਾਅਦ ਕੁਝ ਨਹੀਂ ਬਣਿਆ। ਫਿਰ ਮੈਨੂੰ ਲੱਗਾ ਕਿ ਯਾਰ ਫਿਰ ਕੋਈ ਗੱਲ ਬਣੇਗੀ, ਅੱਗੇ ਪੜ੍ਹਨਾ ਚਾਹੀਦਾ। ਫਿਰ ਮੈਂ ਯੂਨੀਵਰਸਿਟੀ ਆ ਗਿਆ।

**ਅੱਛਾ ਦੋ ਗੱਲਾਂ। ਪਹਿਲੀ ਗੱਲ ਤਾਂ ਇਹ ਬਈ ਜਦੋਂ ਤੁਸੀਂ ਇਕ ਸਾਲ ਵਿਹਲੇ ਰਹੇ, ਉਸ ਵੇਲੇ ਮਨ ਦੇ ਵਿਚ ਇਹ ਖਿਆਲ ਨਹੀਂ ਆਇਆ ਕਿ ਬੀ ਏ ਕਰ ਲਈ ਹੈ ਕੋਈ ਰੁਜ਼ਗਾਰ ਲੱਭੀਏ, ਕੋਈ ਨੌਕਰੀ ਲੱਭੀਏ? ਜਾਂ ਮਨ 'ਚ ਸਿਰਫ ਇਹ ਹੀ ਰਿਹਾ ਕਿ ਨਾਟਕ ਹੀ ਕਰਨਾ ਹੈ?**

—ਨਹੀਂ। ਉਸ ਟਾਇਮ ਖੇਤੀ ਚੱਲ ਰਹੀ ਸੀ ਮੇਰੀ ਠੇਕੇ 'ਤੇ।

**ਅੱਛਾ। ਖੇਤੀ ਕਰਦੇ ਸੀ। ਨੌਕਰੀ ਦੀ ਲੋੜ ਨਹੀਂ ਸੀ ਉਸ ਵੇਲੇ ਮਹਿਸੂਸ ਹੋ ਰਹੀ?**

—ਦਿਮਾਗ 'ਚ ਹੀ ਨਹੀਂ ਆਇਆ ਸੱਚੀਂ। ਪਤਾ ਨਹੀਂ ਕਿਉਂ। ਜਾਂ ਤਾਂ ਮੇਰਾ ਖੇਤੀ ਵੱਲ ਜ਼ਿਆਦਾ ਧਿਆਨ ਰਿਹਾ ਹੋਏਗਾ। ਇਕ ਮੇਰਾ ਭਰਾ ਹੈ, ਉਹਦਾ ਨਾਂ ਮੰਦਰ ਹੈ। ਬਾਈ ਜੀ ਤਾਂ ਮੇਰੇ ਪੀ ਡਬਲਿਊ ਡੀ 'ਚ ਬੇਲਦਾਰ ਸੀਗੇ ਉਹਨਾਂ ਵੇਲਿਆਂ 'ਚ। ਹੁਣ ਰਿਟਾਇਰ ਹੋ ਗਏ ਹਨ। ਉਹਨਾਂ (ਭਰਾ) ਨੇ ਨਾ ਛੋਟੀ ਜਿਹੀ ਇਕ ਦੁਕਾਨ ਪਾ ਲਈ ਸੀ। ਦੁਕਾਨ ਕੀ ਇਕ ਤੰਬੂ ਲਾ ਲਿਆ ਸੀ ਚਾਹ ਵਾਲਾ। ਨਹਿਰ ਦੇ ਕੰਢੇ 'ਤੇ, ਸਾਡੇ ਪਿੰਡ ਢਿਲਵਾਂ ਕਲਾਂ ਇਕ ਨਹਿਰ ਹੈ। ਮੈਂ ਵੀ ਉੱਥੇ ਵਿਚ ਵਿਚ ਕਈ ਵਾਰ ਚਲਾ ਜਾਂਦਾ ਸੀ। ਸ਼ਾਮ ਸ਼ੂਮ ਨੂੰ, ਜਾ ਕੇ ਬਹਿ ਜਾਣਾ ਜਾਂ ਛੁੱਟੀ ਵਾਲੇ ਦਿਨ ਜਾ ਕੇ ਬਹਿ ਜਾਣਾ। ਉੱਥੇ ਚਾਹ ਚੂਹ ਬਣਾਉਂਦੇ ਰਹਿਣਾ। ਕਾਲਿਜ ਵਾਲੇ ਮੁੰਡੇ ਵੀ ਆ ਜਾਂਦੇ ਸੀ ਉੱਥੇ। ਮੈਂ ਕਾਲਿਜ ਦੇ ਦੌਰਾਨ ਦਿਹਾੜੀ ਵੀ ਜਾਂਦਾ ਰਿਹਾ, ਕਣਕ ਵੱਢਣ ਵੀ ਜਾਂਦਾ ਰਿਹਾ, ਇੱਥੋਂ ਤਕ ਕਿ ਮੈਂ ਕੋਟਕਪੂਰੇ ਲੇਬਰ ਚੌਕ 'ਚ ਵੀ ਖੜ੍ਹਾ ਹੁੰਦਾ ਸੀ। ਤੇ ਕਾਲਿਜ ਦੇ ਮੁੰਡੇ ਕੁੜੀਆਂ ਨੇ ਕਈ ਵਾਰ ਉੱਥੇ ਆ ਜਾਣਾ ਲੇਬਰ ਚੌਕ 'ਚ। ਮੈਨੂੰ ਚਾਹ ਪਾਣੀ ਪਿਆ ਕੇ ਜਾਣਾ। ਹੀਣ ਭਾਵਨਾ 'ਚ ਨਹੀਂ ਮੈਂ ਰਿਹਾ ਕਦੇ।

**ਮੈਂ ਇਹ ਹੀ ਸਵਾਲ ਪੁੱਛਣਾ ਚਾਹੁੰਦਾ ਸੀ, ਕਿਉਂਕਿ ਆਮ ਤੌਰ 'ਤੇ ਜਿਹੜੀ ਸਾਡੀ ਪੜ੍ਹਾਈ ਹੈ, ਉਹ ਪੜ੍ਹਨ ਵਾਲੇ ਦੇ ਅੰਦਰ ਇਕ ਕਿਸਮ ਦੀ ਕੰਮ ਤੋਂ ਨਫਰਤ ਪੈਦਾ ਕਰ ਦਿੰਦੀ ਹੈ, ਖਾਸ ਕਰਕੇ ਜਦੋਂ ਬੰਦਾ ਬੀ ਏ ਕਰ ਲੈਂਦਾ ਹੈ। ਆਮ ਕੰਮ ਤੋਂ ਜਿਵੇਂ ਤੁਸੀਂ ਚਾਹ ਦੀ ਦੁਕਾਨ 'ਤੇ ਕੰਮ ਕਰਦੇ ਸੀ। ਇਸ ਤਰ੍ਹਾਂ ਦਾ ਕੰਮ ਕਰਦਾ ਬੰਦਾ ਆਪਣੀ ਬੇਇਜ਼ਤੀ ਮਹਿਸੂਸ ਕਰਨ ਲੱਗ ਪੈਂਦਾ। ਤੁਹਾਨੂੰ ਇਸ ਕਿਸਮ ਦਾ ਕੁਝ ਮਹਿਸੂਸ ਨਹੀਂ ਹੋਇਆ?**

—ਨਹੀਂ, ਮੇਰੇ ਨਹੀਂ ਅੰਦਰ ਇਹ ਆਇਆ। ਪਤਾ ਨਹੀਂ ਕਿਵੇਂ, ਇਹ ਕਿੱਥੋਂ ਆਈਆਂ ਚੀਜ਼ਾਂ। ਸ਼ਾਇਦ ਜਾਂ ਤਾਂ ਪਿੱਛੋਂ ਕਿਤੇ ਉਹ ਹੀ ਚੀਜ਼ਾਂ ਹਨ ਥੋੜ੍ਹੀਆਂ ਬਹੁਤੀਆਂ। ਇਕ ਤਾਂ ਮੈਨੂੰ ਲੱਗਦਾ ਹੁਣ ਜਦੋਂ ਚੀਜ਼ਾਂ ਨੂੰ ਮੁੜ ਕੇ ਦੇਖਦਾ ਹਾਂ, ਇਕ ਤਾਂ ਬਾਬੇ ਨਾਨਕ ਦਾ ਸਿਧਾਂਤ ਸੀ ਕਿਰਤ ਵਾਲਾ। ਕਿਉਂਕਿ ਪਿੰਡਾਂ ਦੇ ਵਿਚ ਜਿਹੜੇ ਜ਼ਿਆਦਾਤਰ ਲੋਕ ਹਨ, ਉਹ ਸਿੱਖ ਧਰਮ ਨਾਲ ਹੀ ਸੰਬੰਧਤ ਹੈਗੇ। ਜੇ ਨਹੀਂ ਵੀ ਤਾਂ ਵੀ ਉਹ ਉਸ ਨੂੰ ਮੰਨਦੇ ਜ਼ਰੂਰ ਹਨ। ਤੇ ਉਹ ਕਿਰਤ ਵਾਲਾ ਸਿਧਾਂਤ ਸੀ। ਤੇ ਦੂਜਾ ਮੇਰਾ ਖਿਆਲ ਜਿਹੜੇ ਇਨਕਲਾਬੀ ਵਿਚਾਰਧਾਰਾ ਦੇ ਲੋਕ ਸਨ, ਉਹਨਾਂ ਦਾ ਅਸਰ ਸੀ। ਕਿਉਂਕਿ ਕਾਮਰੇਡਾਂ ਦੇ ਵਿਚ ਉਸ ਕਿਸਮ ਦਾ ਕੋਈ ਮੱਤਭੇਦ ਹੈ ਨਹੀਂ ਸੀ, ਮਜ਼ਦੂਰ ਅਤੇ ਕਿਸਾਨ ਦਾ। ਕਿਤੇ ਨਾ ਕਿਤੇ ਇਕ ਦੂਜੇ ਦੀ ਰਿਸਪੈਕਟ ਜਿਹੀ ਹੈ ਸੀ।

**ਉਦੋਂ ਤੁਹਾਡਾ ਕਾਮਰੇਡਾਂ ਨਾਲ ਜਾਂ ਉਸ ਕਿਸਮ ਦੇ ਹੋਰ ਲੋਕਾਂ ਨਾਲ ਸੰਬੰਧ ਸੀ?**

—ਨਹੀਂ ਸੰਬੰਧ ਕੋਈ ਨਹੀਂ ਸੀ।

**ਤੁਸੀਂ ਸਿਰਫ ਉਦਾਂ ਉਹਨਾਂ ਨੂੰ ਵਿਚਰਦਿਆਂ ਦੇਖਿਆ ਸੀ?**

—ਹਾਂ ਦੇਖੇ ਸੀ ਅਤੇ ਐਂ ਸਮਝਦਾ ਸੀ ਕਿ ਇਹ ਚੰਗੇ ਬੰਦੇ ਹੁੰਦੇ ਹਨ।

**ਦੂਸਰੀ ਗੱਲ, ਜਿਹੜੀ ਤੁਸੀਂ ਪਹਿਲਾਂ ਗੱਲ ਕਰਦੇ ਸੀ, ਤੁਸੀਂ ਕਹਿੰਦੇ ਸੀ ਕਿ ਮੇਰਾ ਪੜ੍ਹਨ ਨੂੰ ਬਿਲਕੁਲ ਜੀਅ ਨਹੀਂ ਸੀ ਕਰਦਾ। ਬਾਅਦ ਦੇ ਵਿਚ ਤੁਸੀਂ ਕਿਹਾ ਕਿ ਤੁਹਾਨੂੰ ਲੱਗਾ ਜੇ ਮੈਂ ਨਾਟਕ ਕਰਨੇ ਹਨ ਤਾਂ ਮੇਰੇ ਲਈ ਪੜ੍ਹਨਾ ਜ਼ਰੂਰੀ ਹੈ। ਇਹ ਜਿਹੜਾ ਅਹਿਸਾਸ ਹੈ, ਜਿਹੜੀ ਤੁਹਾਡੇ ਅੰਦਰ ਇਹ ਤਬਦੀਲੀ ਹੋਈ ਬਈ ਪਹਿਲਾਂ ਤੁਸੀਂ ਪੜ੍ਹਨਾ ਨਹੀਂ ਚਾਹੁੰਦੇ ਸੀ, ਫਿਰ ਤੁਹਾਨੂੰ ਲੱਗਾ ਕਿ ਨਾਟਕ ਕਰਨ ਲਈ ਪੜ੍ਹਨਾ ਜ਼ਰੂਰੀ ਹੈ, ਇਹ ਤੁਹਾਨੂੰ ਕਿੱਥੋਂ ਮਹਿਸੂਸ ਹੋਇਆ?**



—ਮੈਨੂੰ ਇਹ ਲੱਗਾ ਕਿ ਸਮਾਜ ਦੇ ਵਿਚ ਨਾ ਜਿੱਡਾ ਮਰਜ਼ੀ ਬੰਦਾ ਚੰਗਾ ਹੈ ਜਿਵੇਂ ਹੁਣ ਦਿਹਾੜੀ ਕਰਨ ਵਾਲਾ ਹੈ, ਥੋੜ੍ਹਾ ਪੜ੍ਹਿਆ ਲਿਖਿਆ ਨਹੀਂ ਹੈ। ਸਾਡੇ ਹਿੰਦੁਸਤਾਨ ਦੇ ਸਮਾਜ 'ਚ ਅਜੇ ਅਸੀਂ ਇਹ ਗੱਲ ਨਹੀਂ ਪੈਦਾ ਕਰ ਸਕੇ ਕਿ ਜਿਹੜਾ ਕਿਰਤ ਕਰਨ ਵਾਲਾ ਹੈ, ਉਹ ਸਭ ਤੋਂ ਮਹਾਨ ਹੁੰਦਾ ਹੈ, ਭਵਾਂ ਉਹਦੇ ਕੋਲ ਕੋਈ ਅੱਖਰ ਗਿਆਨ ਹੈ ਜਾਂ ਨਹੀਂ। ਮੈਨੂੰ ਅੱਜ ਇਹ ਗੱਲ ਮਹਿਸੂਸ ਹੁੰਦੀ ਹੈ। ਵੈਸੇ ਵੀ ਤੁਸੀਂ ਦੇਖੋਗੇ ਆਮ ਜ਼ਿੰਦਗੀ 'ਚ ਕਿ ਜੇ ਕੋਈ ਬੰਦਾ ਚਾਰ ਪੜ੍ਹਿਆ ਹੋਇਆ ਹੈ ਤਾਂ ਉਹਦੀ ਗੱਲ ਨੂੰ ਤੁਸੀਂ ਕੁਝ ਵੱਧ ਮਾਨਤਾ ਦੇਣ ਲੱਗੇ ਜਾਂਦੇ ਹੋ, ਉਹਨੂੰ ਸਲਾਮ ਵੱਧ ਕਰਦੇ ਹੋ। ਜਿਵੇਂ ਮੈਂ ਹੁਣ ਪੜ੍ਹਨਾ ਨਹੀਂ ਸੀ ਚਾਹ ਰਿਹਾ ਤੇ ਉਸ ਕਿਸਮ ਦੀ ਮਾਨਤਾ ਹੀ ਨਹੀਂ ਸੀ ਦੇ ਰਹੇ ਲੋਕ। ਮਾਨਤਾ ਹੀ ਨਹੀਂ ਸੀ ਮਿਲ ਪਾ ਰਹੀ। ਨਾ ਤਾਂ ਦਸਵੀਂ ਤਕ ਮਿਲ ਪਾ ਰਹੀ ਸੀ। ਸਭ ਤੋਂ ਵੱਡਾ ਝਟਕਾ ਤਾਂ ਮੈਨੂੰ ਇੱਥੇ ਹੀ ਲੱਗ ਗਿਆ ਕਿ ਮੈਂ ਭੰਗੀਆਂ ਦੇ ਵਿਹੜੇ 'ਚ ਜਾਣਾ ਚਾਹੁੰਦਾ ਹਾਂ ਤੇ ਮੇਰਾ ਕੋਈ ਸਾਥ ਹੀ ਨਹੀਂ ਦੇ ਰਿਹਾ। ਇੱਥੇ ਮੈਨੂੰ ਬਹੁਤ ਵੱਡਾ ਝਟਕਾ ਲੱਗ ਗਿਆ। ਫਿਰ ਮੈਨੂੰ ਲੱਗਾ ਕਿ ਜੇ ਮੈਂ ਅੱਗੇ ਪੜ੍ਹਿਆ, ਤਾਂ ਕੀ ਆ ਕਿ ਇੱਥੋਂ ਦੇ ਲੋਕ ਇਹ ਸਮਝਣ, ਜਾਂ ਬਾਕੀ ਲੋਕ ਮੇਰਾ ਸਾਥ ਦੇ ਦੇਣ ਬਈ ਨਹੀਂ ਯਾਰ ਪੜ੍ਹ ਲਿਖ ਆਇਆ, ਇਹਨੂੰ ਪਤਾ ਬਈ ਕਿੱਦਾਂ ਚੀਜ਼ਾਂ ਕਰਨੀਆ ਹਨ। ਫਿਰ ਮੇਰਾ ਮਨ ਬਦਲਿਆ ਤੇ ਫਿਰ ਮੈਂ ਯੂਨੀਵਰਸਿਟੀ ਚਲਾ ਗਿਆ। ਆਪਣੀ ਮਾਂ ਦੀ ਮੈਂ ਰਿੰਗ ਵੇਚ ਕੇ ਗਿਆ। ਹੈ ਨਹੀਂ ਸੀ ਕੋਈ ਪੈਸਾ ਧੇਲਾ।

**ਤੇ ਤੁਸੀਂ ਪਹਿਲਾਂ 'ਸਿਉਂਕ' ਦਾ ਨਾਂ ਲਿਆ ਜਿਸ ਨਾਟਕ ਤੋਂ ਤੁਸੀਂ ਸ਼ੁਰੂ ਕੀਤਾ। ਸੋ ਜਿੰਨਾ ਚਿਰ ਤੁਸੀਂ ਕੋਟਕਪੂਰੇ ਕਾਲਿਜ ਦੇ ਵਿਚ ਰਹੇ ਹੋ, ਜਿਹੜੇ ਤੁਸੀਂ ਨੁੱਕੜ ਨਾਟਕ ਕਰਦੇ ਰਹੇ ਹੋ, ਉਹ ਕਿਹੜੇ ਨਾਟਕ ਹੁੰਦੇ ਸਨ? ਕਿਸ ਕਿਸਮ ਦੇ ਨਾਟਕ ਕਰਦੇ ਸੀ ਉਦੋਂ ਤੁਸੀਂ?**

—ਉਦੋਂ ਪਾਲੀ ਭੁਪਿੰਦਰ ਜ਼ਿਆਦਾ ਫੈਸਟੀਵਲਾਂ ਦੇ ਨਾਟਕ ਕਰਦਾ ਸੀ ਜਾਂ ਉਹਦੇ ਆਪਦੇ ਵੀ ਨਾਟਕ ਸੀਗੇ, ਡਾ: ਆਤਮਜੀਤ ਦੇ ਵੀ ਨਾਟਕ ਸੀਗੇ, ਦਮਨ ਦਾ ਪਲੇਅ ਵੀ ਉਹਨਾਂ ਵੇਲਿਆਂ 'ਚ ਖੇਡਿਆ ਗਿਆ। ਉਹ ਨਾਟਕ ਕੋਈ ਸਿੱਧੇ ਤੌਰ 'ਤੇ ਕਿਸੇ ਇਨਕਲਾਬੀ ਵਿਚਾਰਧਾਰਾ ਦੇ ਨਾਟਕ ਨਹੀਂ ਸਨ। ਉਹ ਜਿਵੇਂ ਕੋਈ ਰੰਗਮੰਚ ਦੀ ਇਕ ਵਿਧਾ ਹੈਗੀ ਹੈ, ਕਿ ਉਹਨਾਂ ਵਿਚ ਥੋੜ੍ਹਾ ਜਿਹਾ ਕਲਾ ਨਾਲ ਜਾਂ ਉਹਨਾਂ ਦੇ ਵਿਸ਼ੇ ਆਮ ਸਮਾਜ ਲਈ ਹੁੰਦੇ ਸੀ। ਪਰ ਕੋਈ ਰੈਵੋਲੂਸ਼ਨਰੀ ਜਾਂ ਇਸ ਕਿਸਮ ਦੇ ਨਹੀਂ ਸੀ ਉਹ ਨਾਟਕ।

**ਸੁਧਾਰਕ, ਸਮਾਜਕ ਮਸਲਿਆਂ ਬਾਰੇ?**

—ਬੱਸ ਇਸ ਕਿਸਮ ਦੇ ਸੀਗੇ। ਐਂ ਨਹੀਂ ਸੀ ਬਈ ਕਿਸੇ ਦੇ ਵਿਰੋਧ 'ਚ ਜਾਂਦੇ ਹੋਣ। ਕਿਸੇ ਖਾਸ ਧਿਰ ਦੇ ਹੱਕ 'ਚ ਭੁਗਤਦੇ ਹੋਣ। ਉਹ ਨਹੀਂ ਸੀ।

**ਫਿਰ ਜਦੋਂ ਤੁਸੀਂ ਪੰਜਾਬੀ ਯੂਨੀਵਰਸਿਟੀ ਪਟਿਆਲੇ ਆ ਗਏ, ਉੱਥੇ ਆ ਕੇ ਤੁਸੀਂ ਕੀ ਪੜ੍ਹਨਾ ਸ਼ੁਰੂ ਕੀਤਾ?**

—ਇੱਥੇ ਮੇਰਾ ਸੰਬੰਧ ਥੋੜ੍ਹਾ ਥੋੜ੍ਹਾ ਇਨਕਲਾਬੀ ਵਿਚਾਰਧਾਰਾ ਦੇ ਬੰਦਿਆਂ ਨਾਲ ਬਣ ਗਿਆ, ਥੋੜ੍ਹਾ ਬਹੁਤਾ। ਇਕ ਤਾਂ ਮੇਰਾ ਦੋਸਤ ਸੀ ਇੱਥੇ ਬਲਰਾਮ। ਉਹ ਪਹਿਲਾਂ ਸੀ ਪੀ ਆਈ ਵਿਚ ਰਿਹਾ ਸੀ। ਪਰ ਉਹ ਨਿਰਾਸ਼ ਜਿਹਾ ਹੋ ਗਿਆ ਸੀ। ਪਰ ਫਿਰ ਵੀ ਉਹਦੇ 'ਚੋਂ ਇਨਕਲਾਬੀ ਤੱਤ ਤਾਂ ਝਲਕਦਾ ਹੀ ਸੀ, ਸਾਰੀਆਂ ਗੱਲਾਂਬਾਤਾਂ 'ਚੋਂ। ਇਕ ਦੋ ਬੰਦੇ ਹੋਰ ਵੀ ਸੀ ਆਸੇ ਪਾਸੇ। ਮਾਹੌਲ ਇਸ ਤਰ੍ਹਾਂ ਦਾ ਸੀਗਾ। ਇੱਥੇ ਮੈਨੂੰ ਚੀਜ਼ਾਂ ਨੂੰ ਪੜ੍ਹਨ ਲਿਖਣ ਦਾ ਥੋੜ੍ਹਾ ਜਿਹਾ ਹੋਰ ਵੱਧ ਮੌਕਾ ਮਿਲ ਗਿਆ। ਪਰ ਜਿਹੜੀ ਇੱਥੋਂ ਦੀ ਯੂਨੀਵਰਸਿਟੀ ਦੀ ਪੜ੍ਹਾਈ ਸੀ, ਉਹਨੇ ਮੈਨੂੰ ਥੋੜ੍ਹਾ ਜਿਹਾ ਤੋੜ ਦਿੱਤਾ ਉਸ ਪਾਸਿਉਂ, ਜਿਸ ਪਾਸੇ ਮੈਂ ਜਾਣਾ ਚਾਹੁੰਦਾ ਸੀ। ਜਿਹੜੀ ਮੈਂ ਕੋਈ ਸਮਾਜਕ ਤਬਦੀਲੀ ਵਾਲੀ ਗੱਲ ਕਰਨਾ ਚਾਹੁੰਦਾ ਸੀ, ਮੈਂ ਭੰਗੀਆਂ ਦੇ ਵਿਹੜੇ 'ਚ ਜਾਣਾ ਚਾਹੁੰਦਾ ਸੀ, ਮੈਂ ਗ਼ਰੀਬਾਂ

ਲਈ ਨਾਟਕ ਕਰਨਾ ਚਾਹੁੰਦਾ ਸੀ, ਉਹ ਮੇਰੀ ਗੱਲ ਪਿੱਛੇ ਰਹਿ ਗਈ ਕਿਤੇ। ਤੇ ਮੇਰੇ ਅੰਦਰ ਜਿਹੜੀ ਚੀਜ਼ ਪੈਦਾ ਹੋ ਗਈ, ਉਹ ਸੀ ਕਿ ਵੱਡੇ ਵੱਡੇ ਨਾਟਕ ਕਰੋ, ਉਹਦੇ ਵਿਚ ਐਕਟਿੰਗ ਕਰੋ ਤੇ ਤੁਹਾਡਾ ਪਤਾ ਲੱਗੇ ਬਈ ਹਾਂ ਬਈ ਤੁਸੀਂ ਰੰਗਮੰਚ ਦੀ ਸਮਝ ਰੱਖਣ ਵਾਲੇ ਹੋ, ਮਤਲਬ ਕਿ ਚੰਗੇ ਐਕਟਰ ਹੋ।

**ਤੁਸੀਂ ਸਥਾਪਤ ਹੋਣਾ ਚਾਹੁੰਦੇ ਸੀ?**

—ਬੱਸ ਇਸ ਕਿਸਮ ਦੀ ਗੱਲ ਸੀ। ਬੰਦਾ ਇੰਡਿਵਿਜੁਅਲ ਨਹੀਂ ਹੋ ਜਾਂਦਾ ਐਵੇਂ ਨਿੱਜੀ ਜਿਹਾ, ਮੈਂ ਓਧਰ ਨੂੰ ਵੱਧ ਹੋ ਗਿਆ ਸੀ। ਪਰ ਇਹ ਸਾਰੇ ਕਰਦੇ ਕਰਦਿਆਂ ਅਯੁਧਿਆ ਦੀ ਘਟਨਾ ਵਾਪਰ ਗਈ, ਮਸਜਿਦ ਢਾਹੀ ਗਈ ਉੱਥੇ। ਮੇਰਾ ਦੋਸਤ ਬਲਰਾਮ, ਭਵਾਂ ਕਾਮਰੇਡਾਂ ਤੋਂ ਨਿਰਾਸ਼ ਹੋ ਗਿਆ ਸੀ ਪਰ ਮਨੁੱਖਤਾ ਵਾਲੀਆਂ ਚੀਜ਼ਾਂ ਬਹੁਤ ਸੋਹਣੀਆਂ ਸਨ ਉਹਦੇ ਅੰਦਰ। ਉਹ ਮੈਨੂੰ ਕਹਿੰਦਾ ਯਾਰ ਸੈਮੂਅਲ ਆਪਾਂ ਕਰਨਾ ਇਹ ਹੈ ਕਿ ਆਪਾਂ ਨਾਟਕ ਲੈ ਕੇ ਜਾਣਾ। ਯਾਰ ਜੇ ਕਿਸੇ ਦਾ ਵੀ ਕੋਈ ਵੀ ਭਗਵਾਨ ਹੈ, ਮੰਨ ਲਉ ਜੇ ਹੈਗਾ ਤਾਂ, ਉਹ ਤਾਂ ਕਣ ਕਣ 'ਚ ਹੈ। ਇਹ ਤਾਂ ਹੈ ਨਹੀਂ ਕਿ ਤੁਸੀਂ ਕਿਸੇ ਦੀ ਮਸਜਿਦ ਢਾਹ ਦਿਉਂਗੇ ਜਾਂ ਤੁਸੀਂ ਕਿਸੇ ਦਾ ਕੋਈ ਮੰਦਰ ਢਾਹ ਦਿਉਂਗੇ, ਤੇ ਉੱਥੋਂ ਤੁਸੀਂ ਆਪਣੇ ਭਗਵਾਨ ਨੂੰ ਹਾਸਲ ਕਰ ਲਉਗੇ। ਇਹੋ ਜਿਹੀਆਂ ਗੱਲਾਂ ਉਹ ਕਰਦਾ ਹੁੰਦਾ ਸੀ। ਕਹਿੰਦਾ ਨਹੀਂ ਯਾਰ ਉਹ ਤਾਂ ਹਵਾ 'ਚ ਹੈ, ਉਹ ਕੁਦਰਤ ਦੇ ਵਿਚ ਹੈ, ਇਹ ਚੀਜ਼ਾਂ ਸੀਗੀਆਂ। ਤੇ ਮਸਜਦ ਢਾਹੁਣ ਦੀ ਗੱਲ ਸਾਨੂੰ ਬੁਰੀ ਲੱਗੀ ਬਈ ਮਸਜਿਦ ਨਹੀਂ ਢਾਹੁਣੀ ਚਾਹੀਦੀ ਸੀ। ਅਸੀਂ ਫਿਰ ਇਕ ਨਾਟਕ ਲਿਖਿਆ ਸੀ। ਬਲਰਾਮ ਨੇ ਹੀ ਲਿਖਿਆ। ਉਹ ਹਿੰਦੁਸਤਾਨੀ ਵਿਚ ਸੀ। ਉਹ ਨਾਟਕ ਫਿਰ ਅਸੀਂ ਅਯੁੱਧਿਆ ਵਿਚ ਕਰਨ ਗਏ। ਉਦੂੰ ਬਾਅਦ ਫੇਰ ਕਿਤੇ ਮੇਰੇ 'ਚ ਚੀਜ਼ਾਂ ਡਿਵੈਲਪ ਹੋਣੀਆਂ ਸ਼ੁਰੂ ਹੋਈਆਂ।

**ਅੱਛਾ ਤੁਸੀਂ ਨਾਟਕ ਪੰਜਾਬ ਬੈਠਿਆਂ ਨੇ ਲਿਖਿਆ ਤੇ ਤੁਸੀਂ ਉਸ ਨੂੰ ਅਯੁੱਧਿਆ ਕਰਨ ਗਏ?**

—ਅਯੁੱਧਿਆ ਕਰਨ ਗਏ ਪੰਜ ਸੱਤ ਜਣੇ। ਲੋਕਾਂ ਤੋਂ ਪੈਸੇ ਇਕੱਠੇ ਕਰ ਕੇ ਲੈ ਕੇ ਗਏ। ਫਿਰ ਉੱਥੇ ਜਾ ਕੇ ਅਸੀਂ ਨਾਟਕ ਖੇਡਿਆ। ਫਿਰ ਅਸੀਂ ਕਪੂਰਥਲੇ ਵੀ ਖੇਡਿਆ। ਪੰਜਾਬ ਦੇ ਵਿਚ ਵੀ ਕੁਝ ਕੁ ਥਾਂਵਾਂ 'ਤੇ ਖੇਡਿਆ।

**ਨਾਟਕ ਦਾ ਨਾਂ ਕੀ ਸੀ?**

—ਨਾਟਕ ਦਾ ਨਾਮ ਸੀ, ਨਾਟਕ ਦਾ ਨਾਮ ਮੈਨੂੰ ਯਾਦ ਨਹੀਂ ਆ ਰਿਹਾ।

**ਅੱਛਾ ਚਲੋ। ਤੁਸੀਂ ਅਯੁੱਧਿਆ ਜਾ ਕੇ ਕੀ ਕੀਤਾ। ਕੀ ਉੱਥੇ ਕੋਈ ਸੰਸਥਾਂ ਸੀ ਜਾਂ ਕੋਈ ਥਾਂ ਸੀ ਜਿੱਥੇ ਨਾਟਕ ਹੋ ਰਹੇ ਸਨ, ਜਿੱਥੇ ਜਾ ਕੇ ਤੁਸੀਂ ਹਿੱਸਾ ਲਿਆ ਜਾਂ ਉਦਾਂ ਹੀ ਕਰਨ ਚਲੇ ਗਏ?**

—ਨਹੀਂ ਨਹੀਂ ਆਪਣੇ ਆਪ।

**ਉਥੇ ਜਾ ਕੇ ਕੀ ਕੀਤਾ, ਕਿਹਨਾਂ ਨੂੰ ਮਿਲੇ, ਕਿੱਥੇ ਨਾਟਕ ਕੀਤਾ?**

—ਉੱਥੇ ਸਾਡਾ ਕੋਈ ਪ੍ਰਬੰਧਕ ਵੀ ਹੈ ਨਹੀਂ ਸੀ। ਇਹ ਜਿਹੜਾ ਮਿੱਤਰ ਮੇਰਾ ਬਲਰਾਮ ਸੀ, ਬੱਸ ਸਾਨੂੰ ਲੈ ਕੇ ਚਲੇ ਗਿਆ। ਕਹਿੰਦਾ ਬਈ ਚਲੋ। ਜਦੋਂ ਉੱਥੇ ਗਏ ਅਸੀਂ ਉੱਥੇ ਸਰਜੂ ਨਦੀ 'ਤੇ। ਉਹਨੀਂ ਦਿਨੀਂ ਅਰਜਨ ਸਿੰਘ ਆਇਆ। ਮੰਤਰੀ ਸੀ। ਨੇਤਾ ਜੀ ਅਰਜਨ ਸਿੰਘ। ਸਿਤਾਰਾ ਦੇਵੀ ਵੀ। ਉੱਥੇ ਕਲਾਕਾਰਾਂ ਦਾ ਇਕ ਹਜੂਮ ਹੀ ਇਕੱਠਾ ਹੋਇਆ ਹੋਇਆ ਸੀ ਕਿ ਸਦਭਾਵਨਾ ਕਾਇਮ ਕੀਤੀ ਜਾਵੇ ਸਾਰੇ ਭਾਈਚਾਰੇ 'ਚ। ਉਹਦੇ ਕਰਕੇ ਇਕੱਠੇ ਹੋਏ ਸੀ। ਸਾਡਾ ਉਸ ਕਿਸਮ ਦਾ ਲਿੰਕ ਤਾਂ ਹੈ ਨਹੀਂ ਸੀ ਕਿਸੇ ਨਾਲ। ਉਹ ਬਲਰਾਮ ਦੀ ਹੀ ਸੀ ਮਾੜੀ ਮੋਟੀ ਜਾਣ ਪਛਾਣ। ਅਸੀਂ ਜਾ ਕੇ ਉੱਥੇ ਨਾਟਕ ਖੇਡਣਾ ਸੀ, ਆਪਣੇ ਲੈਵਲ 'ਤੇ। ਉੱਥੇ ਸ਼ਾਇਦ ਫਿਰ ਗੋਲੀ ਗਾਲੀ



ਚੱਲ ਗਈ। ਪਤਾ ਨਹੀਂ ਕਿਵੇਂ ਭੱਜਦੜ ਪੈ ਗਈ। ਅਸੀਂ ਫਿਰ ਵਾਪਸ ਆ ਗਏ। ਫਿਰ ਦਿੱਲੀ ਆ ਕੇ ਉਹ ਨਾਟਕ ਖੇਡਿਆ। ਲਾਲ ਕਿਲੇ 'ਚ। ਫਿਰ ਇੱਥੇ ਪੰਜਾਬ ਦੇ ਵਿਚ ਵੀ ਵੱਖ ਵੱਖ ਥਾਂਵਾਂ 'ਤੇ।

**ਤੇ ਯੂਨੀਵਰਸਿਟੀ ਦੇ ਵਿਚ ਪੜ੍ਹਾਈ ਦੇ ਦੌਰਾਨ ਤੁਸੀਂ ਕਹਿੰਦੇ ਹੋ ਕਿ ਯੂਨੀਵਰਸਿਟੀ ਦੀ ਪੜ੍ਹਾਈ ਨੇ ਤੁਹਾਨੂੰ ਉਸ ਨਾਲੋਂ ਤੋੜ ਦਿੱਤਾ ਜਿਸ ਕਿਸਮ ਦੇ ਨਾਟਕ ਤੁਸੀਂ ਕਰਨਾ ਚਾਹੁੰਦੇ ਸੀ। ਕੀ ਪੜ੍ਹਾਉਂਦੇ ਸੀ, ਜਿਸ ਨਾਲ ਇਹ ਰਿਸ਼ਤਾ ਟੁੱਟ ਗਿਆ? ਯੂਨੀਵਰਸਿਟੀ ਵਿਚ ਤੁਹਾਨੂੰ ਕੀ ਪੜ੍ਹਾਇਆ ਜਾਂਦਾ ਸੀ? ਨਾਟਕ ਦੇ ਨਾਲ ਕਿੰਨਾ ਕੁ ਜੋੜਿਆ ਕਿੰਨਾ ਕੁ ਤੋੜਿਆ ਉਸ ਪੜ੍ਹਾਈ ਨੇ ਤੁਹਾਨੂੰ?**

--ਉਹਦੇ 'ਚ ਇਹ ਹੈ ਕਿ ਯੂਨੀਵਰਸਿਟੀ ਦੇ ਵਿਚ ਮੰਨ ਲਉ ਸਾਨੂੰ ਥਿਏਟਰ ਦੀ ਹਿਸਟਰੀ ਪੜ੍ਹਾਈ ਜਾਂਦੀ ਹੈ, ਸਾਨੂੰ ਐਕਟਿੰਗ ਦੀ ਥਿਊਰੀ ਪੜ੍ਹਾਈ ਜਾਂਦੀ ਹੈ, ਸਾਨੂੰ ਸਟੇਜ ਕਰਾਫਟ ਪੜ੍ਹਾਇਆ ਜਾਂਦਾ ਹੈ, ਇਹ ਚੀਜ਼ਾਂ ਪੜ੍ਹਾਈਆਂ ਜਾਂਦੀਆਂ ਹਨ। ਪੜ੍ਹਾਉਣ ਵਾਲੇ ਕੌਣ ਨੇ, ਇਹਦੇ 'ਤੇ ਨਿਰਭਰ ਕਰਦਾ ਹੈ। ਮੈਨੂੰ ਲੱਗਦਾ ਕਿ ਸਾਡੇ ਡਿਪਾਰਟਮੈਂਟ ਦੇ ਵਿਚ ਕੋਈ ਵੀ ਐਸਾ ਪ੍ਰੋਫੈਸਰ ਨਹੀਂ ਸੀ ਜਿਹੜਾ ਥਿਏਟਰ ਦੇ ਨਾਲ ਸਮਾਜਕ ਸਮਝ ਵੀ ਰੱਖਦਾ ਹੋਵੇ। ਉਹ ਕਲਾਵਾਂ ਨੂੰ ਕਲਾ ਲਈ ਵਾਲੇ ਸਿਸਟਮ ਵਿਚ ਹੀ ਵੱਧ ਬਿਲੀਵ ਕਰਦੇ ਸਨ। ਅੱਜ ਵੀ ਉਹ ਕਈ ਵਾਰੀ ਮੇਰੇ ਡਿਪਾਰਟਮੈਂਟ ਵਾਲੇ ਨੁੱਕੜ ਨਾਟਕ ਨੂੰ ਮੰਨਦੇ ਹੀ ਨਹੀਂ, ਬਈ ਇਹ ਨਾਟਕ ਹੁੰਦਾ ਹੈ। ਇਹ ਕੀ ਹੁੰਦਾ। ਕਹਿੰਦੇ ਸਟੇਜ 'ਤੇ ਪ੍ਰੋਸੀਨੀਅਮ ਕਰੋ, ਯਿਹ ਕਰੋ, ਵੁਹ ਕਰੋ।

**ਯਾਨੀ ਕਿ ਉਹ ਪੜ੍ਹਾਈ ਜਿਹੜੀ ਸੀ ਉਹ ਇਕ ਕਿਸਮ ਦੇ ਵੈਕਿਊਮ (ਖਲਾਅ) ਦੇ ਵਿਚ ਕਰਾਈ ਜਾਂਦੀ ਸੀ, ਅੱਜ ਨਾਲੋਂ ਤੋੜ ਕੇ। ਜੋ ਕੁਝ ਅੱਜ ਵਾਪਰ ਰਿਹਾ, ਉਹਨੂੰ ਉਹਦੇ ਨਾਲ ਜੋੜ ਕੇ, ਉਹਦੇ ਨਾਲ ਸੰਬੰਧ ਜੋੜ ਕੇ ਨਹੀਂ ਸੀ ਪੜ੍ਹਾ ਰਹੇ?**

—ਨਹੀਂ ਉਹਦੇ ਨਾਲ ਕੋਈ ਸੰਬੰਧ ਹੀ ਨਹੀਂ। ਇਹ ਹੀ ਤਾਂ ਮੇਨ ਸਮੱਸਿਆ ਆ ਰਹੀ ਹੈ ਕਿ ਡਿਪਾਰਟਮੈਂਟਾਂ ਦੇ ਵਿਚ, ਯੂਨੀਵਰਸਿਟੀਆਂ ਦੇ ਵਿਚ, ਅੱਜ ਦੇ ਸਮਾਜ ਵਿਚ ਕਿਵੇਂ ਜ਼ਿੰਦਗੀ ਜੀਅ ਰਹੇ ਹਨ ਸਾਰੇ ਲੋਕ, ਜਾਂ ਕਿਹੋ ਜਿਹਾ ਸਾਡੇ ਸਿਸਟਮ ਬਣ ਗਿਆ ਹੈ, ਅਸੀਂ ਕਿਵੇਂ ਇੱਥੇ ਜੀਅ ਪਾ ਰਹੇ ਹਾਂ, ਇਹੋ ਜਿਹੇ ਨਾਲ ਕੋਈ ਮਤਲਬ ਹੀ ਨਹੀਂ। ਔਰ ਕਲਾਵਾਂ ਤੁਸੀਂ ਕਿਵੇਂ ਕਰ ਸਕਦੇ ਹੋ ਸਮਾਜ ਤੋਂ ਬਾਹਰ। ਚਾਰ ਪੰਜ ਕਿਤਾਬਾਂ ਕਿਸੇ ਬੰਦਿਆਂ ਨੇ ਲਿਖ ਦਿੱਤੀਆਂ ਅਤੇ ਉਸੇ ਨੂੰ ਹੀ ਅਸੀਂ ਸਿਰਾਂ 'ਤੇ ਲੱਦ ਕੇ ਤੁਰੇ ਫਿਰਾਂਗੇ। ਇਹ ਕਿਵੇਂ ਹੋ ਸਕਦਾ ਹੈ? ਜਿਹੜਾ ਨਾਟਯ ਸ਼ਾਸਤਰ ਹੈ। ਉਹ ਠੀਕ ਹੈ ਕਿ ਉਹ ਭਲਿਆਂ ਵੇਲਿਆਂ 'ਚ ਲਿਖਿਆ ਗਿਆ। ਬਈ ਅੱਜ ਦਾ ਕੋਈ ਹੋਰ ਨਾਟਯ ਸ਼ਾਸਤਰ ਲਿਖੋ। ਅੱਜ ਦੀ ਥਿਊਰੀ ਕੋਈ ਨਵੀਂ ਕ੍ਰੀਏਟ ਕਰੋ। ਹੁਣ ਦਾ ਨਾਟਯ ਸ਼ਾਸਤਰ ਤਾਂ ਹੋਰ ਤਰੀਕੇ ਦਾ ਹੋਵੇਗਾ। ਉੱਥੇ ਕਿਵੇਂ ਆਪਾਂ ਕਹਿ ਦਿਆਂਗੇ ਕਿ ਐਸ ਟੈਕਸਚਰ ਦਾ ਹੀ ਹੋਵੇ ਕੁੜਤਾ ਫਲਾਣੇ ਦੇ, ਜਿਹੜਾ ਮੰਨ ਲਉ ਦਲਿਤ ਹੈ, ਉਹਦੇ ਐਸ ਰੰਗ ਦਾ ਕੁੜਤਾ ਹੋਵੇ, ਉਹਨੂੰ ਤਾਂ ਖਬਰੇ ਜੱਟ ਨੇ ਆਪਣਾ ਲਾਹਿਆ ਹੋਇਆ ਦੇ ਦਿੱਤਾ ਹੋਵੇ। ਨਾਟਕ ਦੇ ਵਿਚ ਇਸ ਕਿਸਮ ਦੀ ਨਿਯਮਾਵਲੀ ਨਹੀਂ ਨਾ ਚੱਲਣੀ। ਸੋ ਉਹ ਤਾਂ ਬਿਲਕੁਲ ਹੀ ਚੀਜ਼ਾਂ ਟੁੱਟੀਆਂ ਹੋਈਆਂ ਸੀ, ਯੂਨੀਵਰਸਿਟੀ 'ਚ। ਪਰ ਸਿਰਫ ਉਹਨਾਂ ਦਾ ਇਕ ਫਾਇਦਾ ਸੀ ਕਿ ਜਿਵੇਂ ਯੂਨੀਵਰਸਿਟੀ ਦਾ ਪਲੇਟਫਾਰਮ ਹੈ, ਉੱਥੇ ਤੁਹਾਨੂੰ ਦੋਸਤ ਮਿੱਤਰ ਮਿਲ ਜਾਂਦੇ ਹਨ, ਥੋੜ੍ਹਾ ਜਿਹਾ ਉਹ ਸਰਕਲ ਜ਼ਰੂਰ ਬਣ ਜਾਂਦਾ ਹੈ। ਏਨਾ ਕੁ ਸੀ ਬੱਸ ਉੱਥੇ।

**ਤੇ ਯੂਨੀਵਰਸਿਟੀ ਦੀ ਐੱਮ ਏ ਪੂਰੀ ਕਰਨ ਬਾਅਦ ਫੇਰ ਕਿੱਧਰ ਨੂੰ ਵਹੀਰਾਂ ਘੱਤੀਆਂ?**

--ਐੱਮ ਏ ਤੋਂ ਬਾਅਦ ਸਾਡੇ ਇਕ ਰੈਪਰਟਰੀ ਹੁੰਦੀ ਹੈ। ਜਿਹਦੇ ਵਿਚ ਡਿਪਾਰਟਮੈਂਟ ਦੇ ਵਿਚ ਸਟਾਈਪਿੰਡ (ਵਜ਼ੀਫਾ) ਦਿੱਤਾ ਜਾਂਦਾ ਹੈ ਤੇ ਐਕਟਰਾਂ ਨੂੰ ਰੱਖ ਲੈਂਦੇ ਹਨ ਅਤੇ ਉਹ ਫਿਰ ਵੱਡੇ

ਵੱਡੇ ਨਾਟਕ ਤਿਆਰ ਕਰਦੇ ਹਨ। ਉਹ ਯੂਨੀਵਰਸਿਟੀ ਦੇ ਵਿਚ ਵੀ ਖੇਡਣੇ ਹੁੰਦੇ ਹਨ ਅਤੇ ਕਈ ਵਾਰ ਬਾਹਰ ਅੰਦਰ ਜਾ ਕੇ ਵੀ। ਐੱਮ ਏ ਤੋਂ ਬਾਅਦ ਫਿਰ ਮੈਂ ਉਹਦੇ 'ਚ ਰਿਹਾ ਦੋ ਕੁ ਸਾਲ। ਫਿਰ ਅਚਾਨਕ ਹੀ 1995 ਦੇ ਕਰੀਬ, ਇਕ ਮੇਰਾ ਦੋਸਤ ਬੰਬੇ ਨੂੰ ਜਾ ਰਿਹਾ ਸੀ। ਮੈਨੂੰ ਕਹਿੰਦਾ ਕਿ ਕਾਰ ਇੱਥੋਂ ਪਟਿਆਲੇ ਤੋਂ ਜਾਣੀ ਹੈ ਲੁਧਿਆਣੇ। ਉਹ ਪਟਿਆਲੇ ਦਾ ਸੀ। ਸਾਡੇ ਡਿਪਾਰਟਮੈਂਟ ਵਿਚ ਪੜ੍ਹਦਾ ਹੁੰਦਾ ਸੀ। ਉਹ ਕਹਿੰਦਾ ਬਈ ਮੈਂ ਜਾਣਾ ਬੰਬੇ, ਨਾਲ ਮੇਰੇ ਵਾਈਫ ਹੈ, ਪਰਿਵਾਰ ਸੀ। ਉਹ ਸਟਰਗਲ ਕਰਨ ਜਾ ਰਿਹਾ ਸੀ ਕਿ ਉੱਥੇ ਮੈਂ ਫਿਲਮਾਂ 'ਚ ਫਿਟ ਹੋਣਾ। ਕਹਿੰਦੇ ਕਿ ਲੁਧਿਆਣੇ ਸਾਮਾਨ ਛੱਡ ਕੇ ਕਾਰ ਵਾਪਸ ਪਟਿਆਲੇ ਆਊਗੀ। ਤੂੰ ਉਹਦੇ ਵਿਚ ਆ ਜਾਈਂ। ਮੈਂ ਥੋੜ੍ਹਾ ਜਿਹਾ ਉਹਨੀਂ ਦਿਨੀਂ ਸਿਗਟ ਸੁਗਟ ਪੀ ਲੈਂਦਾ ਸੀ। ਮੈਂ ਕਿਹਾ ਮੈਂ ਦੋ ਪੈਕਟ ਲਊਂਗਾ, ਇਕ ਆਉਣ ਦਾ ਇਕ ਜਾਣ ਦਾ। ਉਹ ਬੰਦਾ ਮੰਨ ਗਿਆ। ਮੈਨੂੰ ਇਹ ਸੀ ਕਿ ਚੱਲ ਮਸਤੀ ਨਾਲ ਪੀਵਾਂਗੇ। ਮਾਹੌਲ ਜਿਹਾ ਹੁੰਦਾ, ਲੱਗ ਗਿਆ ਸੀ ਪੀਣ ਮੈਂ ਉਦੋਂ। ਤਾਂ ਉਹ ਬੰਦਾ ਮੰਨ ਗਿਆ। ਉੱਥੇ ਜਦੋਂ ਲੁਧਿਆਣੇ ਪਹੁੰਚੇ ਆਂ, ਉੱਥੇ ਜਾ ਕੇ ਉਹ ਵੀਹਰ ਗਿਆ। ਕਹਿੰਦਾ ਯਾਰ ਕੁਛ ਨਹੀਂ ਹੁੰਦਾ। ਤੂੰ ਪੰਦਰਾਂ ਕੁ ਦਿਨਾਂ ਬਾਅਦ ਮੁੜ ਆਈਂ। ਤੂੰ ਨਾਲ ਹੀ ਚੱਲ, ਆਂਹਦਾ ਅਸੀਂ ਇਕੱਲੇ ਆਂ। ਮੈਂ ਕਿਹਾ ਮੈਂ ਨਹੀਂ ਯਾਰ ਜਾਣਾ। ਉਹ ਕਹਿੰਦਾ ਨਹੀਂ ਨਹੀਂ ਚੱਲ। ਉਹਨਾਂ ਵੇਲ਼ਿਆਂ ਦੇ ਵਿਚ ਮੇਰੇ ਬੂਟ ਟੁੱਟੇ ਹੋਏ ਹੁੰਦੇ ਸਨ। ਅੰਦਰ ਬਜਰੀ ਫਸ ਜਾਂਦੀ ਸੀ। ਉਹ ਮੈਂ ਕੱਢਦਾ ਨਹੀਂ ਸੀ ਹੁੰਦਾ। ਕਿਉਂਕਿ ਭੁੱਖ ਨੰਗ ਗਰੀਬੀ 'ਚ ਬੰਦਾ ਕਈ ਵਾਰ ਅੜੀਅਲ ਜਿਹਾ ਹੋ ਜਾਂਦਾ। ਮੈਨੂੰ ਲੱਗਾ ਕਿ ਇਹ ਕਿੰਨਾ ਕੁ ਤੰਗ ਕਰ ਸਕਦੀ ਹੈ, ਕਰਨ ਦਿਉ। ਜ਼ਖਮ ਹੋ ਜਾਂਦਾ ਸੀ ਅੰਦਰ। ਅੱਠ ਰੁਪਈਏ ਸੀ ਮੇਰੀ ਜੇਬ 'ਚ। ਮੈਂ ਚੜ੍ਹ ਗਿਆ ਗੱਡੀ 'ਚ। ਮੈਂ ਕਿਹਾ ਚੱਲ ਫਿਰ ਚਲਦੇ ਆਂ। ਪੰਦਰਾਂ ਵੀਹਾਂ ਦਿਨਾਂ ਬਾਅਦ ਉਹਨੇ ਮੈਨੂੰ ਮੋੜਨਾ ਸੀ। ਤੇ ਫਿਰ ਉੱਥੇ ਜਾ ਕੇ ਕਹਿੰਦਾ ਕੋਈ ਨਹੀਂ ਚਲਾ ਜਾਈਂ, ਕੋਈ ਨਹੀਂ ਚਲਾ ਜਾਈਂ। ਢਾਈ ਤਿੰਨ ਮਹੀਨਿਆਂ ਬਾਅਦ ਪੰਜਾਬ 'ਚ ਪਤਾ ਲੱਗਾ ਕਿ ਬੰਦਾ ਕਿੱਥੇ ਗਿਆ। ਕਿਸੇ ਨੂੰ ਦੱਸਿਆ ਹੀ ਨਹੀਂ ਸੀ ਮੈਂ। ਤੇ ਫੇਰ ਢਾਈ-ਤਿੰਨ ਸਾਲ ਮੈਂ ਬੰਬੇ ਰਿਹਾ।

**ਫਿਰ ਉੱਥੇ ਕੀ ਕੀਤਾ?**

—ਵਾਰ ਵਾਰ ਮੈਂ ਵਾਪਸ ਆਉਣ ਦੀ ਟ੍ਰਾਈ ਕਰਦਾ ਰਿਹਾ। ਫਿਰ ਕਿਤੇ ਨਾ ਕਿਤੇ ਵਿਚਾਰ ਆ ਗਿਆ। ਵੈਸੇ ਕਦੇ ਮੇਰੇ ਮਨ 'ਚ ਨਹੀਂ ਸੀ ਆਇਆ ਕਿ ਮੈਂ ਫਿਲਮਾਂ 'ਚ ਜਾਵਾਂ। ਕੱਟੜਤਾ ਨਾਲ ਨਹੀਂ ਸੀ ਸ਼ਾਇਦ ਕੋਈ ਮਾੜਾ ਮੋਟਾ ਇਕ ਅੱਧਾ ਵਿਚਾਰ ਆਉਂਦਾ ਹੋਵੇ। ਪਰ ਇਹ ਜ਼ਰੂਰ ਸੀ ਕਿ ਇੰਡਸਟਰੀ ਨੂੰ ਦੇਖਾਂ। ਬੰਬੇ ਨੂੰ ਦੇਖਾਂ ਕਿ ਯਾਰ ਇੱਥੇ ਹੈ ਕੀ? ਤੇ ਉਹ ਦੇਖਦਿਆਂ ਦਿਖਾਉਂਦਿਆਂ ਮੈਂ ਬੰਬੇ ਵਿਚ ਰਿਹਾ। ਕੁਝ ਕੁ ਲੋਕਾਂ ਨੂੰ ਮਿਲਦੇ ਮਿਲਾਉਂਦੇ ਵੀ ਰਹੇ। ਪ੍ਰਿਥਵੀ ਥਿਏਟਰ ਜਾਣਾ ਘੁੰਮਣ। ਉੱਥੇ ਨਾਟਕ ਵੀ ਦੇਖਣੇ। ਤਾਂ ਹੌਲ਼ੀ ਹੌਲ਼ੀ ਫਿਰ ਮੈਂ ਜਦੋਂ ਵਾਪਸ ਨਾ ਆਇਆ ਤਾਂ ਮੇਰੇ ਨਾਲ ਦੇ ਵੀ ਕਹਿੰਦੇ ਕੋਈ ਨਹੀਂ ਰਹਿ ਪਾ ਰਹਿ ਪਾ। ਫਿਰ ਉੱਥੇ ਮੈਂ ਬੱਚਿਆਂ ਦਾ ਥਿਏਟਰ ਸ਼ੁਰੂ ਕਰ ਲਿਆ। ਗੋਰੇ ਗਾਉਂ ਮਹਾਡਾ ਬੰਨਾ ਰਾਇ। ਉੱਥੇ ਕੁਝ ਕੁ ਬੱਚੇ ਬਾਹਲ਼ੇ ਗਰੀਬ ਸੀਗੇ। ਕੁਝ ਕੁ ਬਿਲਡਿੰਗ ਦੇ ਵਿਚ ਰਹਿੰਦੇ ਸੀ ਕੁਝ ਸਾਹਮਣੇ ਰਹਿੰਦੇ ਸੀ, ਸੜਕ ਦੇ ਪਾਰ ਦੂਜੇ ਪਾਸੇ। ਉਹ ਇਕੱਠੇ ਨਹੀਂ ਸੀ ਖੇਡਦੇ। ਮੈਨੂੰ ਲੱਗਾ ਕਿ ਯਾਰ ਇਹਨਾਂ ਨੂੰ ਇਕੱਠੇ ਖੇਡਣ ਲਾਉਂਦੇ ਆਂ। ਤੇ ਇਕ ਕਮਰੇ ਦਾ ਫਲੈਟ ਸੀ ਸਾਡੇ ਕੋਲ। ਮੈਂ ਆਪਣਾ ਕੰਮ ਸ਼ੁਰੂ ਕਰ ਲਿਆ। ਬਾਕੀ ਕੰਮ ਧੰਦੇ ਲਈ, ਇਧਰ ਉਧਰ ਸਟਰਗਲ ਕਰਨ ਨਿਕਲ ਜਾਂਦੇ ਸੀ। ਮੈਂ ਉਹਨਾਂ ਨਾਟਕਾਂ ਵਾਲੇ ਜੁਆਕਾਂ ਨਾਲ ਲੱਗਾ ਰਹਿੰਦਾ। ਰਿਹਰਸਲ-ਰਿਹਰਸੁਲ ਕਰਨ। ਤੇ ਉਹਨਾਂ ਬੱਚਿਆਂ ਨਾਲ ਫਿਰ ਮੈਂ ਨਾਟਕ ਸ਼ੁਰੂ ਕੀਤਾ।

ਉਹਨੀਂ ਦਿਨੀਂ, ਨਾਟਕ ਸ਼ੁਰੂ ਕਰਨ ਤੋਂ ਕੁਝ ਦੇਰ ਪਹਿਲਾਂ ਉੱਥੇ ਬੰਬ ਬੁੰਬ ਫਟੇ ਸੀ, ਦੰਗੇ ਫਸਾਦ ਹੋਏ ਸੀ ਬੰਬੇ 'ਚ। ਮੈਂ ਬੱਚਿਆਂ ਨੂੰ ਪੁੱਛਿਆ, "ਆਪ ਕੋ ਕੈਸਾ ਲਗਤਾ ਹੈ ਜਬ ਯਿਹ ਬੰਬ ਫਟਤੇ ਹੈਂ?" ਬੱਚਿਆਂ ਨੇ ਇਕ ਲਾਈਨ ਬੋਲੀ। ਕਹਿੰਦੇ, "ਹਮ ਖੇਲ ਨਹੀਂ ਸਕਤੇ"। ਭਾਵ ਜਦੋਂ ਬੰਬ ਫਟਦੇ ਨੇ, ਉਹ ਖੇਡ ਨਹੀਂ ਸਕਦੇ। ਮੈਨੂੰ ਲੱਗਾ ਯਾਰ ਆਹ ਤਾਂ ਇਕ ਲਾਈਨ ਹੀ ਪੂਰੀ ਦੀ ਪੂਰੀ ਜ਼ਿੰਦਗੀ ਹੈ ਇਹਨਾਂ ਬੱਚਿਆਂ ਦੀ। ਫਿਰ ਮੈਂ ਇੰਪਰੋਵਾਈਜ਼ ਕਰਨਾ ਸ਼ੁਰੂ ਕਰ ਦਿੱਤਾ। ਬਈ ਤੁਹਾਡੀਆਂ ਕਿਹੋ ਜਿਹੀਆਂ ਖੇਡਾਂ ਨੇ, ਕਿਵੇਂ ਤੁਸੀਂ ਖੇਡ ਨਹੀਂ ਸਕਦੇ, ਕਿਵੇਂ ਡਰ ਪੈਦਾ ਹੋ ਜਾਂਦਾ, ਕਿਵੇਂ ਤੁਸੀਂ ਸੁੰਗੜ ਜਾਂਦੇ ਹੋ? ਜੇ ਬਾਹਰ ਦੰਗਾ ਹੋ ਰਿਹਾ ਹੈ ਤਾਂ ਤੁਸੀਂ ਸੁੰਗੜਦੇ ਕਿਵੇਂ ਹੋ? ਉਹ ਸਾਰਾ ਕੁਝ ਕਰਦਿਆਂ ਕਰਾਉਂਦਿਆਂ ਨੇ ਅਸੀਂ ਨਾਟਕ ਬਣਾ ਲਿਆ। ਤੇ ਉਸ ਨਾਟਕ ਦੇ ਦੌਰਾਨ ਰਿਹਰਸਲਾਂ-ਰਿਹਰਸੁਲਾਂ ਚਲਦੀਆਂ ਰਹੀਆਂ। ਕਈ ਵਾਰ ਛੱਡ ਵੀ ਜਾਂਦੇ ਸੀ ਬੱਚੇ, ਬਹੁਤ ਸਾਰੇ ਹਟ ਜਾਂਦੇ ਸੀ, ਫਿਰ ਲੱਗ ਜਾਂਦੇ ਸੀ। ਐਂ ਮੈਨੂੰ ਟਾਇਮ ਲੱਗ ਗਿਆ। ਪਰ ਜਿਸ ਦਿਨ ਉਹ ਨਾਟਕ ਖੇਡਿਆ ਗਿਆ, ਤਾਂ ਉਹਦੇ ਵਿਚ 45 ਬੱਚੇ ਸਨ, ਨੁੱਕੜ ਨਾਟਕ ਵਿਚ। ਉਹਦੇ ਵਿਚ ਕੁਝ ਰਿੜ੍ਹਨ ਵਾਲੇ ਬੱਚੇ ਵੀ ਸੀ, ਉਦੂੰ ਥੋੜ੍ਹੇ ਵੱਡੇ ਵੀ ਸੀ, ਉਦੂੰ ਕੁਝ ਹੋਰ ਥੋੜ੍ਹੇ ਵੱਡੇ ਵੀ। ਜਦੋਂ ਖੇਡਿਆ ਗਿਆ, ਲੋਕਾਂ ਨੇ ਪਤਾ ਨਹੀਂ ਚਲਦੇ ਨਾਟਕ ਵਿਚ ਕਿਹੜੇ ਵੇਲੇ ਉੱਥੇ ਟੌਫੀਆਂ ਲਿਆ ਕੇ ਰੱਖ ਦਿੱਤੀਆਂ, ਸਟੂਲ ਲਿਆ ਕੇ ਰੱਖ ਦਿੱਤੇ, ਕਿਸੇ ਨੇ ਦੁੱਧ ਲਿਆ ਕੇ ਰੱਖ ਦਿੱਤਾ, ਕਿਸੇ ਨੇ ਪਾਣੀ ਲਿਆ ਕੇ ਰੱਖ ਦਿੱਤਾ, ਚਾਰ ਛੁਪੇਰੇ ਤੇ ਵਿਚਕਾਰ ਨਾਟਕ ਚੱਲ ਰਿਹਾ ਰਾਤ ਨੂੰ। ਬਹੁਤ ਅੱਛਾ ਉਹਦਾ ਰਿਸਪਾਂਸ ਰਿਹਾ। ਅਸੀਂ ਉਸ ਨਾਟਕ ਦਾ ਨਾਂ ਰੱਖਿਆ ਸੀ, "ਹਮ ਤੋ ਖੇਲੇਂਗੇ"। ਹਿੰਦੁਸਤਾਨੀ ਦੇ ਵਿਚ ਕੀਤਾ ਸੀ।

**ਇਹ ਨਾਟਕ ਤੁਸੀਂ ਚਾਲ ਦੇ ਵਿਚ ਕੀਤਾ ਸੀ?**

—ਉਸ ਬਿਲਡਿੰਗ ਦੇ ਵਿਚ। ਉਹ ਜਿਹੜੀ ਬਿਲਡਿੰਗ ਬਣੀ ਹੋਈ ਸੀ।

**ਜਦੋਂ ਤੁਸੀਂ ਇਹ ਨਾਟਕ ਕਰ ਰਹੇ ਸੀ, ਉਸ ਵੇਲੇ ਰੁਜ਼ਗਾਰ ਦਾ, ਗੁਜ਼ਾਰੇ ਦਾ ਕੀ ਪ੍ਰਬੰਧ ਸੀ?**

—ਕੋਈ ਨਹੀਂ। ਕੁਛ ਨਹੀਂ। ਉੱਥੇ ਕੁਛ ਵੀ ਨਹੀਂ ਸੀ। ਉਦੋਂ ਮੈਨੂੰ ਥੋੜ੍ਹਾ ਬਹੁਤ ਚੁਆਨੀਆਂ, ਧੇਲੀਆਂ ਨੁੱਕੜ ਨਾਟਕ 'ਤੇ ਮਿਲਣੀਆਂ ਸ਼ੁਰੂ ਹੋ ਗਈਆਂ ਸਨ। ਜ਼ਿਆਦਾਤਰ ਮੈਂ ਆਪਣੇ ਦੋਸਤਾਂ 'ਤੇ ਨਿਰਭਰ ਸੀ, ਕਿਉਂਕਿ ਮੇਰੇ ਕੋਲ ਕੁਝ ਹੁੰਦਾ ਹੀ ਨਹੀਂ ਸੀ। ਅੱਠ ਰੁਪਏ ਸੀ ਜਿੱਦਣ ਮੈਂ ਗਿਆ। ਅਤੇ ਤਿੰਨ ਕੁ ਸਾਲ ਰਿਹਾ ਅੱਠਾਂ ਰੁਪਈਆਂ ਨਾਲ ਮੈਂ ਬੰਬਈ ਵਿਚ। ਪਰ ਇੱਥੇ ਇਕ ਘਟਨਾ ਹੋਈ। ਮੈਂ ਨਾਟਕ ਦੇ ਬਾਰੇ ਤਾਂ ਦੱਸ ਦਿੱਤਾ ਬਈ ਐਂ ਹੋਇਆ। ਨਾਟਕ ਤੋਂ ਪਹਿਲਾਂ ਇਹ ਹੋ ਗਿਆ ਕਿ ਮੇਰੇ ਯਾਰ ਬੇਲੀ ਸਾਰੇ ਪੰਜਾਬ 'ਚ ਆ ਗਏ ਸੀ। ਮੈਂ ਰਹਿ ਗਿਆ ਇਕੱਲਾ ਉੱਥੇ। ਇਕੱਲਾ ਰਹਿ ਗਿਆ ਤੇ ਸਾਰਾ ਸਮਾਨ ਸੱਲਾ ਮੁੱਕ ਗਿਆ। ਕਮਰੇ 'ਚ ਕੁਛ ਨਹੀਂ ਸੀ। ਚਾਰ ਦਿਨ ਹੋ ਗਏ ਸੀ ਮੈਨੂੰ ਮਾਰੂ ਚਾਹ ਪੀਂਦਿਆਂ। ਸਵੇਰੇ ਪੀਣੀ, ਦਪਹਿਰੇ ਪੀਣੀ, ਸ਼ਾਮ ਨੂੰ ਪੀਣੀ। ਮਾਰੂ ਚਾਹ ਪੀ ਪੀ ਕੇ ਰਿਹਰਸਲ ਕਰਾਉਣੀ ਨਾਟਕ ਦੀ। ਇਕ ਦਿਨ ਮੈਂ ਰਿਹਰਸਲ ਕਰਵਾ ਰਿਹਾ ਸੀ, ਤੇ ਮੈਨੂੰ ਚੱਕਰ ਜਿਹਾ ਆ ਗਿਆ। ਬੱਚੇ ਕਹਿੰਦੇ, ਸਰ ਕਿਆ ਹੂਆ, ਕਿਆ ਹੂਆ? ਮੈਂ ਕਿਹਾ ਕੁਛ ਨਹੀਂ ਯਾਰ ਵੁਹ ਖਾਣਾ ਨਹੀਂ ਨਾ ਖਾਇਆ। ਬੱਸ ਏਨਾ ਕਹਿਣ ਦੀ ਦੇਰ ਸੀ। ਮੈਂ ਦੱਸਣਾ ਵੀ ਨਹੀਂ ਸੀ ਚਾਹੁੰਦਾ ਅਸਲ 'ਚ ਉਨ੍ਹਾਂ ਨੂੰ। ਮੈਂ ਕਮਰੇ ਨੂੰ ਤਾਲਾ ਨਹੀਂ ਸੀ ਲਾਉਂਦਾ। ਸੋ ਸ਼ਾਮ ਤਕ, ਰਾਤ ਤਕ, ਰਿਹਰਸਲ ਤੋਂ ਬਾਅਦ, ਮੇਰੇ ਕਮਰੇ ਵਿਚ ਚੌਲ, ਮਿੱਟੀ ਦਾ ਤੇਲ, ਆਟਾ, ਖੰਡ, ਸਾਰਾ ਸਮਾਨ, ਥੋੜ੍ਹਾ ਥੋੜ੍ਹਾ ਸਮਾਨ, ਸਬਜ਼ੀਆਂ ਆਦਿ ਉੱਥੇ ਕਮਰੇ 'ਚ ਪਹੁੰਚ ਚੁੱਕਾ ਸੀ। ਫਿਰ ਮੈਂ ਜਿੰਨੀ ਦੇਰ ਵੀ ਗੋਰੇ ਗਾਂਵ ਰਿਹਾ, ਉਸ ਕਮਰੇ 'ਚ, ਮੇਰਾ ਸਮਾਨ ਨਹੀਂ ਮੁੱਕਿਆ। ਆਪਣੇ ਆਪ ਹੀ ਬੱਚਾ ਕੋਈ ਨਾ ਕੋਈ ਸਫਾਈ ਕਰ ਜਾਂਦਾ ਸੀ, ਕਿਸੇ ਸਬਜ਼ੀ ਵੇਚਣ ਵਾਲੇ ਦਾ ਬੱਚਾ ਸੀ, ਕੋਈ ਕੱਪੜੇ ਪ੍ਰੈੱਸ ਕਰਨ ਵਾਲੀ ਲੇਡੀ ਸੀ, ਉਹਦਾ ਬੱਚਾ ਸੀ, ਉਹ ਕੱਪੜੇ ਧੋ ਜਾਂਦੀ ਸੀ। ਐਂ ਸਾਰਾ ਸਮਾਨ ਮੇਰੇ ਕਮਰੇ ਵਿਚ ਪਹੁੰਚ ਜਾਂਦਾ ਸੀ। ਉਦੋਂ ਮੈਨੂੰ ਇਕ ਗੱਲ ਸਮਝ ਲੱਗੀ, ਜਿਹੜੀ ਹੁਣ ਤਕ ਮੇਰੀ ਜ਼ਿੰਦਗੀ 'ਚ ਚਲ ਰਹੀ ਹੈ। ਮੈਨੂੰ ਲੱਗਾ ਕਿ ਯਾਰ ਪੈਸਾ ਕੁਛ ਨਹੀਂ।

ਬੱਚਿਆਂ ਦੇ ਮਾਪਿਆਂ ਨੇ ਮੈਨੂੰ ਪੁੱਛਿਆ ਸੀ ਕਿ ਤੂੰ ਬੱਚਿਆਂ ਨੂੰ ਨਾਟਕ ਕਰਵਾ ਰਿਹਾ ਹੈਂ ਇਹਦੀ ਫੀਸ ਕੀ ਹੈ। ਮੈਂ ਕਹਿ ਦਿੱਤਾ ਸੀ ਕੁਝ ਨਹੀਂ। ਮੈਨੂੰ ਨਹੀਂ ਵਧੀਆ ਲੱਗਦਾ ਸੀ ਕਿ ਮੈਂ ਬੱਚਿਆਂ ਤੋਂ ਪੈਸਾ ਲਵਾਂ। ਅਲਟੀਮੇਟਲੀ ਮੈਨੂੰ ਇਹ ਗੱਲ ਸਮਝ ਲੱਗੀ ਕਿ ਜ਼ਿੰਦਗੀ 'ਚ ਪੈਸਾ ਨਹੀਂ, ਸਭ ਤੋਂ ਮਹੱਤਵਪੂਰਨ ਮਨੁੱਖੀ ਜ਼ਿੰਦਗੀ ਹੈ, ਬੰਦਾ ਜ਼ਰੂਰੀ ਹੈ। ਉਨ੍ਹਾਂ ਬੱਚਿਆਂ ਨਾਲ ਜੇ ਮੈਂ ਪੈਸਿਆਂ ਨਾਲ ਵਿਚਰਿਆ ਹੁੰਦਾ ਤਾਂ ਸ਼ਾਇਦ ਉਹ ਮੇਰੇ ਵਾਸਤੇ ਉਵੇਂ ਚੀਜ਼ਾਂ ਨਾ ਲੈ ਕੇ ਆਉਂਦੇ ਜਿਵੇਂ ਉਹ ਮੇਰੇ ਕਮਰੇ 'ਚ ਰੱਖ ਗਏ। ਫਿਰ ਮੈਂ ਜਿੰਨੀ ਦੇਰ ਰਿਹਾਂ, ਮੈਂ ਭੁੱਖਾ ਨਹੀਂ ਮਰਿਆ ਉੱਥੇ।

**ਸੋ ਜਿਹੜੇ ਮਨੁੱਖੀ ਰਿਸ਼ਤੇ ਹਨ, ਉਹ ਮਹੱਤਵਪੂਰਨ ਹਨ?**

—ਮੇਰੇ ਲਈ ਉਹ ਮਹੱਤਵਪੂਰਨ ਹਨ, ਮੈਨੂੰ ਲੱਗਦਾ ਕਿ ਉਹਤੋਂ ਉੱਪਰ ਕੁਝ ਨਹੀਂ ਹੈ। ਇਹ ਪੈਸਾ ਪੂਸਾ ਤਾਂ ਬਾਕੀ ਸਭ ਚੀਜ਼ਾਂ ਬਾਅਦ ਦੀਆਂ ਨੇ।

**ਫੇਰ ਉੱਥੇ ਹੋਰ ਵੀ ਨਾਟਕ ਕੀਤੇ?**

—ਹਾਂ। ਉਸ ਤੋਂ ਬਾਅਦ ਮੈਂ 'ਕਹਾਣੀ ਗੋਪੀ ਕੀ' ਇਸ ਕਿਸਮ ਦਾ ਇਕ ਨਾਟਕ ਕੀਤਾ। ਤੇ ਉਹਨਾਂ ਨਾਟਕਾਂ ਦੇ ਦੌਰਾਨ ਹੀ ਮੈਨੂੰ ਇਕ ਫਿਲਮ ਮਿਲ ਗਈ ਸੀ। ਵਧੀਆ ਘਟਨਾ ਉਹ ਵੀ। ਨਰਿੰਦਰ ਹਾਂਡਾ ਨਾਮ ਦਾ ਇਕ ਬੰਦਾ ਸੀ, ਉਹ ਮੈਨੂੰ ਜਾਣਦਾ ਸੀ ਪੰਜਾਬ ਤੋਂ ਕਿਸੇ ਦੇ ਰਾਹੀਂ। ਉਹ ਕਹਿੰਦਾ ਯਾਰ ਤੈਨੂੰ ਫਿਲਮ 'ਚ ਲੈਣਾ ਪਰ ਤੂੰ ਇਸ ਲਈ ਗੰਜਾ ਹੋਣਾ। ਮੈਂ ਕਿਹਾ ਠੀਕ ਹੈ ਜੀ। ਉਸ ਫਿਲਮ ਦਾ ਨਾਂ ਸੀ 'ਢੂੰਡਤੇ ਰਹਿ ਜਾਉਗੇ'। ਸੈਮੀ ਕਾਮੇਡੀ ਜਿਹੀ ਸੀ। ਟੀਨੂੰ ਆਨੰਦ ਸੀ, ਨਸੀਰਦੀਨ ਸ਼ਾਹ ਸੀ, ਇਹ ਸੀ ਲੋਕ। ਤੇ ਅਸੀਂ ਟੀਨੂੰ ਆਨੰਦ ਦੇ ਫੀਲੇ ਜਿਹੇ ਬਣੇ ਸੀ, ਚਮਚੇ ਜਿਹੇ, ਜਿਹੜੇ ਮਗਰ ਭੱਜੇ ਭੱਜੇ ਜਿਹੇ ਫਿਰਦੇ ਹੁੰਦੇ ਆ ਐਵੇਂ। ਪਰ ਉਨ੍ਹਾਂ ਨੇ ਮੈਨੂੰ ਪੈਸੇ ਵਧੀਆ ਦੇ ਦਿੱਤੇ ਸੀ। ਉਹ ਮੈਨੂੰ ਗੋਆ ਲੈ ਕੇ ਗਏ, ਸ਼ੂਟਿੰਗ 'ਤੇ। ਉੱਥੇ ਰੱਖਿਆ। ਪਰ ਉੱਥੋਂ ਦੀ ਇਕ ਘਟਨਾ ਮੈਂ ਤੁਹਾਡੇ ਨਾਲ ਸਾਂਝੀ ਕਰਦਾ ਹਾਂ। ਇਕ ਦਿਨ ਚਾਹ ਬਣਾ ਰਹੇ ਸੀ, ਬੰਦੇ ਗੋਆ 'ਚ। ਸਟੋਵ 'ਤੇ ਉਹ ਲੱਗੇ ਹੋਏ ਸਨ। ਪ੍ਰੋਡਕਸ਼ਨ ਵਾਲੇ ਬੰਦੇ। ਚਾਹ ਬਣਾ ਕੇ ਦੇ ਰਹੇ ਸੀ। ਲਾਈਟਾ ਲੂਈਟਾਂ ਵਾਲਿਆਂ ਨੂੰ ਅਤੇ ਬਾਕੀਆਂ ਨੂੰ। ਮੈਂ ਪੈਰਾਂ ਭਾਰ ਉਨ੍ਹਾਂ ਦੇ ਕੋਲ ਬਹਿ ਗਿਆ। ਮੈਂ ਕਿਹਾ ਦੇਖਾਂ ਤਾਂ ਸਹੀ ਕਿ ਕਿਵੇਂ ਇਹ ਸਾਰਾ ਸੰਦ ਸੌਲਾ ਜਿਹਾ ਚਲਾ ਰਹੇ ਹਨ। ਇਹ ਕਿਵੇਂ ਜਿਹੇ ਮਹਿਸੂਸ ਕਰ ਰਹੇ ਹਨ, ਕੰਮ ਕਰਦੇ ਹੋਏ। ਇੰਨੇ ਨੂੰ ਉਹ ਬੰਦਾ ਆ ਗਿਆ, ਜਿਹੜਾ ਮੈਨੂੰ ਲੈ ਕੇ ਗਿਆ ਸੀ। ਕਹਿੰਦਾ ਇੱਥੇ ਬੈਠਾ ਕੀ ਕਰਦਾ ਯਾਰ ਤੂੰ? ਇਹਨਾਂ 'ਚ ਥੋੜ੍ਹਾ ਬੈਠਣਾ। ਤੂੰ ਐਕਟਰ ਹੈਂ ਯਾਰ ਐਕਟਰ।

--ਮੈਂ ਖਿਝ ਗਿਆ ਉਹਦੇ 'ਤੇ ਬਹੁਤ ਬੁਰੀ ਤਰ੍ਹਾਂ। ਮੈਨੂੰ ਲੱਗਾ ਕਿ ਇਹਦਾ ਮਤਲਬ ਕੀ ਹੈ। ਮੈਂ ਉਹਨੂੰ ਬਹੁਤ ਗੰਦੀ ਗਾਲ੍ਹ ਕੱਢੀ। ਮੈਂ ਕਿਹਾ, ਸਾਲਿਆ ਤੂੰ ਮੇਰਾ ਦਿਲ ਦਿਮਾਗ ਖਰੀਦ ਲਿਆ ਹੈ। ਤੂੰ ਮੈਥੋਂ ਐਕਟਿੰਗ ਕਰਾਉਣੀ ਹੈ ਕਿ ਤੂੰ ਮੈਨੂੰ ਪੂਰੇ ਦਾ ਪੂਰਾ ਖਰੀਦ ਲਿਆ ਬਈ ਮੈਂ ਕੁਝ ਸੋਚ ਨਹੀਂ ਸਕਦਾ, ਮਹਿਸੂਸ ਨਹੀਂ ਕਰ ਸਕਦਾ ਕੁਝ ਹੋਰ। ਮੈਂ ਤਾਂ ਬੈਠੂੰਗਾ ਇੱਥੇ। ਮੇਰੇ ਪੈਸੇ ਦਿਉ, ਮੈਂ ਤਾਂ ਵਾਪਸ ਜਾਣਾ। ਬਾਅਦ 'ਚ ਪਤਾ ਨਹੀਂ ਉਹਨੂੰ ਕੀ ਹੋਇਆ, ਉਹ ਢੈਲਾ ਪੈ ਗਿਆ। ਕਹਿੰਦਾ ਨਹੀਂ ਯਾਰ ਤੂੰ ਉਧਰ ਬੈਠਿਆ ਕਰ, ਨਸੀਰ ਸਾਹਿਬ ਕੋਲ ਬੈਠਿਆ ਕਰ। ਮੈਂ ਕਿਹਾ ਯਾਰ ਮੈਂ ਜਿੱਥੇ ਮਰਜ਼ੀ ਬੈਠਾਂ। ਚਲੋ ਜੀ, ਪਤਾ ਨਹੀਂ ਕਿਉਂ ਉਹ ਖਿਵ ਗਿਆ। ਉਹਨੇ ਮੈਨੂੰ ਕੁਝ ਨਹੀਂ ਕਿਹਾ, ਨਾ ਹੀ ਉਹਨੇ ਕਿਹਾ ਕਿ ਆਹ ਲੈ ਪੈਸੇ ਤੇ ਵਾਪਸ ਜਾਹ। ਉਹ ਫਿਲਮ ਜਿਹੀ ਪੂਰੀ ਹੋ ਗਈ ਪਰ ਚੱਲੀ-ਚੁੱਲੀ ਨਹੀਂ ਬਹੁਤੀ। ਪਰ ਉਸ ਫਿਲਮ ਦੇ ਦੌਰਾਨ, ਇਸ ਘਟਨਾ ਦੇ ਦੌਰਾਨ ਮੈਨੂੰ ਲੱਗਾ ਕਿ ਯਾਰ ਇਹ ਜਿਹੜੇ ਮੀਡੀਏ ਵਾਲੇ ਬੰਦੇ ਜਾਂ ਕੋਈ ਵੀ ਸਾਰੇ ਬੰਦੇ ਆ, ਯਾਰ ਬੰਦੇ ਬੰਦੇ ਨੂੰ ਇੱਥੇ ਕੋਈ ਸਮਝ ਨਹੀਂ ਪਾ ਰਿਹਾ। ਉਹ ਚਾਹ ਹੀ ਬਣਾ ਰਹੇ ਹਨ। ਐਕਟਰ ਕੋਈ ਵਿਸ਼ੇਸ਼ ਚੀਜ਼ ਕਿਉਂ ਹੈ? ਜੇ ਕੋਈ ਚਾਹ ਬਣਾ ਰਿਹਾ, ਕੋਈ ਐਕਟਿੰਗ ਕਰ ਰਿਹਾ, ਕੀ ਫਰਕ ਹੈ?



ਕੀ ਫਰਕ ਹੈ? ਕੁਛ ਵੀ ਨਹੀਂ। ਇਹ ਕਿਉਂ ਕ੍ਰਿਏਟ ਕਰ ਰੱਖੀਆਂ ਅਸੀਂ ਚੀਜ਼ਾਂ? ਇਹ ਕਿਉਂ ਪਾੜੇ ਪਾ ਰੱਖੇ ਹਨ?

--ਇਸ ਫਿਲਮ ਦੇ ਸੰਬੰਧ ਵਿਚ ਮੈਂ ਇਕ ਹੋਰ ਘਟਨਾ ਦੱਸਦਾ ਹਾਂ। ਜਦੋਂ ਮੈਨੂੰ ਪੈਸੇ ਮਿਲੇ। ਮੈਨੂੰ ਲੱਗਦਾ ਹੈ ਕਿ ਮਨੁੱਖ ਜਿਹੜਾ ਇਹ ਪੈਸਾ ਧੇਲਾ ਬਣਾ ਬੈਠਾ ਹੈ ਨਾ, ਇਹਨੇ ਬਹੁਤ ਵੱਡੀ ਸਮੱਸਿਆ ਖੜ੍ਹੀ ਕਰ ਦਿੱਤੀ ਹੈ। ਮੈਂ ਖਿਝ ਗਿਆ ਸੀ। ਜਦੋਂ ਮੈਨੂੰ ਪੈਸੇ ਮਿਲੇ, ਮੈਂ ਰਾਤ ਨੂੰ ਕਮਰੇ 'ਚ ਲਿਆਇਆ ਪੈਸੇ, ਤੇ ਥੱਲੇ ਵਿਛਾ ਲਏ ਬਿਸਤਰੇ 'ਤੇ। ਪਹਿਲਾਂ ਤਾਂ ਮੈਂ ਉਹਨਾਂ ਨੂੰ ਕੁੱਟਦਾ ਰਿਹਾ ਪੈਰਾਂ ਦੇ ਨਾਲ। ਮੈਂ ਕਿਹਾ ਯਾਰ ਇਹਨਾਂ ਹੀ ਕਾਗਜ਼ਾਂ ਨੇ ਭੂਚਾਲ ਪਾ ਰੱਖਿਆ ਹੈ ਜ਼ਿੰਦਗੀ 'ਚ। ਕਿਉਂ ਨਹੀਂ ਬੰਦੇ ਨੂੰ ਬੰਦਾ ਰਹਿਣ ਦਿੱਤਾ ਜਾ ਰਿਹਾ? ਫਿਰ ਮੈਂ ਜਿਵੇਂ ਵਾਣ ਦੇ ਮੰਜੇ 'ਤੇ ਢੂਹੀ ਰਗੜਦੇ ਹੁੰਦੇ ਹਨ, ਐਂ ਮੈਂ ਲਾਹ ਕੇ ਕੱਪੜੇ ਪੂਰੀ ਢੂਹੀ ਰਗੜੀ ਉਹਨਾਂ ਨੋਟਾਂ 'ਤੇ। ਫਿਰ ਮੈਨੂੰ ਲੱਗਾ ਕਿ ਪਾਟ ਹੀ ਨਾ ਜਾਣ ਕਿਤੇ (ਹਾਸਾ), ਫਿਰ ਇਕੱਠੇ ਕਰ ਲਏ। ਹਾਂ ਇਕੱਠੇ ਕਰ ਲਏ। ਆਖਿਰ ਨੂੰ ਮਨੁੱਖ ਹੀ ਹਾਂ। ਉਵੇਂ ਹੀ ਹੈ ਜੀਵਨ। ਇਕੱਠੇ ਕਰ ਲਏ। ਸਵੇਰ ਨੂੰ ਆਪਣੇ ਦੋਸਤਾਂ ਮਿੱਤਰਾਂ ਨੂੰ ਸੱਦੇ ਦਿੱਤੇ ਕਿ ਆਉ ਭਾਈ ਰੱਜ ਕੇ ਖਾਈਏ ਪੀਈਏ।

--ਸੋ ਇਸ ਕਿਸਮ ਦੀਆਂ ਘਟਨਾਵਾਂ ਬੰਬੇ ਚਲਦੀਆਂ ਰਹੀਆਂ। ਢਾਈ ਤਿੰਨ ਸਾਲ ਐਂ ਹੀ ਲੰਘ ਗਏ। ਫਿਰ ਅਚਾਨਕ ਹੀ ਮੈਨੂੰ ਚਮਕੌਰ ਸਾਹਿਬ ਤੋਂ ਸੱਦਾ ਆ ਗਿਆ। ਮੇਰਾ ਇਕ ਦੋਸਤ ਹੈ ਕੁਮਾਰ ਪਵਨਦੀਪ। ਉਹਨੇ ਚਮਕੌਰ ਸਾਹਿਬ ਇਕ ਨਾਟਕਾਂ ਦੀ ਟੀਮ ਤਿਆਰ ਕਰ ਰੱਖੀ ਸੀ। ਮੈਨੂੰ ਉਹਦਾ ਸੱਦਾ ਆ ਗਿਆ ਕਿ ਚਮਕੌਰ ਸਾਹਿਬ ਆ ਜਾ, ਆਪਾਂ ਬੱਚਿਆਂ ਦਾ ਇਕ ਨਾਟਕ ਕਰਨਾ। ਮੈਂ ਜੀ, ਉਹ ਪੈਸੇ ਸੀ ਮੇਰੇ ਕੋਲ, ਮੈਂ ਚਮਕੌਰ ਸਾਹਿਬ ਆ ਗਿਆ। ਉੱਥੇ ਆ ਕੇ ਬੱਚਿਆਂ ਦੇ ਅਸੀਂ ਨਾਟਕ ਕਰਦੇ ਰਹੇ। ਬੱਚਿਆਂ ਦੀਆਂ ਜੋ ਸਮੱਸਿਆਵਾਂ ਸਨ, ਅਸੀਂ ਉਨ੍ਹਾਂ ਨੂੰ ਡਰਾਮਾਟਾਈਜ਼ ਕਰਦੇ ਸੀ। ਜਿੱਦਣ ਮੈਂ ਡੇਢ ਦੋ ਮਹੀਨਿਆਂ ਬਾਅਦ ਜਾਣ ਲੱਗਾ, ਤਾਂ ਉਹ ਬੱਚੇ, ਨੌਜਵਾਨ ਮੁੰਡੇ ਕੁੜੀਆਂ, ਛੋਟੇ ਵੀ, ਵੱਡੇ ਵੀ, ਸਾਰੇ ਇਕੱਠੇ ਹੋ ਗਏ, ਉਹ ਜਿਹੜਾ ਗਰੁੱਪ ਸੀ ਚਮਕੌਰ ਸਾਹਿਬ ਵਾਲਾ, ਉਹ ਵੀ। ਉਹ ਸਾਰੇ ਰੋਣ-ਰਾਣ ਲੱਗ ਪਏ। ਕਹਿੰਦੇ ਭਾਅ ਜੀ ਤੁਸੀਂ ਨਾਟਕ ਹੀ ਕਰਨੇ ਹਨ, ਤੁਸੀਂ ਥਿਏਟਰ ਹੀ ਕਰਨਾ, ਇੱਥੇ ਕਰ ਲਉ। ਤੁਸੀਂ ਕਿਹੜਾ ਬੰਬੇ ਫਿਲਮਾਂ ਖਾਤਰ ਗਏ ਹੋ। ਮੈਂ ਭਾਵਕ ਹੋ ਗਿਆ। ਫਿਰ ਆਪਾਂ ਚਾਰ ਕੁ ਸਾਲ ਉੱਥੇ ਰਹਿ ਪਏ। ਚਾਰ ਸਾਲ ਫਿਰ ਮੈਂ ਚਮਕੌਰ ਸਾਹਿਬ ਹੀ ਰਿਹਾ। ਉੱਥੇ ਨਾਟਕ ਖੇਡਦਾ ਰਿਹਾ, ਬੰਬੇ ਗਿਆ ਹੀ ਨਹੀਂ। ਨਾ ਕੋਈ ਜੁੱਲੀ ਤਪੜਾ ਚੁੱਕਣ ਗਿਆ ਆਪਣਾ ਨਾ ਕੁਛ ਹੋਰ।

**ਤੇ ਜਦੋਂ ਤੁਸੀਂ ਚਮਕੌਰ ਸਾਹਿਬ ਗਰੁੱਪ ਨਾਲ ਨਾਟਕ ਖੇਡਦੇ ਸੀ, ਉਹ ਕਿਸ ਕਿਸਮ ਦੇ ਨਾਟਕ ਸਨ ਅਤੇ ਤੁਸੀਂ ਉਹ ਨਾਟਕ ਕਿੱਥੇ ਖੇਡਦੇ ਸੀ?**

—ਚਮਕੌਰ ਸਾਹਿਬ ਚੇਤਨਾ ਕਲਾ ਮੰਚ ਹੈ ਇਕ। ਉਹ ਜ਼ਿਆਦਾਤਰ ਇਨਕਲਾਬੀ ਵਿਚਾਰਧਾਰਾ ਦੇ ਹੀ ਬੰਦੇ ਸੀ। ਉਸ ਕਿਸਮ ਦੇ ਉਹ ਨਾਟਕ ਖੇਡਦੇ ਸੀ। ਉੱਥੇ ਅਸੀਂ ਬ੍ਰਤੋਲਤ ਬ੍ਰੈਖਤ ਦਾ ਨਾਟਕ 'ਮਿੱਟੀ ਨਾ ਹੋਈ ਮਤਰੇਈ' ਵੀ ਖੇਡਿਆ, ਦਮਨ ਹੁਰਾਂ ਦੇ ਨਾਟਕ ਵੀ ਖੇਡੇ, ਗ਼ਦਰੀ ਬਾਬਿਆਂ 'ਤੇ ਵੀ ਨਾਟਕ ਖੇਡੇ। 'ਕਿਰਨਾਂ ਦਾ ਕਾਫਲਾ' ਵੀ ਖੇਡਿਆ। ਇਸ ਕਿਸਮ ਦੇ ਨਾਟਕ ਖੇਡੇ। ਜ਼ਿਆਦਾਤਰ ਇਨਕਲਾਬੀ ਨਾਟਕ ਕਰਦੇ ਸੀ।

**ਤੇ ਕਰਦੇ ਪਿੰਡਾਂ ਦੇ ਵਿਚ ਸੀ?**

—ਪਿੰਡਾਂ ਦੇ ਵਿਚ। ਪੂਰੇ ਪੰਜਾਬ 'ਚ। ਬਹੁਤ ਮਸ਼ਹੂਰ ਹੋ ਗਈ ਸੀ ਉਹ ਟੀਮ। ਅਸੀਂ ਦੋਸਤ ਸੀ ਦੋਵੇਂ, ਮੈਂ ਅਤੇ ਪਵਨ। ਉਹ ਪਹਿਲਾਂ ਹੀ ਉੱਥੇ ਕੰਮ ਕਰ ਰਿਹਾ ਸੀ। ਅਸੀਂ ਦੋਹਾਂ ਜਣਿਆਂ ਨੇ ਰਾਇ ਕੀਤੀ। ਮੈਂ ਕਿਹਾ ਤੂੰ ਡਾਇਰੈਕਟਰ ਦੇ ਤੌਰ 'ਤੇ ਕੰਮ ਕਰ, ਮੈਂ ਐਕਟਰ ਦੇ ਤੌਰ 'ਤੇ ਡਿਵੈਲਪ ਕਰਦਾ ਹਾਂ। ਬਈ ਆਪਾਂ ਆਪੋ ਆਪਣੇ ਖੇਤਰ ਚੁਣ ਲਈਏ। ਤੂੰ ਡਾਇਰੈਕਸ਼ਨ 'ਚ ਆ

ਜਾ ਅਤੇ ਮੈਂ ਐਕਟਿੰਗ 'ਚ ਆ ਜਾਂਦਾ ਹਾਂ। ਫਿਰ ਮੈਂ ਐਕਟਿੰਗ 'ਚ ਬਹੁਤ ਸਾਰੀਆਂ ਚੀਜ਼ਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਉਦੋਂ। ਇਕ ਦਮਨ ਹੁਰਾਂ ਦਾ ਪਲੇਅ ਹੈ, 'ਛਿਪਣ ਤੋਂ ਪਹਿਲਾਂ' ਭਗਤ ਸਿੰਘ 'ਤੇ। ਉਹਦੇ ਵਿਚ ਮੈਂ ਬੋਘੇ ਦਾ ਰੋਲ ਕੀਤਾ, ਭੰਗੀ ਦਾ। ਤੇ ਸ਼ਾਇਦ ਮੈਂ ਆਪਣੇ ਮੂੰਹੋਂ ਨਹੀਂ ਕਹਿੰਦਾ, ਲੋਕ ਕਹਿੰਦੇ ਹਨ ਕਿ ਉਹ ਬਹੁਤ ਅੱਛਾ ਹੋਇਆ। ਪਾਤਰ ਦਾ ਅਹਿਸਾਸ, ਉਹਦੀ ਫੀਲਿੰਗ ਕੀ ਹੈ, ਮੈਂ ਉਹ ਤੁਹਾਡੇ ਨਾਲ ਸਾਂਝੀ ਕਰਦਾ ਹਾਂ। ਭਗਤ ਸਿੰਘ ਜਦੋਂ ਉਹਨੂੰ ਕਹਿੰਦਾ ਬਈ ਬੋਘਿਆ, ਇਸ ਤਰ੍ਹਾਂ ਦਾ ਨਾਂ ਹੈ ਉਹਦਾ, ਤੇ ਉਹ ਜਦੋਂ ਪਿਆਰ ਨਾਲ ਉਸ ਨੂੰ ਬੇਬੇ ਕਹਿ ਕੇ ਬੁਲਾਉਂਦਾ ਹੈ ਤਾਂ ਉਦੋਂ ਬੋਘਾ ਰੋਣ ਲੱਗ ਜਾਂਦਾ ਹੈ। ਜਿਹਦੇ ਅਰਥ ਇਸ ਤਰੀਕੇ ਦੇ ਨਿਕਲਦੇ ਸੀ ਉਹਦੇ 'ਚੋਂ। ਉਹ ਕਹਿੰਦਾ ਯਾਰ ਸਾਨੂੰ ਤਾਂ ਕਦੇ ਐਂ ਕਿਸੇ ਨੇ ਬੁਲਾਇਆ ਹੀ ਨਹੀਂ। ਭਗਤ ਸਿੰਘ ਬੋਘੇ ਨੂੰ ਬੇਬੇ ਕਹਿੰਦਾ ਕਿ ਤੂੰ ਤਾਂ ਮੇਰੀ ਬੇਬੇ ਆਂ। ਬੋਘਾ ਕਹਿੰਦਾ ਨਹੀਂ ਤੂੰ ਮੈਨੂੰ ਬੇਬੇ ਬੇਬੇ ਨਾ ਕਿਹਾ ਕਰ। ਕਮਾਲ ਦਾ ਡਾਇਲਾਗ ਲਿਖਿਆ ਦਮਨ ਹੁਰਾਂ ਨੇ। ਭਗਤ ਸਿੰਘ ਉਹਨੂੰ ਕਹਿੰਦਾ ਯਾਰ, 'ਛੋਟੇ ਹੁੰਦਿਆਂ ਮੇਰੀ ਬੇਬੇ ਮੇਰਾ ਗੰਦ ਚੁੱਕਦੀ ਰਹੀ ਹੈ। ਹੁਣ ਕਾਲ ਕੋਠੜੀ'ਚ ਤੂੰ ਮੇਰਾ ਗੰਦ ਚੁੱਕਦਾ ਹੈਂ। ਫਿਰ ਤੂੰ ਵੀ ਤਾਂ ਮੇਰੀ ਬੇਬੇ ਹੋਈ ਨਾ'। ਕਮਾਲ ਦੀ ਗੱਲ ਸੀ ਇਹ। ਯਾਰ ਬੰਦੇ ਧਾਹਾਂ ਮਾਰਨ ਲੱਗ ਜਾਂਦੇ ਸਨ ਉੱਥੇ। ਕੀ ਯਾਰ ਆਹ ਸੱਚਮੁੱਚ ਬਈ ਅਸੀਂ ਗੰਦ ਚੁੱਕਣ ਵਾਲਿਆਂ ਨੂੰ, ਇਹੋ ਜਿਹੇ ਕੰਮ ਕਰਨ ਵਾਲਿਆਂ ਨੂੰ ਬੰਦਿਆਂ ਨੂੰ ਕਿਹੜੇ ਦਰਜੇ 'ਤੇ ਲੈ ਕੇ ਜਾ ਰਹੇ ਹਾਂ। ਕਿਹੜੇ ਲੈਵਲ 'ਤੇ ਅਸੀਂ ਉਹਨੂੰ ਸਮਝ ਰਹੇ ਹਾਂ, ਮਹਿਸੂਸ ਕਰ ਰਹੇ ਹਾਂ। ਬਹੁਤ ਕਮਾਲ ਦਾ ਸੀ। ਉਹ ਨਾਟਕ ਫਿਰ ਬਹੁਤ ਪਾਪੂਲਰ ਹੋਇਆ ਪੰਜਾਬ ਦੇ ਵਿਚ। ਉਹਨੂੰ ਅਸੀਂ ਬਹੁਤ ਖੇਡਿਆ।

**ਤੁਸੀਂ ਕਹਿੰਦੇ ਹੋ ਕਿ ਉਸ ਵੇਲੇ ਤੁਸੀਂ ਐਕਟਿੰਗ 'ਤੇ ਜ਼ੋਰ ਦੇਣਾ ਸ਼ੁਰੂ ਕਰ ਦਿੱਤਾ ਸੀ, ਆਪਣੇ ਆਪ ਨੂੰ ਤਿਆਰ ਕਰਨ ਲਈ। ਜਿਹੜਾ ਆਪਣਾ ਰੋਲ ਸੀ ਉਸ ਨੂੰ ਕਿਵੇਂ ਤਿਆਰ ਕਰਦੇ ਸੀ? ਕਿਵੇਂ ਤੁਸੀਂ ਮਹਿਸੂਸ ਕਰਦੇ ਸੀ, ਕਿਸੇ ਵੀ ਪਾਤਰ ਦੀ ਤਿਆਰੀ ਕਰਦੇ ਸਮੇਂ?**

--ਮੇਰੇ ਤਿਆਰੀ ਕਰਨ ਦੇ ਜਿਹੜੇ ਤਰੀਕੇ ਸੀ ਉਹਨਾਂ ਵਿਚ ਸੀ ਇਕ ਤਾਂ ਮੈਂ ਸਵੇਰੇ ਉੱਠਣਾ, ਮੈਂ ਆਪਣਾ ਅਭਿਆਸ ਕਰਨਾ, ਯੋਗ ਦਾ ਅਭਿਆਸ ਕਰਨਾ, ਸੈਰ ਲਈ ਨਿਕਲਣਾ, ਦੌੜਨਾ। ਇਸ ਕਿਸਮ ਦੀਆਂ ਚੀਜ਼ਾਂ ਸੀ। ਆਵਾਜ਼ 'ਤੇ ਮੈਂ ਬਹੁਤ ਅਭਿਆਸ ਕਰਦਾ ਰਿਹਾਂ। ਇਕ ਕਮਰਾ ਹੁੰਦਾ ਸੀ, ਸਾਹਮਣੇ ਹੀ ਉੱਥੇ ਸਾਡੇ। ਜਿਹੜੇ ਘਰ ਦੇ ਵਿਚ ਅਸੀਂ ਰਹਿੰਦੇ ਹੁੰਦੇ ਸੀ, ਬਹੁਤ ਵੱਡਾ ਸ਼ੀਸ਼ਾ ਲੱਗਾ ਹੁੰਦਾ ਸੀ। ਉਹਦੇ ਸਾਹਮਣੇ ਐਕਸਰਸਾਈਜ਼ਾਂ ਕਰਦੇ ਰਹਿਣਾ। ਇਹ ਹੁੰਦਾ ਸੀ ਕਿ ਸਵੇਰੇ ਤੋਂ ਉੱਠ ਕੇ ਰੋਟੀ ਖਾ ਲਈ। ਫਿਰ ਸਾਰਾ ਸਾਰਾ ਦਿਨ ਰਿਹਰਸਲ ਚਲਦੀ ਸੀ। ਮੁੱਖ ਤੌਰ 'ਤੇ ਇਹ ਗੱਲਾਂ ਹੁੰਦੀਆਂ ਸੀ ਉੱਥੇ। ਇਹੋ ਜਿਹਾ ਸੈਂਟਰ ਬਣ ਗਿਆ ਸੀ ਉਹ। ਸਾਰਾ ਸਾਰਾ ਦਿਨ ਰਿਹਰਸਲ ਚੱਲਦੀ ਰਹਿੰਦੀ ਸੀ। ਮੈਂ ਹਮੇਸ਼ਾਂ ਹੀ ਕਹਿੰਦਾ ਹਾਂ ਕਿ ਜਦੋਂ ਵੀ ਤੁਹਾਡੀ ਕੋਈ ਕਲਾ ਹੈ, ਖਾਸ ਤੌਰ 'ਤੇ ਰੰਗਮੰਚ ਦੀ, ਉਸ ਵਿਚ ਜਦੋਂ ਤੁਸੀਂ ਐਕਟਿੰਗ ਕਰ ਰਹੇ ਹੋ ਜਾਂ ਕੋਈ ਪਾਤਰ ਤਿਆਰ ਕਰ ਰਹੇ ਹੋ, ਜਾਂ ਜਿਹੜੇ ਨਾਟਕ ਤੁਸੀਂ ਕਰ ਰਹੇ ਹੋ, ਉਨ੍ਹਾਂ ਵਿਚ ਨਾਅਰਾ ਥੋੜ੍ਹਾ ਜਿਹਾ ਘੱਟ ਹੋਵੇ ਤੇ ਫੀਲਿੰਗ ਨਾਲ, ਅਹਿਸਾਸ ਹੋਣ, ਜਜ਼ਬਾਤ ਹੋਣ ਤਾਂ ਜੁ ਦੂਜੇ ਬੰਦੇ ਵੀ ਜੁੜ ਸਕਣ। ਇਹ ਮੇਰੇ ਅੰਦਰ ਕਿਤੇ ਚੀਜ਼ਾਂ ਉਦੋਂ ਚੱਲੀ ਜਾਂਦੀਆਂ ਸੀ। ਤੇ ਮੇਰੇ ਫੋਕਸ ਦੇ ਵਿਚ ਇਹ ਹੀ ਸੀ। ਤੇ ਜਦੋਂ ਮੈਂ ਆਪਣੇ ਪਾਤਰ ਵੀ ਕਰਦਾ ਸੀ, ਉਹ ਇਮੋਸ਼ਨਜ਼ ਦੇ ਬਹੁਤ ਨੇੜੇ ਹੁੰਦੇ ਸੀ। ਹਿਊਮਨ ਲਾਈਫ ਦੇ ਵਿਚ ਜੋ ਇਮੋਸ਼ਨਜ਼ ਨੇ, ਜੋ ਜਜ਼ਬਾਤ ਨੇ, ਉਹਨਾਂ ਨੂੰ ਟੱਚ ਕੀਤਾ ਜਾਵੇ। ਇਹ ਮੇਰੀ ਬੇਸਿਕ ਤਿਆਰੀ ਦੇ ਸਾਧਨ ਸਨ।

**ਤੁਸੀਂ ਮਹਿਸੂਸ ਕਰਦੇ ਸੀ ਬਈ ਨਾਅਰੇ ਨਾਲੋਂ ਜੇ ਤੁਸੀਂ ਭਾਵਨਾਵਾਂ ਨੂੰ ਛੋਹਣ ਦੀ ਕੋਸ਼ਿਸ਼ ਕਰੋ ਤਾਂ ਤੁਸੀਂ ਜ਼ਿਆਦਾ ਕਾਮਯਾਬ ਹੋ ਸਕਦੇ ਹੋ, ਦੂਸਰੇ ਬੰਦੇ ਨੂੰ ਟੱਚ ਕਰਨ ਲਈ?**



—ਬਿਲਕੁਲ। ਕਿਉਂਕਿ ਬੇਸਿਕਲੀ ਤਾਂ ਦੂਸਰੇ ਨੂੰ ਕਲਾਵਾਂ ਸੈਂਸਟਾਇਜ਼ ਕਰਦੀਆਂ ਹਨ, ਸੰਵੇਦਨਸ਼ੀਲ ਬਣਾਉਂਦੀਆਂ ਹਨ। ਜਦੋਂ ਅਸੀਂ ਅੰਦਰੋਂ ਸੰਵੇਦਨਸ਼ੀਲ ਹੋਵਾਂਗੇ, ਨਾਲ ਨਾਲ ਸਮਝਦਾਰੀ ਵੀ ਚਲਦੀ ਰਹੇਗੀ। ਮੈਂ ਉਸ ਤੋਂ ਮੁਨਕਰ ਨਹੀਂ ਹੁੰਦਾ ਕਿ ਤੁਹਾਡੀ ਪੁਲੀਟੀਕਲ ਸਮਝ ਜਾਂ ਸਮਾਜਕ ਸਮਝ, ਉਹ ਨਾਲ ਚੱਲੇ। ਪਰ ਇਹਨੂੰ ਅਸੀਂ ਇਕੱਲੇ ਐਂ ਪੱਥਰਾਂ ਵਾਂਗੂੰ ਨਾ ਕਰੀਏ। ਊਂ ਨਹੀਂ। ਜਜ਼ਬਾਤਾਂ, ਭਾਵਨਾਵਾਂ ਨਾਲ ਵੀ ਕਲਾਵਾਂ ਜੁੜਨ। ਉਹ ਵੀ ਅਹਿਮ ਹਨ।

**ਚਾਰ ਸਾਲ ਚਮਕੌਰ ਸਾਹਿਬ ਦੀ ਟੀਮ ਦੇ ਨਾਲ ਕੰਮ ਕੀਤਾ। ਫਿਰ ਉਸ ਤੋਂ ਬਾਅਦ ਕਿੱਥੇ ਗਏ?**

—ਇਹਨਾਂ ਚਾਰ ਸਾਲਾਂ ਦੇ ਦੌਰਾਨ ਮੈਨੂੰ ਲੱਗਾ ਕਿ ਅਸੀਂ ਨਾਅਰੇਬਾਜ਼ੀ 'ਤੇ ਥੋੜ੍ਹਾ ਜਿਹਾ ਵੱਧ ਜ਼ੋਰ ਦੇ ਰਹੇ ਹਾਂ। ਇਕ ਜਿਹੜੇ ਵਿਸ਼ੇ ਸੀ ਨਾ, ਮੈਂ ਕਿਤੇ ਨਾ ਕਿਤੇ ਹੌਲੀ ਹੌਲੀ ਗਰੀਬਾਂ ਵਾਲੇ ਪਾਸੇ ਨੂੰ ਵੱਧ ਆਉਣਾ ਚਾਹ ਰਿਹਾ ਸੀ। ਜਿਹੜੇ ਵਿਸ਼ੇ ਹਨ, ਉਹ ਮਜ਼ਦੂਰਾਂ ਨਾਲ ਵੱਧ ਸੰਬੰਧਤ ਹੋਣ। ਕਿਤੇ ਨਾ ਕਿਤੇ ਮੈਂ ਜਾਤਪਾਤ ਬਾਰੇ ਵੀ ਸੋਚ ਰਿਹਾ ਸੀ। ਮੈਂ ਇੱਥੇ ਚਮਕੌਰ ਸਾਹਿਬ ਹੀ ਨਾਟਕ ਤਿਆਰ ਕੀਤਾ ਸੀ 'ਜੂਠ'। ਗੁਰਸ਼ਰਨ ਭਾਅ ਜੀ ਕਾਸਟ (ਜਾਤ) ਦੇ ਮੁੱਦੇ 'ਤੇ ਆਪਣੇ ਨਾਟਕਾਂ ਵਿਚ ਗੱਲ ਕਰਦੇ ਸੀ, ਬਈ ਜਾਤ ਦਾ ਆਹਾ ਆਹਾ ਦੁੱਖ ਦਰਦ ਹਢਾਉਂਦੇ ਹਨ ਬੰਦੇ। ਪਰ ਮੈਨੂੰ ਲੱਗਦਾ ਸੀ ਇਸ ਦੀ ਹੋਰ ਲੋੜ ਹੈ ਅਜੇ। ਬਈ ਇਸ ਬਾਰੇ ਸਿੱਧੇ ਤੌਰ 'ਤੇ ਪੂਰੇ ਪੂਰੇ ਨਾਟਕ ਹੋਣ। ਨਾ ਕਿ ਕੋਈ ਇਕ ਅੱਧਾ ਪਾਤਰ ਕਿਸੇ ਨਾਟਕ ਦੇ ਵਿਚ ਹੋਵੇ। ਫਿਰ 'ਜੂਠ' ਕੀਤਾ ਸੀ। 'ਜੂਠ' ਚਮਕੌਰ ਸਾਹਿਬ ਦੀ ਟੀਮ ਵੱਲੋਂ ਕੀਤਾ ਗਿਆ ਸੀ ਪਹਿਲੀ ਵਾਰ। ਇਕ ਮਈ 'ਤੇ ਜਦੋਂ ਇਹ ਖੇਡਿਆ ਗਿਆ, ਫਿਰ ਗੁਰਸ਼ਰਨ ਭਾਅ ਜੀ ਨੇ ਬਿਲਕੁਲ ਸਿੱਧੇ ਤੌਰ 'ਤੇ ਇਹ ਗੱਲ ਕਹਿ ਦਿੱਤੀ ਕਿ ਇਹ ਜਿਹੜੇ ਨਾਟਕ ਹਨ, ਇਸ ਕਿਸਮ ਦੇ, ਇਹ ਪੰਜਾਬ 'ਚ ਹੋਣੇ ਬਹੁਤ ਜ਼ਰੂਰੀ ਹਨ। ਉਹਨਾਂ ਨੇ ਮੇਰੇ ਕੰਮ ਦੀ ਬਹੁਤ ਪ੍ਰਸ਼ੰਸਾ ਕੀਤੀ। ਇਹਦੇ 'ਤੇ ਆਰਟੀਕਲ ਵੀ ਲਿਖਿਆ। ਫਿਰ ਚਾਰ ਕੁ ਸਾਲ ਚਮਕੌਰ ਸਾਹਿਬ ਰਹਿਣ ਤੋਂ ਬਾਅਦ ਮੈਨੂੰ ਲੱਗਾ ਕਿ ਹੁਣ ਥੋੜ੍ਹੀ ਤਬਦੀਲੀ ਕਰਨੀ ਚਾਹੀਦੀ। ਮੈਨੂੰ ਆਪਣੇ ਲੈਵਲ 'ਤੇ ਚੀਜ਼ਾਂ ਨੂੰ ਕਰਨਾ ਚਾਹੀਦਾ ਹੈ। ਮੈਂ ਚਮਕੌਰ ਸਾਹਿਬ ਛੱਡ ਕੇ ਪਟਿਆਲੇ ਆ ਗਿਆ।

--ਪਟਿਆਲੇ ਆ ਕੇ ਮੈਂ ਨੁੱਕੜ ਨਾਟਕ ਦੀ ਪਰੰਪਰਾ ਸ਼ੁਰੂ ਕਰ ਦਿੱਤੀ। ਪਟਿਆਲੇ ਆ ਕੇ ਮੈਂ ਬਲਜਿੰਦਰ ਨਸਰਾਲੀ ਦੀ ਕਹਾਣੀ 'ਤੇ ਆਧਾਰਤ ਨਾਟਕ 'ਘਸਿਆ ਹੋਇਆ ਆਦਮੀ' ਗਲੀਆਂ ਵਿਚ ਕਰਨਾ ਸ਼ੁਰੂ ਕਰ ਦਿੱਤਾ। ਹੌਲੀ ਹੌਲੀ ਫਿਰ ਮੈਂ ਪਿੰਡਾਂ ਨੂੰ ਨਿਕਲ ਗਿਆ। ਪਿੰਡਾਂ ਦੇ ਵਿਚ ਵੀ ਜਾ ਜਾ ਕੇ ਨਾਟਕ ਕਰਨੇ। ਦੋ ਕੁ ਸਾਲ ਮੈਂ ਰਿਹਾ ਇੱਥੇ ਪਟਿਆਲੇ। ਜਦੋਂ ਅਸੀਂ ਚਮਕੌਰ ਸਾਹਿਬ ਵਾਲੀ ਟੀਮ ਵਿਚ ਸੀ ਤਾਂ ਅਸੀਂ ਐਧਰ ਨੂੰ ਨਿਕਲਦੇ ਹੁੰਦੇ ਸੀ ਲਹਿਰੇਗਾਗੇ ਵੱਲ ਦੇ ਏਰੀਏ ਨੂੰ। ਮਾਨਸਾ, ਬਠਿੰਡਾ ਵੱਲ ਨੂੰ। ਤੇ ਮੈਨੂੰ ਲੱਗਦਾ ਸੀ ਕਿ ਇਹ ਬਹੁਤ ਬੈਕਵਾਰਡ ਏਰੀਆ ਹੈ, ਇੱਥੇ ਆ ਕੇ ਮੈਂ ਕਦੇ ਕੰਮ ਕਰਾਂ। ਪਟਿਆਲੇ ਦੋ ਕੁ ਸਾਲ ਲਾਉਣ ਤੋਂ ਬਾਅਦ ਮੈਂ ਮਿਥ ਲਿਆ ਕਿ ਹੁਣ ਆਪਾਂ ਲਹਿਰੇਗਾਗੇ ਵੱਲ ਚਲਦੇ ਹਾਂ।

--ਵਿਆਹ ਮੇਰਾ ਹੋ ਚੁੱਕਾ ਸੀ। ਜਸਵਿੰਦਰ ਹੈ ਮੇਰੀ ਵਾਈਫ ਦਾ ਨਾਂ। ਉਹਨੂੰ ਮੈਂ ਕਿਹਾ ਬਈ ਕਿਵੇਂ ਕਰੀਏ। ਕਹਿੰਦੀ ਕੀ? ਮੈਂ ਕਿਹਾ ਆਪਾਂ ਲਹਿਰੇ ਵੱਲ ਚੱਲਦੇ ਹਾਂ। ਉਧਰ ਨਾਟਕ ਟੀਮ ਬਣਾ ਕੇ ਸਾਰੇ ਪਿੰਡਾਂ 'ਚ ਕੰਮ ਕਰਾਂਗੇ। ਉੱਧਰ ਦੇ ਏਰੀਏ ਵਿਚ। ਉਹ ਕਹਿੰਦੀ ਠੀਕ ਹੈ। ਤਾਂ ਮੈਂ ਸੁਨਾਮ ਜਾ ਕੇ ਰਹਿਣਾ ਚਾਹੁੰਦਾ ਸੀ ਬਈ ਸੁਨਾਮ ਕੋਈ ਇਹੋ ਜਿਹਾ ਘਰ ਲਵਾਂ ਜਿੱਥੇ ਰੀਹਰਸਲ ਲਈ ਮੈਨੂੰ ਜਗ੍ਹਾ ਮਿਲ ਜਾਏ। ਪਰ ਉੱਥੇ ਮੈਨੂੰ ਮਿਲਿਆ ਨਹੀਂ ਇਹੋ ਜਿਹਾ ਕੋਈ ਘਰ। ਮੇਰਾ ਇਕ ਦੋਸਤ ਹੈ ਕੰਵਲਜੀਤ ਢੀਂਡਸਾ, ਲਹਿਰੇ ਦੇ ਵਿਚ ਉਹਦਾ ਆਪਦਾ ਇਕ ਸਕੂਲ ਹੈ। ਉਹ ਮੈਨੂੰ ਕਹਿੰਦਾ ਤੂੰ ਇੱਥੇ ਆ ਜਾ ਯਾਰ। ਤੇ ਚੰਗਾਲੀ ਆਲੀ ਮੈਨੂੰ ਘਰ ਮਿਲ

ਗਿਆ ਸੀ। ਇਹਨੀਂ ਦਿਨੀਂ ਮੇਰਾ ਚੰਗਾਲੀ ਆਲੀ ਘਰ ਹੈ। ਉੱਥੇ ਕਿਸੇ ਮੇਰੇ ਦੋਸਤ ਦਾ ਘਰ ਸੀ। ਉਹਨੇ ਮੈਨੂੰ ਚਾਬੀ ਦਿੱਤੀ ਹੋਈ ਸੀ। ਉਹ ਕਹਿੰਦਾ ਯਾਰ ਤੂੰ ਉੱਥੇ ਜਾ ਕੇ ਰਹਿ, ਸੁਨਾਮ ਨਾ ਰਹਿ। ਮੈਂ ਉਸ ਘਰੇ ਆ ਕੇ ਰਹਿਣਾ ਸ਼ੁਰੂ ਕਰ ਦਿੱਤਾ। ਡੇਢ ਦੋ ਕਿਲੋਮੀਟਰ ਦਾ ਈ ਫਰਕ ਹੈ ਲਹਿਰੇ ਦਾ ਅਤੇ ਚੰਗਾਲੀ ਆਲੀ ਦਾ। ਡੇਢ ਕੁ ਕਿਲੋਮੀਟਰ ਦਾ। ਵਿਚੇ ਹੀ ਹੈ ਲਗਪਗ ਲਹਿਰੇ ਦੇ। ਉੱਥੇ ਫਿਰ ਸੈਂਟਰ ਬਣਾਇਆ। ਤੇ ਹੁਣ ਘੱਟੋ ਘੱਟ 15 ਸਾਲ ਤੋਂ ਉੱਪਰ ਹੋ ਗਏ ਹਨ। ਹੁਣ ਉੱਥੇ ਹੀ ਸਾਰਾ ਕੰਮ ਚੱਲ ਰਿਹਾ। ਅਜੇ ਤਕ ਵੀ। ਭਾਵੇਂ ਕਿ ਮੇਰੀ ਜਿਹੜੀ ਜੀਵਨ ਸਾਥਣ ਹੈ, ਜਸਵਿੰਦਰ, ਉਹ ਪਿਛਲੇ ਅੱਠ ਸਾਲਾਂ ਤੋਂ ਚੰਡੀਗੜ੍ਹ 'ਚ ਅਧਿਆਪਕ ਹੈ। ਪਰ ਮੇਰੀ ਜਿਹੜੀ ਟੀਮ ਹੈ, ਮੇਰਾ ਜਿਹੜਾ ਸੈਂਟਰ ਹੈ, ਉਹ ਲਹਿਰੇਗਾਗੇ ਹੈ। ਮੈਂ ਚੰਡੀਗੜ੍ਹ 'ਚ ਆਪਣੀ ਟੀਮ ਨਹੀਂ ਬਣਾਈ। ਉਹਦਾ ਕਾਰਨ ਇਹ ਸੀ ਕਿ ਮੈਨੂੰ ਲਗਦਾ ਸੀ ਕਿ ਮੈਂ ਆਪਣੀ ਐਨਰਜੀ ਵੱਧ ਅਜੇ ਉੱਥੇ ਲਾਵਾਂ। ਜਿਵੇਂ ਜਿਵੇਂ ਐਨਰਜੀ ਘਟੇਗੀ, ਚਲੋ ਫਿਰ ਕਿਤੇ ਘਰ ਬੈਠ ਕੇ ਵੀ ਕੰਮ ਕਰ ਲਵਾਂਗੇ, ਚੰਡੀਗੜ੍ਹ ਜਾਂ ਹੋਰ ਕਿਤੇ ਕੰਮ ਚੱਲ ਸਕਦਾ ਹੈ। ਪਹਿਲਾਂ ਮੈਂ ਆਪਣੀ ਪੂਰੀ ਐਨਰਜੀ ਪਿੰਡਾਂ ਦੇ ਵਿਚ ਲਾਵਾਂ। ਤੇ ਉਹਨਾਂ ਦੇ ਵਿਚ ਜਿਹੜਾ ਮੇਰਾ ਫੋਕਸ ਹੈ, ਜ਼ਿਆਦਾਤਰ ਉਹ ਹੈ ਕਿ ਸ਼ੋਅ ਕਰਾਉਣ ਵਾਸਤੇ ਮੈਨੂੰ ਬੁਲਾ ਲੈਂਦੇ ਬੰਦੇ, ਕਿਸਾਨ ਜਥੇਬੰਦੀਆਂ ਦੇ ਲੋਕ ਨੇ, ਕਾਮਰੇਡ ਵਿਚਾਰਧਾਰਾ ਦੇ ਲੋਕ ਨੇ। ਇਕ ਇਹ ਤਰੀਕਾ ਹੈ। ਦੂਸਰਾ ਜਿਹੜਾ ਮੇਰਾ ਖੁਦ ਦਾ ਆਪਣਾ ਤਰੀਕਾ ਹੈ, ਉਹ ਇਹ ਹੈ ਕਿ ਮੈਂ ਸਰਕਾਰੀ ਸਕੂਲਾਂ 'ਚ ਜਾਂਦਾ ਹਾਂ। ਸਰਕਾਰੀ ਸਕੂਲਾਂ 'ਚ ਜਾ ਕੇ ਅਸੀਂ ਬੱਚਿਆਂ ਨਾਲ ਕੁਛ ਤਾਂ ਪਹਿਲਾਂ ਅਸੀਂ ਆਪਣੇ ਲਿਖੇ ਹੋਏ ਨਾਟਕ ਖੇਡਦੇ ਰਹੇ ਹਾਂ ਬਹੁਤ ਦੇਰ ਤਾਂ ਆਪਣੇ ਤਿਆਰ ਕੀਤੇ ਹੋਏ ਨਾਟਕ। ਹੁਣ ਬੱਚਿਆਂ ਦੀਆਂ ਕਹਾਣੀਆਂ ਨੂੰ ਲੈ ਕੇ ਮੌਕੇ 'ਤੇ ਉਹਨਾਂ ਨੂੰ ਨਾਟਕ ਖੇਡਣ ਦਾ ਤਰੀਕਾ ਦੱਸੀਦਾ ਹੈ ਕਿ ਕਿਵੇਂ 10-15-20 ਮਿੰਟ ਦੇ ਵਿਚ ਤੁਸੀਂ ਨਾਟਕ ਤਿਆਰ ਕਰ ਸਕਦੇ ਹੋ, ਬਿਨਾਂ ਕੋਈ ਪੈਸਾ ਖਰਚੇ ਦੇ। ਪਲੇਅ ਦੇ ਮੈਥਡ ਨਾਲ। ਉਹ ਅਸੀਂ ਕਰਦੇ ਹਾਂ ਕੰਮ। ਨਾਲ ਆਪ ਇਕ ਟੀਮ ਬੱਚਿਆਂ ਦਾ ਨਾਟਕ ਖੇਡਦੀ ਹੈ। ਇਕ ਤਾਂ ਉਹਨਾਂ ਨੂੰ ਬਣਾਉਣ ਦਾ ਤਰੀਕਾ ਦੱਸਦੇ ਹਾਂ। ਮੌਕੇ 'ਤੇ ਖਿਡਾ ਦਿੰਦੇ ਹਾਂ ਉਹਨਾਂ ਤੋਂ।ਉਹ ਉਧਰਲੇ ਸਕੂਲਾਂ 'ਚ ਮਾਲਵੇ ਵਾਲਿਆਂ 'ਚ ਸਾਰਿਆਂ 'ਚ, ਜਿੱਥੇ ਤਕ ਜਾ ਸਕਦੇ ਹਾਂ। ਉੱਥੇ ਕਿਸੇ ਅਧਿਆਪਕ ਨੂੰ ਕਹੀਦਾ ਹੈ ਕਿ ਅਸੀਂ ਆ ਰਹੇ ਹਾਂ, ਨਾਟਕ ਕਰਨੇ ਹਨ। ਜਾਂ ਆਪਣੇ ਆਪ ਵੀ ਚਲੇ ਜਾਈਦਾ ਹੈ। ਦੂਸਰਾ ਤਰੀਕਾ ਇਹ ਹੈ।

**ਤੁਹਾਡੇ ਹੁਣ ਦੇ ਕੰਮ ਬਾਰੇ ਆਪਾਂ ਬਾਅਦ 'ਚ ਗੱਲ ਕਰਦੇ ਹਾਂ, ਪਹਿਲਾਂ ਪਟਿਆਲੇ ਦੀ ਗੱਲ ਖਤਮ ਕਰ ਲਈਏ। ਪਟਿਆਲੇ ਦੀ ਰਿਹਾਇਸ਼ ਦੇ ਦੌਰਾਨ, ਇਕ ਤਾਂ ਤੁਸੀਂ 'ਘਸਿਆ ਹੋਇਆ ਆਦਮੀ' ਖੇਡਿਆ, ਉਸ ਤੋਂ ਬਿਨਾਂ ਹੋਰ ਕਿਹੜੇ ਨਾਟਕ ਕੀਤੇ ਉਨ੍ਹਾਂ ਦਿਨਾਂ 'ਚ?**

—'ਘਸਿਆ ਹੋਇਆ ਆਦਮੀ' ਹੀ ਮੈਂ ਜ਼ਿਆਦਾ ਉੱਥੇ ਕਰਦਾ ਰਿਹਾਂ। ਉੱਥੇ ਇਕ ਦੋ ਹੋਰ ਨਾਟਕ ਕੀਤੇ ਪਰ ਉਹ ਪਹਿਲੇ ਪੁਰਾਣੇ ਨਾਟਕ ਹੀ ਸੀਗੇ, ਜਿਹੜੇ ਅਸੀਂ ਚਮਕੌਰ ਸਾਹਿਬ ਕਰਦੇ ਹੁੰਦੇ ਸੀ, ਉਸ ਕਿਸਮ ਦੇ ਸੀ। ਇੱਥੋਂ ਤਕ ਕਿ ਮੈਂ 'ਬਾਲ ਭਗਵਾਨ' ਨਾਟਕ ਵੀ ਕੀਤਾ ਜਿਹੜਾ ਨਾਟਕ ਤਰਕਸ਼ੀਲਤਾ ਨਾਲ ਜੁੜਿਆ ਹੋਇਆ ਸੀ, ਵੱਡਾ ਨਾਟਕ ਸੀ ਜਿਸ ਨੂੰ ਅੱਠ ਦਸ ਜਣੇ ਕਰਦੇ ਸੀ। ਜ਼ਿਆਦਾਤਰ ਅਸੀਂ ਉੱਥੇ 'ਘਸਿਆ ਹੋਇਆ ਆਦਮੀ' ਹੀ ਕਰਦੇ ਰਹੇ, ਨੁੱਕੜ ਨਾਟਕਾਂ 'ਚ ਅਸੀਂ। ਥੋੜ੍ਹਾ ਟਾਇਮ ਹੀ ਰਿਹਾ ਨਾ ਮੈਂ ਉੱਥੇ ਡੇਢ ਦੋ ਸਾਲ ਹੀ।

**ਤੇ ਹੁਣ ਤੁਹਾਡੇ ਹੁਣ ਦੇ ਕੰਮ ਦੀ ਗੱਲ ਕਰਦੇ ਹਾਂ। ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਬਈ ਤੁਸੀਂ ਨੁੱਕੜ ਨਾਟਕ ਚੁਣਿਆ। ਤੁਸੀਂ ਦੂਜੀ ਤਰ੍ਹਾਂ ਦੇ ਨਾਟਕ ਜਿਹਨਾਂ 'ਚ ਜ਼ਿਆਦਾ**



**ਕਲਾਕਾਰ ਹੋਣ ਜਾਂ ਜਿਸ ਨਾਟਕ 'ਚ ਵੱਡੇ ਸੈੱਟ ਦੀ ਲੋੜ ਹੋਵੇ, ਤੁਸੀਂ ਉਸ ਤਰ੍ਹਾਂ ਦਾ ਨਾਟਕ ਕਰਨ ਦੀ ਚੋਣ ਨਹੀਂ ਕੀਤੀ। ਤੁਸੀਂ ਨੁੱਕੜ ਨਾਟਕ ਨੂੰ ਹੀ ਕਿਉਂ ਚੁਣਿਆ? ਇਹ ਜਿਹੜੀ ਵਿਧਾ ਹੈ, ਉਹ ਕਿਉਂ ਚੁਣੀ?**

—ਇਹ ਚੀਜ਼ਾਂ ਮੈਂ ਪ੍ਰੈਕਟੀਕਲੀ ਸਿੱਖੀਆਂ ਅਤੇ ਨਾਲ ਦੀ ਨਾਲ ਮੇਰੀ ਸਮਝ ਵੀ ਵਿਕਾਸ ਕਰਦੀ ਰਹੀ ਹੈ। ਉਹ ਕਿਵੇਂ ਕਿ ਮੈਂ ਸ਼ੈਕਸਪੀਅਰ ਨੂੰ ਵੀ ਕੀਤਾ, ਮੈਕਬੈਥ ਨੂੰ ਵੀ ਕੀਤਾ। ਪੱਚੀ-ਤੀਹ ਜਣੇ ਸੀ ਅਸੀਂ। ਹੁਣ ਜੇ ਮੇਰੀ ਚਾਰ ਕੁ ਬੰਦਿਆਂ ਦੀ ਟੀਮ ਹੈ, ਉਦੂੰ ਪਹਿਲਾਂ ਪੰਦਰਾਂ-ਪੰਦਰਾਂ, ਵੀਹ-ਵੀਹ ਜਣੇ ਵੀ ਹੁੰਦੇ ਸੀ। ਪਰ ਉਹਦੇ 'ਚ ਨਾਲ ਨਾਲ ਮੈਂ ਸਿੱਖਦਾ ਰਹਿੰਦਾ ਸੀ ਕਿ ਇਹ ਚੀਜ਼ਾਂ ਕਿਵੇਂ ਹੋਣ? ਕੋਈ ਹੋਰ ਸ਼ੈਲੀ ਕ੍ਰਿਏਟ ਹੋਵੇ? ਵੱਡੀ ਟੀਮ ਦੇ ਖਰਚੇ ਪੂਰੇ ਨਹੀਂ ਸੀ ਹੁੰਦੇ। ਕਰਾਉਣ ਵਾਲੇ ਪ੍ਰਬੰਧਕ ਤੁਹਾਡਾ ਦਸ ਪੰਦਰਾਂ ਬੰਦਿਆਂ ਦਾ ਖਰਚਾ ਕਿੱਥੋਂ ਝੱਲਣ? ਫਿਰ ਸਾਊਂਡ ਦਾ ਪੰਗਾ। ਅਜੇ ਤਕ ਪੰਜਾਬ ਦੇ ਵਿਚ ਬੰਦਿਆਂ ਤੋਂ, ਜੇ ਉਨ੍ਹਾਂ ਦੀ ਦਸ ਬਾਰਾਂ ਬੰਦਿਆਂ ਦੀ ਟੀਮ ਹੋਵੇ ਅਤੇ ਉਹ ਸਟੇਜ 'ਤੇ ਘੁੰਮ ਰਹੀ ਹੋਵੇ, ਸਾਊਂਡ ਹੀ ਕਲੀਅਰ ਨਹੀਂ ਹੁੰਦੀ। ਕਿਸੇ ਦੇ ਮਾਈਕ ਨੂੰ ਕੁਛ ਹੋ ਜਾਂਦਾ ਹੈ, ਕਿਸੇ ਦਾ ਕੈਚਰ ਹੀ ਨਹੀਂ ਚਲਦਾ। ਕੋਈ ਨਾ ਕੋਈ ਪੰਗਾ ਪਿਆ ਰਹਿੰਦਾ ਹੈ। ਫਿਰ ਜਿਵੇਂ ਮੈਕਬੈਥ ਨੂੰ ਕੀਤਾ, ਇਕ ਵਾਰ 25-30 ਬੰਦੇ ਇਕੱਠੇ ਕਰਕੇ ਕਰ ਲਿਆ, ਉਹ ਖਰਚਾ ਏਨਾ ਹੋ ਗਿਆ, ਉਹ ਪੂਰਾ ਹੀ ਨਹੀਂ ਹੋਇਆ। ਨਾਲ ਨਾਲ ਇਹ ਹੋ ਗਿਆ ਕਿ ਇਹ ਜਿਹੜੀਆਂ ਚੀਜ਼ਾਂ ਨੇ, ਮੈਨੂੰ ਇਸ ਤਰ੍ਹਾਂ ਲੱਗਾ ਕਿ ਇਹਦੇ ਨਾਲ ਮੈਨੂੰ ਇਹ ਤਾਂ ਲੱਗ ਰਿਹਾ ਕਿ ਮੈਂ ਬਹੁਤ ਵੱਡਾ ਡਾਇਰੈਕਟਰ ਬਣ ਰਿਹਾ ਹਾਂ ਪਰ ਅਸਲ ਕੰਮ 'ਚ ਕਿਤੇ ਪ੍ਰਾਬਲਮ ਜ਼ਰੂਰ ਹੈ। ਫਿਰ ਮੈਂ ਇਹਦੇ 'ਤੇ ਕੱਟ ਮਾਰ ਦਿੱਤਾ।

**'ਅਸਲ ਕੰਮ ਦੇ ਵਿਚ ਪ੍ਰਾਬਲਮ ਹੈ' ਇਹ ਤੁਹਾਨੂੰ ਕਿਉਂ ਲੱਗਾ?**

—ਉਹ ਇਸ ਕਰਕੇ ਕਿ ਜਿਹੜੇ ਲੋਕਾਂ ਤਕ ਮੈਂ ਪਹੁੰਚ ਕਰਨੀ ਚਾਹ ਰਿਹਾ ਸੀ, ਉਹਦੇ 'ਚ ਘਾਟ ਰਹਿ ਰਹੀ ਸੀ। ਜਦੋਂ ਅਸੀਂ ਵੱਡੇ ਨਾਟਕ ਕਰਦੇ ਹਾਂ ਤਾਂ ਉਹ ਕਿਹਨਾਂ ਥਾਂਵਾਂ 'ਤੇ ਕਰਾਂਗੇ। ਉਹਨਾਂ ਥਾਂਵਾਂ 'ਤੇ ਜਿਹਨਾਂ ਕੋਲ ਸਮਰੱਥਾ ਹੈ ਕਰਾਉਣ ਦੀ। ਤੇ ਇਹ ਗ਼ਰੀਬ ਗੁਰਬੇ ਤਾਂ ਫੇਰ ਰਹਿ ਗਏ। ਇੱਥੋਂ ਤਕ ਕਿ ਮੈਂ ਆਪਣਾ ਓਪਨ ਏਅਰ ਥਿਏਟਰ ਬਣਾ ਲਿਆ ਇੱਥੇ। ਲਹਿਰੇ ਦੇ ਵਿਚ। ਦੋ ਹਜ਼ਾਰ ਦੋ ਦੇ ਕਰੀਬ ਸ਼ਾਇਦ। ਓਪਨ ਏਅਰ ਥਿਏਟਰ ਬਣਾ ਲਿਆ। ਉੱਥੇ ਵੀ ਮੇਰੇ ਸਰਕਲ ਦੇ ਵਿਚ ਜਿਹੜੇ ਲੋਕ ਨਾਟਕ ਦੇਖਣ ਆਉਂਦੇ ਸੀ, ਉਹ ਥੋੜ੍ਹੇ ਜਿਹੇ ਘਰੋਂ ਠੀਕ ਸੀ ਜਾਂ ਅਧਿਆਪਕ ਜਾਂ ਇਸ ਕਿਸਮ ਦੇ ਲੋਕ ਸੀ। ਮੈਂ ਉਹਨੂੰ ਥੋੜ੍ਹਾ ਜਿਹਾ ਟਾਇਮ ਚਲਾਇਆ, ਉਦੂੰ ਬਾਅਦ ਉਹਨੂੰ ਭੰਨ ਦਿੱਤਾ। ਭੰਨ ਦਿੱਤਾ ਦਾ ਮਤਲਬ ਹੈ ਕਿ ਮੈਂ ਉੱਥੇ ਸ਼ੋਅ ਕਰਨੇ ਬੰਦ ਕਰ ਦਿੱਤੇ। ਮੈਂ ਕਿਹਾ ਯਾਰ ਇਥੇ ਤਾਂ ਉਹ ਹੀ ਆ ਰਹੇ ਹਨ, ਜਿਹਨਾਂ ਦੇ ਘਰ ਦੇ ਵਿਚ ਵੀ ਸੁਵਿਧਾ ਹੋ ਸਕਦੀ ਹੈ। ਉਹ ਫਿਲਮਾਂ ਲਿਆ ਕੇ ਦੇਖ ਸਕਦੇ ਹਨ ਜਾਂ ਸਾਧਨਾਂ 'ਤੇ ਆ ਕੇ ਦੇਖ ਸਕਦੇ ਹਨ। ਉਹ ਬੰਦੇ ਜਿਹਨਾਂ ਕੋਲ ਕੋਈ ਨਹੀਂ ਜਾਂਦਾ, ਉੱਥੇ ਕਿਵੇਂ ਪਹੁੰਚ ਕੀਤੀ ਜਾਵੇ। ਉਹ ਫਿਰ ਤਰੀਕਾ ਲੱਭਿਆ ਕਿ ਇਕ ਦੋ ਬੰਦਿਆਂ ਵਾਲੇ ਨਾਟਕ ਲਉ ਅਤੇ ਸਿੱਧੇ ਜਾਉ ਵਿਹੜਿਆਂ 'ਚ। ਵਿਹੜੇ ਚੁਣਨੇ ਚਾਹੁੰਦਾ ਸੀ ਅਸਲ 'ਚ ਮੈਂ ਕਿਤੇ ਨਾ ਕਿਤੇ। ਦਲਿਤਾਂ ਦੇ ਵਿਹੜੇ ਤੇ ਛੋਟੇ ਕਿਸਾਨ। ਬਈ ਕਿਸੇ ਨਾ ਕਿਸੇ ਤਰੀਕੇ ਇਹਨਾਂ ਨਾਲ ਕੰਮ ਕੀਤਾ ਜਾਵੇ। ਇਹ ਮੇਰੇ ਫੋਕਸ 'ਤੇ ਹੈ।

**ਜਿਹੜੀ ਤੁਸੀਂ ਗੱਲ ਆਪਣੇ ਸਕੂਲ ਟਾਇਮ ਦੀ, ਕਾਲਿਜ ਟਾਇਮ ਦੀ ਦੱਸੀ ਸੀ ਕਿ ਭੰਗੀਆਂ ਦੀ ਬਸਤੀ 'ਚ ਨਾਟਕ ਕਰਨ ਦੀ ਤੁਹਾਡੀ ਇੱਛਾ ਸੀ, ਤੁਸੀਂ ਉਹਨਾਂ ਦਰਸ਼ਕਾਂ ਨੂੰ ਤਿਆਗਿਆ ਨਹੀਂ, ਤੁਸੀਂ ਸਦਾ ਉਹਦੇ ਵੱਲ ਮੁੜ ਕੇ ਜਾਣਾ ਚਾਹੁੰਦੇ ਰਹੇ?**

—ਉਹ ਗੱਲ ਪੂਰੀ ਹੋ ਗਈ। ਉਹ ਮੇਰੇ ਸੁਫਨੇ ਪੂਰੇ ਹੋ ਗਏ। ਬਿਲਕੁਲ। ਵਾਰ ਵਾਰ ਮੈਨੂੰ ਇਸ ਤਰ੍ਹਾਂ ਲੱਗਦਾ ਰਿਹਾ ਅਤੇ ਮੈਂ ਮੁੜਦਾ ਰਿਹਾਂ। ਸਮਰੱਥਾ ਹੁੰਦੀ ਹੈ ਨਾ। ਕਈ ਵਾਰ ਤੁਸੀਂ ਉਸ

ਲੈਵਲ 'ਤੇ ਆਪਣੀ ਸਮਝ ਨਹੀਂ ਡਿਵੈਲਪ ਕਰ ਪਾਉਂਦੇ ਜਾਂ ਤੁਹਾਡੇ ਕੋਲ ਸਾਧਨ ਨਹੀਂ ਹੁੰਦੇ ਜਾਂ ਤੁਹਾਡੇ ਅੰਦਰ ਹੰਡਰਡ ਪਰਸੈਂਟ ਕਲੈਰਟੀ (ਸਪਸ਼ਟਤਾ) ਨਹੀਂ ਹੁੰਦੀ। ਪਰ ਹੌਲ਼ੀ ਹੌਲ਼ੀ ਜੇ ਤੁਸੀਂ ਸੋਚਦੇ ਰਹਿੰਦੇ ਹੋ, ਤੁਸੀਂ ਕਲੀਅਰ ਹੁੰਦੇ ਰਹਿੰਦੇ ਹੋ। ਅੰਤ ਇਹੋ ਜਿਹਾ ਆ ਗਿਆ ਕਿ ਹੁਣ ਮੇਰਾ ਸਾਰਾ ਈ ਕੰਮ, ਜ਼ਿਆਦਾਤਰ ਕੰਮ ਜਿਹੜਾ ਹੈ ਉਹ ਵਿਹੜਿਆਂ 'ਤੇ ਹੈ।

**ਹੁਣ ਜਿਹੜਾ ਕੰਮ ਤੁਸੀਂ ਕਰਦੇ ਹੋ, ਉਹਦੇ ਬਾਰੇ ਮੈਨੂੰ ਦੱਸੋ। ਤੁਸੀਂ ਥੋੜ੍ਹਾ ਇਸ਼ਾਰਾ ਪਹਿਲਾਂ ਕੀਤਾ ਕਿ ਤੁਸੀਂ ਸਕੂਲਾਂ ਵਿਚ ਨਾਟਕ ਕਰਦੇ ਹੋ, ਵਿਹੜਿਆਂ 'ਚ ਕਰਦੇ ਹੋ। ਇਕ ਗੱਲ ਤਾਂ ਤੁਸੀਂ ਕਰ ਲਈ ਬਈ ਤੁਸੀਂ ਆਪਣਾ ਥਿਏਟਰ ਉੱਥੇ ਲੈ ਕੇ ਜਾਣਾ, ਜਿੱਥੇ ਲੋਕ ਹੋਣ, ਨਾ ਕਿ ਤੁਸੀਂ ਕਿਸੇ ਸੈਂਟਰ ਵਿਚ ਲੋਕਾਂ ਨੂੰ ਉਡੀਕਣਾ ਬਈ ਤੁਹਾਡਾ ਥਿਏਟਰ ਦੇਖਣ ਆਉਣ। ਇਹ ਜਿਹੜੀ ਪਿਰਤ ਆਪਣੇ ਪੰਜਾਬ ਵਿਚ ਪਹਿਲਾਂ ਵੀ ਹੈਗੀ ਆ, ਤੁਸੀਂ ਇਕ ਕਿਸਮ ਦਾ ਉਹਨੂੰ ਪਸਾਰ ਦੇ ਰਹੇ ਹੋ ਜਾਂ ਉਹਨੂੰ ਕੰਟਿਨਿਊ ਕਰ ਰਹੇ ਹੋ?**

—ਹਾਂ ਭਾਅ ਜੀ ਹੁਰਾਂ ਦਾ ਕੰਮ ਰਿਹਾ ਖਾਸਾ।

**ਭਾਅ ਜੀ ਹੁਰਾਂ ਦਾ ਵੀ ਜਾਂ ਉਹਨਾਂ ਤੋਂ ਪਹਿਲਾਂ ਕਮਿਊਨਿਸਟ ਪਾਰਟੀਆਂ ਦਾ ਵੀ। ਉਹ ਵੀ ਪਿੰਡ ਪਿੰਡ ਜਾ ਕੇ ਨਾਟਕ ਕਰਦੀਆਂ ਸਨ। ਇਕ ਤਾਂ ਤੁਸੀਂ ਇਹ ਕਰ ਲਿਆ ਕਿ ਤੁਸੀਂ ਥਿਏਟਰ ਨੂੰ ਲੋਕਾਂ ਕੋਲ਼ ਲੈ ਕੇ ਜਾਣਾ ਹੈ। ਤੁਹਾਡੇ ਨਾਟਕਾਂ ਦੇ ਵਿਸ਼ੇ ਹੁਣ ਕੀ ਹੁੰਦੇ ਹਨ?**

—ਮੈਂ ਜਿਹੜਾ ਥਿਏਟਰ ਕਰ ਰਿਹਾ ਹਾਂ, ਜਿਸ ਮੁੱਖ ਪਾਸੇ ਮੈਂ ਆਪਣੇ ਰੰਗਮੰਚ ਨੂੰ ਸੇਧਤ ਕੀਤਾ ਹੈ, ਉਹ ਹੈਗੇ ਨੇ ਦਲਿਤ। ਮੈਂ ਕਿਸੇ ਨਾ ਕਿਸੇ ਤਰੀਕੇ ਮੋੜਾ ਪਾ ਕੇ ਉਨ੍ਹਾਂ ਲੋਕਾਂ ਦੀ ਗੱਲ ਹੀ ਕਰਨੀ ਹੈ। ਇਕ ਤਾਂ ਉਹ ਮੇਰੇ ਨਾਟਕਾਂ ਦੇ ਵਿਚ ਵਿਸ਼ਾ ਹਨ। ਮੇਨ ਵਿਸ਼ਾ ਉਹ ਲੋਕ ਹਨ। ਦੂਸਰਾ ਫਿਰ ਹੈਗਾ, ਮੈਂ ਫੁੱਲ ਟਾਇਮ ਕੰਮ ਕਰਦਾ ਹਾਂ, ਹੋਰ ਕੋਈ ਕੰਮ ਨਹੀਂ ਕਰਦਾ। ਪੂਰਾ ਟਾਇਮ ਰੰਗਮੰਚ ਕਰਦਾ ਹਾਂ। ਜਿਹੜੇ ਪ੍ਰਬੰਧਕ ਨੇ, ਉਹ ਤਾਂ ਮੈਥੋਂ ਇਕ ਦੋ ਨਾਟਕ ਕਰਵਾ ਲੈਣਗੇ। ਬਾਕੀ ਟਾਇਮ ਮੈਂ ਕੀ ਕਰਨਾ ਹੈ? ਇਸ ਤੋਂ ਮੈਂ ਆਪਦਾ ਤਰੀਕਾ ਇਹ ਲੱਭਿਆ ਕਿ ਖੁਦ ਜਾਉ। ਉਨ੍ਹਾਂ ਬਸਤੀਆਂ 'ਚ, ਉਨ੍ਹਾਂ ਵਿਹੜਿਆਂ 'ਚ। ਮੈਂ ਸਿਰਫ ਸੱਥਾਂ 'ਚ ਨਾਟਕ ਨਹੀਂ ਕਰਦਾ। ਮੈਂ ਨਾਟਕਾਂ ਨੂੰ ਲੋਕਾਂ ਦੇ ਘਰਾਂ 'ਚ ਵੀ ਕਰ ਦਿੰਦਾ ਹਾਂ। ਜਿੱਥੇ ਕੋਈ ਜਾਂਦਾ ਹੀ ਨਹੀਂ ਮੈਂ ਉੱਥੇ ਪਹੁੰਚਣਾ ਹੈ। ਜਿੱਥੇ ਤੁਹਾਨੂੰ ਕੋਈ ਜਾਣਦਾ ਹੀ ਨਹੀਂ ਉੱਥੇ ਪਹੁੰਚਣਾ ਹੈ। ਡਫਲੀ ਖੜਕਾਉਣੀ ਲੋਕਾਂ ਨੂੰ ਇਕੱਠੇ ਕਰਨਾ ਬਈ ਆ ਜੋ ਭਾਈ ਤੁਹਾਡੀ ਜ਼ਿੰਦਗੀ ਨਾਲ ਸੰਬੰਧਤ ਨਾਟਕ ਪੇਸ਼ ਕੀਤਾ ਜਾਊਗਾ। ਅਸੀਂ ਹੋਕਾ ਦਿੰਦੇ ਹਾਂ। ਹੋਕੇ ਦੌਰਾਨ ਲੋਕ ਇਕੱਠੇ ਹੋਣੇ ਸ਼ੁਰੂ ਹੋ ਜਾਂਦੇ ਹਨ। ਬੱਚੇ ਹੋ ਗਏ, ਹੋਰ ਲੋਕ ਹੋ ਗਏ। ਫਿਰ ਉਨ੍ਹਾਂ ਨੂੰ ਮੈਂ ਨਾਲ ਇਨਵਾਲਵ ਕਰ ਲੈਂਦਾ ਹਾਂ। ਬਈ ਯਾਰ ਆਪਾਂ ਨਾਟਕ ਕਿੱਥੇ ਕਰੀਏ? ਆਪਾਂ ਇਹੋ ਜਿਹਾ ਨਾਟਕ ਕਰਨਾ ਹੈ, ਗ਼ਰੀਬ ਬੰਦਿਆਂ ਬਾਰੇ ਕਰਨਾ ਹੈ, ਤੁਹਾਡੇ ਬਾਰੇ ਕਰਨਾ ਹੈ। ਉਹ ਕਹਿ ਦਿੰਦੇ ਹਨ, ਆਪਾਂ ਇੱਥੇ ਸੱਥ 'ਚ ਕਰ ਲੈਂਦੇ ਹਾਂ, ਖੁੱਲ੍ਹੇ ਥਾਂ। ਮੈਂ ਕਹਿੰਦਾ ਨਹੀਂ ਯਾਰ, ਆਪਾਂ ਬੰਦੇ ਹੀ ਥੋੜ੍ਹੇ ਹੋਵਾਂਗੇ। ਆਪਾਂ ਕਿਤੇ ਹੋਰ ਕਰਦੇ ਹਾਂ। ਕਰਦੇ ਕਰਾਉਂਦੇ, ਹੋਕਾ ਦਿੰਦੇ ਅਸੀਂ ਕਿਸੇ ਨਾ ਕਿਸੇ ਘਰ 'ਚ ਵੜ ਜਾਂਦੇ ਹਾਂ। ਫਿਰ ਘਰ 'ਚ ਨਾਟਕ ਸ਼ੁਰੂ ਕਰ ਦੇਈਦਾ ਹੈ। ਭਾਵੇਂ ਭੀੜਾ ਹੋਵੇ ਘਰ। ਜਿੰਨਾ ਘਰ ਭੀੜਾ ਹੋਏਗਾ ਉਨਾ ਹੀ ਵਧੀਆ ਜਾਏਗਾ ਨਾਟਕ। ਆਪਣੇ ਆਪ ਲੋਕ ਡਸਿਪਲਨ 'ਚ ਬੈਠ ਜਾਂਦੇ ਹਨ। ਆਪਣੇ ਆਪ ਪੱਲੀਆਂ ਵਿਛਾ ਲੈਂਦੇ ਹਨ। ਕੋਈ ਕੰਧਾਂ 'ਤੇ ਚੜ੍ਹ ਗਿਆ, ਕੋਈ ਖੁਰਲੀਆਂ 'ਤੇ ਬਹਿ ਗਿਆ। ਕੋਠੇ 'ਤੇ ਚੜ੍ਹ ਗਿਆ। ਹਰ ਕੋਈ ਆਪੋ ਆਪਣੀ ਥਾਂ ਲੱਭ ਲੈਂਦਾ ਹੈ। ਖੁੱਲ੍ਹ ਹੁੰਦੀ ਹੈ ਹਰ ਇਕ ਨੂੰ। ਪਹਿਲਾਂ ਜਦੋਂ ਨਾਟਕ ਪੇਸ਼ ਕੀਤਾ ਜਾਂਦਾ ਹੈ, ਉਸ ਤੋਂ ਪਹਿਲਾਂ ਤਾਂ ਭਵਾਂ ਉਪਰਾਪਨ ਮਹਿਸੂਸ ਕਰਦੇ ਹਨ, ਬਾਅਦ 'ਚ ਰਿਸ਼ਤਾ ਹੀ ਬਦਲ ਜਾਂਦਾ ਹੈ। ਨਾਟਕ ਪੇਸ਼ ਕਰਨ ਤੋਂ



ਬਾਅਦ ਪੱਲਾ ਵਿਛਾ ਦਿੰਦੇ ਹਾਂ, ਡਫਲੀ ਰੱਖ ਦਿੰਦੇ ਹਾਂ। ਬਈ ਜੇ ਕਿਸੇ ਨੂੰ ਠੀਕ ਲੱਗਾ ਕੁਛ ਪਾ ਦਿਉ। ਲੋਕ ਆਟਾ ਦਾਣਾ ਪਾ ਦਿੰਦੇ ਹਨ, ਅਸੀਂ ਉਹ ਚੁੱਕ ਕੇ ਅਗਾਂਹ ਤੁਰ ਪੈਂਦੇ ਹਾਂ। ਪਰ ਜਦੋਂ ਅਸੀਂ ਜਾਂਦੇ ਹਾਂ, ਉਦੋਂ ਕਈ ਵਾਰ ਉਨ੍ਹਾਂ ਦਾ ਰਵੱਈਆ ਹੋਰ ਹੁੰਦਾ ਹੈ। ਜਦੋਂ ਨਾਟਕ ਦੇਖ ਲੈਂਦੇ ਹਨ, ਜਦੋਂ ਨਾਟਕ ਦੇਖਦੇ ਹਨ, ਫਿਰ ਰਵੱਈਆ ਬਦਲ ਜਾਂਦਾ ਹੈ। ਫਿਰ ਸਾਨੂੰ ਰੋਟੀ ਪਾਣੀ ਵੀ ਖਵਾਉਣ ਤਕ ਜਾਂਦੇ ਹਨ। ਫਿਰ ਸਾਨੂੰ ਕਹਿਣਗੇ ਯਾਰ ਹਰ ਮਹੀਨੇ ਹੀ ਆ ਜਾਇਆ ਕਰੋ। ਇਕ ਥਾਂ ਮੈਨੂੰ ਇਕ ਬੁੜ੍ਹੀ ਕਹਿੰਦੀ, ਉਹਨੇ ਏਨਾ ਕੁ ਗੁੜ ਪਾਇਆ, ਕਹਿੰਦੀ ਪੁੱਤ ਮੈਂ ਤੈਨੂੰ ਹੋਰ ਥੋੜ੍ਹੇ ਬਹੁਤੇ ਪੈਸੇ ਵੀ ਦੇ ਦਿਆ ਕਰੂੰ ਭਵਾਂ ਦਸ ਕੁ ਰੁਪਈਏ ਹੀ। ਪੁੱਤ ਤੂੰ ਹਰ ਮਹੀਨੇ ਹੀ ਆ ਜਾਇਆ ਕਰ। ਬੱਸ। ਮੈਂ ਸੋਚਦਾ ਹਾਂ ਕਿ ਜਿਹੜੀਆਂ ਸਾਡੀਆਂ ਕਲਾਵਾਂ ਹਨ, ਉਹ ਮਨੁੱਖ ਨਾਲ ਰਿਸ਼ਤਾ ਕਿਵੇਂ ਬਣਾਉਣ, ਦੱਬੇ ਕੁਚਲਿਆਂ ਨਾਲ ਰਿਸ਼ਤਾ ਕਿਵੇਂ ਬਣਾਉਣ। ਮੈਂ ਜਿਹੜੇ ਫਲਸਫੇ ਵਿਚ ਵਿਸ਼ਵਾਸ ਕਰਦਾ ਹਾਂ, ਉਹ ਫਲਸਫਾ ਹੈਗਾ ਹੈ, ਕਿ ਜੇ ਕਰ ਸਮਾਜ ਨੂੰ ਤੁਸੀਂ ਬਿਹਤਰ ਬਣਾਉਣਾ ਹੈ ਤਾਂ ਸਭ ਤੋਂ ਵੱਧ ਜਿਹੜਾ ਦੱਬਿਆ ਕੁਚਲਿਆ ਬੰਦਾ ਹੈ, ਉਹਦੇ ਨਾਲ ਖੜ੍ਹੋ, ਉਹਦੀ ਗੱਲ ਕਰੋ।

**ਇਕ ਤਾਂ ਤੁਸੀਂ ਦਲਿਤ ਵਿਹੜਿਆਂ 'ਚ ਜਾਣ ਦੀ ਗੱਲ ਕੀਤੀ ਹੈ, ਅਤੇ ਉਹਦਾ ਤੁਸੀਂ ਰਿਐਕਸ਼ਨ ਦੱਸਿਆ ਹੈ। ਤੁਸੀਂ ਕਿਹਾ ਹੈ ਕਿ ਮੈਂ ਸੱਥਾਂ 'ਚ ਨਾਟਕ ਨਹੀਂ ਕਰਦਾ, ਮੈਂ ਘਰਾਂ ਦੇ ਵਿਚ ਜਾ ਕੇ ਜ਼ਿਆਦਾ ਕਰਦਾ ਹਾਂ। ਇਹ ਕਿਉਂ?**

—ਮੈਨੂੰ ਇਸ ਤਰ੍ਹਾਂ ਲੱਗਦਾ ਹੈ ਕਿ ਜਿਹੜਾ ਟੀ ਵੀ ਹੈ ਉਹਦੀ ਤੁਸੀਂ ਕਾਟ ਕਿਵੇਂ ਕਰਨੀ ਹੈ। ਟੀ ਵੀ ਗ਼ਰੀਬ ਤੋਂ ਗ਼ਰੀਬ ਬੰਦਿਆਂ ਦੀਆਂ ਝੌਂਪੜੀਆਂ ਤਕ ਪਹੁੰਚ ਗਿਆ ਹੈ। ਇਹ ਬਹੁਤ ਵੱਡੀ ਸਾਜ਼ਸ਼ ਹੈ। ਜਿਵੇਂ ਫੋਨ ਹਰ ਇਕ ਬੰਦਾ, ਗ਼ਰੀਬ ਤੋਂ ਗ਼ਰੀਬ ਚੁੱਕੀ ਫਿਰਦਾ ਹੈ। ਉਲਝਾ ਦਿੱਤੇ ਹਨ ਬੰਦੇ। ਤੇ ਮੈਨੂੰ ਲੱਗਦਾ ਸੀ ਕਿ ਜੇ ਟੀ ਵੀ ਘਰ ਤਕ ਪਹੁੰਚ ਸਕਦਾ ਹੈ ਤਾਂ ਅਸੀਂ ਕਿਉਂ ਨਹੀਂ। ਅਸੀਂ ਤਾਂ ਜਿਉਂਦੇ ਜਾਗਦੇ ਹਾਂ, ਸਾਡੀ ਪਾਵਰ ਵੱਧ ਹੋਏਗੀ। ਉਸ ਪਾਵਰ ਬਾਰੇ ਮੈਂ ਤੁਹਾਨੂੰ ਦੱਸਦਾ ਹਾਂ। ਜਦੋਂ ਅਸੀਂ ਹੁਣ ਨਾਟਕ ਖੇਡਦੇ ਹਾਂ ਗਲੀ ਦੇ ਵਿਚ ਜਾਂ ਘਰਾਂ ਦੇ ਵਿਚ। ਮੈਨੂੰ ਨਹੀਂ ਲੱਗਦਾ ਕਿ ਜਿਸ ਸਮੇਂ ਮੈਂ ਨਾਟਕ ਖੇਡ ਰਿਹਾ ਹੋਵਾਂ ਕੋਈ ਬੰਦਾ ਟੀ ਵੀ ਤੋਂ ਨਾ ਉੱਠੇ। ਇਹ ਘਟਨਾਵਾਂ ਨੇ। ਟੀ ਵੀ ਬੰਦ ਕਰ ਦਿੰਦੇ ਨੇ ਉਸ ਟਾਇਮ ਲੋਕ। ਇਕ ਨਾਟਕ ਦਮਨ ਸਾਹਿਬ ਦਾ ਜਿਹੜਾ 'ਛਿਪਣ ਤੋਂ ਪਹਿਲਾਂ' ਉਹ ਸਟੇਜ 'ਤੇ ਕੀਤਾ ਜਾਂਦਾ ਹੈ। ਮੈਂ ਉਹ ਨਾਟਕ ਕਿਸੇ ਦੇ ਘਰੇ ਖੇਡ ਰਿਹਾ ਸੀ। ਇਕ ਔਰਤ ਰੋਟੀਆਂ ਪਕਾ ਰਹੀ ਸੀ, ਭੱਠੇ 'ਤੇ ਉਹਨਾਂ ਦੇ ਘਰ ਦੇ ਕੰਮ ਕਰਦੇ ਸੀ। ਬੰਦੇ ਉਹ ਜਿਹੜੇ, ਜਿਹਨਾਂ ਨੂੰ ਮੈਂ ਕਿਹਾ ਸੀ ਕਿ ਤੁਹਾਡੇ ਘਰ ਨਾਟਕ ਕਰਨਾ, ਉਹ ਕਹਿੰਦੇ ਚੱਲ ਇਹਨੂੰ ਹਟਾ ਦਿਉ, ਹਟਾ ਦਿਉ। ਇਹ ਨਾਟਕ ਦੇਖ ਲਊਗੀ, ਰੋਟੀਆਂ ਦਾ ਬਾਅਦ 'ਚ ਕਰ ਲਊਗੀ। ਮੈਂ ਕਿਹਾ ਕਿਉਂ ਬਈ? ਇਹਨੂੰ ਪਕਾ ਲੈਣ ਦਿਉ। ਇੱਥੇ ਦ੍ਰਿਸ਼ ਚੱਲੀ ਜਾਂਦਾ ਹੈ, ਨਾਲ ਉਹ ਰੋਟੀਆਂ ਪਕਾਈ ਜਾਂਦੀ ਹੈ। ਰੋਟੀਆਂ ਪਕਾਈ ਗਈ, ਨਾਲ ਨਾਟਕ ਦੇਖੀ ਗਈ। ਨਾਟਕ ਖਤਮ ਹੋਇਆ, ਉਹਦੀਆਂ ਰੋਟੀਆਂ ਵੀ ਖਤਮ ਹੋ ਗਈਆਂ। ਉਹਨੇ ਪੋਣੇ 'ਚ ਰੋਟੀਆਂ ਬੰਨ੍ਹੀਆਂ ਤੇ ਮੈਨੂੰ ਕਹਿੰਦੀ, "ਬਾਈ ਇਹ ਤਾਂ ਬਹੁਤ ਵਧੀਆ ਸੀ ਨਾਟਕ।" ਜਿਹੋ ਜਿਹੀ ਜ਼ਿੰਦਗੀ ਅਸੀਂ ਜੀਅ ਰਹੇ ਹਾਂ, ਉਹਦੇ ਵਿਚ ਹੀ ਪਈ ਹੈ ਨਾਟਕ ਵਾਲੀ ਸਾਰੀ ਗੱਲਬਾਤ ਸਾਡੀ ਪੇਸ਼ ਕਰਨ ਵਾਲੀ ਤੇ ਵਿਸ਼ਿਆਂ ਵਾਲੀ ਅਤੇ ਜਾਂ ਦੇਖਣ ਵਾਲੀ। ਉਹ ਆਪਣਾ ਕਾਰਜ ਵੀ ਕਰੀ ਗਈ ਅਤੇ ਨਾਲ ਨਾਟਕ ਵੀ ਦੇਖੀ ਗਈ। ਮੈਨੂੰ ਨਹੀਂ ਲੱਗਦਾ ਉਹਨੇ ਨਾਟਕ ਬੇਧਿਆਨੀ ਨਾਲ ਦੇਖਿਆ। ਬਹੁਤ ਮਹਿਸੂਸ ਕਰਕੇ ਦੇਖਿਆ ਉਹਨੇ ਨਾਟਕ 'ਛਿਪਣ ਤੋਂ ਪਹਿਲਾਂ'। ਘਰ 'ਚ ਹੀ ਖੇਡ ਦਿੱਤਾ। ਮੈਨੂੰ ਲੱਗਦਾ ਹੈ ਕਿ ਜਿਹੜੀਆਂ ਪੈਸੇ 'ਤੇ ਆਧਾਰਤ ਜਾਂ ਹਾਈ ਫਾਈ ਚੀਜ਼ਾਂ ਹਨ, ਜੇ ਅਸੀਂ ਕਲਾ ਦਾ ਵਿਸਥਾਰ ਉਹਨਾਂ ਚੀਜ਼ਾਂ ਨਾਲ ਕਰਾਂਗੇ ਜਾਂ ਉਸ ਨੂੰ ਹੀ ਕਲਾ ਮੰਨਾਂਗੇ ਤਾਂ

ਜਿਹੜਾ ਗ਼ਰੀਬ ਬੰਦਾ ਹੈ, ਜਿਹੜਾ ਹਿੰਦੁਸਤਾਨ ਦਾ ਗ਼ਰੀਬ ਬੰਦਾ ਹੈ, ਜਿਹੜਾ ਦੋ ਕਿਸਮ ਦਾ ਦਰਦ ਹੰਢਾਉਂਦਾ ਹੈ, ਇਕ ਗ਼ਰੀਬੀ ਦਾ ਤੇ ਦੂਜਾ ਛੋਟੀ ਜਾਤੀ ਦਾ, ਉਸ ਦੇ ਅੰਦਰ ਹੀਣ ਭਾਵਨਾਵਾਂ ਭਰ ਜਾਣਗੀਆਂ। ਉਸ ਨੂੰ ਲੱਗੇਗਾ ਹੀ ਨਹੀਂ ਕਿ ਯਾਰ ਨਾਟਕ ਦੀ ਕਲਾ ਦੇ ਤਾਂ ਅਸੀਂ ਵੀ ਹਿੱਸੇਦਾਰ ਹੋ ਸਕਦੇ ਹਾਂ ਜਾਂ ਅਸੀਂ ਵੀ ਖੇਡ ਸਕਦੇ ਹਾਂ ਨਾਟਕ। ਮੇਰਾ ਮਕਸਦ ਹੈ ਕਿ ਗ਼ਰੀਬ ਤੋਂ ਗ਼ਰੀਬ ਬੰਦੇ ਨੂੰ ਲੱਗੇ, ਦਿਹਾੜੀ ਕਰਨ ਵਾਲੇ ਬੰਦੇ ਨੂੰ ਲੱਗੇ, ਨਾਲੀਆਂ ਸਾਫ ਕਰਨ ਵਾਲੇ ਬੰਦੇ ਨੂੰ ਲੱਗੇ, ਗੋਹਾ ਕੂੜਾ ਚੁੱਕਣ ਵਾਲੀ ਔਰਤ ਨੂੰ ਲੱਗੇ ਕਿ ਇਹ ਕੰਮ ਤਾਂ ਮੈਂ ਵੀ ਕਰ ਸਕਦੀ ਹਾਂ, ਜਿਹੋ ਜਿਹਾ ਕੰਮ ਇਹ ਬਾਈ ਕਰਦਾ ਹੈ। ਇਹ ਮੇਰਾ ਮੇਨ ਮਕਸਦ ਹੈ ਕਿ ਉਨ੍ਹਾਂ ਨੂੰ ਹੀਣ ਭਾਵਨਾਵਾਂ 'ਚੋਂ ਕੱਢ ਦਿਉ। ਜਿਹੜੀਆਂ ਉਨ੍ਹਾਂ ਦੇ ਅੰਦਰ ਤਾਕਤਾਂ ਨੇ - ਆਵਾਜ਼ ਦੀ ਹੈ, ਬੋਲਣ ਦੀ ਹੈ, ਸਰੀਰ ਹੈ ਉਨ੍ਹਾਂ ਕੋਲ- ਉਹਨਾਂ ਨੂੰ ਉਹ ਵਰਤਣ, ਆਪਣੇ ਦਿਮਾਗ਼ ਨੂੰ ਵਰਤਣ।

--ਮੈਂ ਹੁਣ ਕੱਲ੍ਹ ਹੀ ਕਰ ਕੇ ਆਇਆਂ ਹਾਂ ਨਾਟਕ ਕੈਲਗਰੀ ਵਿਚ। ਹਾਲ ਦੇ ਵਿਚ ਨਾਟਕ ਹੋ ਰਿਹਾ ਸੀ 'ਕਿਰਤੀ'। ਮੈਂ ਨਾਟਕ ਸ਼ੁਰੂ ਕਰਨ ਲੱਗਾ। ਮਾੜਾ ਜਿਹਾ ਮਾਇਕ ਮੂਇਕ ਚੈੱਕ ਕੀਤਾ। ਮੈਂ ਦੂਜੇ ਕਲਾਕਾਰਾਂ ਨੂੰ ਕਿਹਾ ਠੀਕ ਹੈ, ਸਾਰਾ ਸਮਾਨ ਸਮੂਨ ਲੈ ਆਏ ਹਾਂ ਆਪਾਂ। ਸਾਰੇ ਕਹਿੰਦੇ ਹਾਂ ਜੀ, ਹਾਂ ਜੀ। ਉਨ੍ਹਾਂ ਨੂੰ ਐਂ ਹੈ ਹੀ ਨਹੀਂ ਸੀ ਟੀਮ ਨੂੰ ਬਈ ਐਂ ਵੀ ਹੋਊਗੀ ਗੱਲ। ਉਹ ਜਿਹੜੇ ਕਲਾਕਾਰ ਕਰ ਰਹੇ ਸੀ ਦੋ ਤਿੰਨ। ਮੈਂ ਕਿਹਾ ਚਲੋ ਬਈ ਆਪਾਂ ਖਬਰਾਂ ਤੋਂ ਸ਼ੁਰੂ ਕਰਦੇ ਹਾਂ। ਦਿਖਾਉਂਦੇ ਹਾਂ ਕਿ ਦੇਸ਼ ਦਾ ਮੀਡੀਆ ਕੀ ਕਹਿ ਰਿਹਾ ਹੈ ਕਿਸਾਨੀ ਬਾਰੇ, ਜੱਟਾਂ ਬਾਰੇ ਕੀ ਕਹਿ ਰਿਹਾ ਹੈ ਉਹ ਅਤੇ ਅਸਲ 'ਚ ਹਾਲਤ ਕੀ ਹੈ, ਬਈ ਕਿਵੇਂ ਫਾਹੇ ਲੈ ਕੇ ਮਰਦੇ ਹਨ ਜੱਟ।

ਇਕ ਕਲਾਕਾਰ ਮੁੰਡਾ ਜਦੋਂ ਖਬਰ ਸ਼ੁਰੂ ਕਰਨ ਲੱਗਾ ਤਾਂ ਉਦੂੰ ਪਹਿਲਾਂ ਉਹਨੇ ਐਂ ਮੁੱਛਾਂ 'ਤੇ ਹੱਥ ਜਿਹਾ ਰੱਖ ਲਿਆ। ਮੈਂ ਕਿਹਾ ਕੀ ਗੱਲ ਬਈ? ਮੁੱਛ ਤੇਰੀ ਲਹਿ ਰਹੀ ਹੈ। ਕਹਿੰਦਾ "ਹਾਂ ਜੀ"। ਉਹ ਘਬਰਾ ਗਿਆ। ਉਹਦਾ ਨਾਂ ਜੱਸੀ ਸੀ, ਮਾਸਟਰ ਭਜਨ ਹੁਰਾਂ ਦਾ ਬੇਟਾ ਹੈ ਉਹ। ਕਹਿੰਦਾ "ਹਾਂ ਜੀ"। ਥੋੜ੍ਹਾ ਜਿਹਾ ਘਬਰਾ ਗਿਆ, ਬਈ ਇਹ ਕਿਤੇ ਐਂ ਨਾ ਕਹਿਣ ਬਈ ਤੂੰ ਲਾ ਕੇ ਆ ਜਾਂ ਕਿਉਂ ਲਹਿ ਗਈ। ਮੈਂ ਕਿਹਾ, ਲਹਿ ਰਹੀ ਹੈ ਤਾਂ ਲਾਹ ਦੇ। ਕਹਿੰਦਾ "ਅੱਛਾ ਜੀ"। ਮੈਂ ਕਿਹਾ ਲਾਹ ਦੇ, ਲਾਹ ਦੇ। ਨਾਲ ਮੈਂ ਲੋਕਾਂ ਨੂੰ ਕਿਹਾ ਕਿ ਯਾਰ ਅੱਠ-ਦਸ ਮਿੰਟ ਖਰਾਬ ਕਰਾਂਗੇ। ਤੁਹਾਨੂੰ ਵੀ ਪਤਾ ਹੀ ਹੈ ਕਿ ਇਹ ਡਰਾਮਾ ਹੈ। ਇਹ ਮੁੱਛ ਮੈਂ ਬਨਾਉਟੀ ਲਾਈ ਹੈ। ਡੇਢ ਘੰਟਾ ਪਹਿਲਾਂ ਲਾਈ ਹੈ। ਮੈਂ 'ਜੂਠ' ਨਾਟਕ ਕਰਨਾ ਸੀ। ਘੰਟੇ ਦਾ ਉਹ ਹੈ। ਟਾਇਮ ਹੈ ਨਹੀਂ ਸੀ ਆਪਣੇ ਕੋਲ। ਹੁਣ ਗੂੰਦ ਲਹਿ ਗਿਆ ਤੇ ਮੁੱਛ ਲਹਿ ਗਈ ਹੈ। ਫਿਰ ਮੈਂ ਕਿਹਾ ਮੁੱਛ ਹੈ ਨਹੀਂ ਤਾਂ ਤੁਸੀਂ ਆਪਣੇ ਦਿਮਾਗ਼ ਵਰਤ ਲਉ। ਕਲਪਨਾ ਵਰਤ ਲਉ ਕਿ ਮੁੱਛ ਲੱਗੀ ਹੋਈ ਹੈ। ਸਾਰੇ ਕਹਿੰਦੇ ਹਾਂ ਜੀ ਠੀਕ ਹੈ। ਹੈਰਾਨੀ ਦੀ ਗੱਲ ਇਹ ਹੈ ਜੀ ਕਿ ਨਾਟਕ ਸ਼ੁਰੂ ਹੋ ਗਿਆ, ਮੁੱਛਾਂ ਉਹਦੇ ਹੈ ਨਹੀਂ। ਉਹ ਮੇਰਾ ਬਾਪੂ ਵੀ ਬਣਿਆ, ਉਹ ਜਥੇਦਾਰ ਵੀ ਬਣਿਆ, ਉਹ ਬੰਦਾ ਜਗੀਰਦਾਰ ਵੀ ਬਣਿਆ। ਇਕ ਵੀ ਬੰਦੇ ਨੇ ਕਿੰਤੂ ਪਰੰਤੂ ਨਹੀਂ ਕੀਤਾ ਜਾਂ ਕਿਹਾ ਕਿ ਉਸ ਨਾਟਕ ਦੇ ਵਿਚ ਕੋਈ ਘਾਟ ਰਹਿ ਗਈ ਹੋਵੇ ਕਿਉਂਕਿ ਉਹਦੇ ਮੁੱਛਾਂ ਹੈ ਨਹੀਂ ਸਨ। ਇਸ ਤਰ੍ਹਾਂ ਅੰਦਰ ਦੀਆਂ ਚੀਜ਼ਾਂ ਜਗਾ ਦੇਣੀਆਂ ਬੰਦਿਆਂ ਦੇ ਵਿਚ ਤਾਂ ਜੋ ਪੈਸਾ ਉਹਨਾਂ ਨੂੰ ਐਂ ਨਾ ਦਬਾ ਲਏ। ਕਿਉਂਕਿ ਜੇ ਸਾਡੀਆਂ ਗਿਆਨ ਇੰਦਰੀਆਂ, ਸਾਡਾ ਦਿਮਾਗ਼, ਸਾਡੀ ਆਵਾਜ਼, ਸਾਡਾ ਸਰੀਰ ਜਾਗੂਗਾ, ਤਾਂ ਅਸੀਂ ਕਲਾ ਦੀ ਤਾਕਤ ਨੂੰ ਸਮਝਾਂਗੇ। ਅਸੀਂ ਕਲਾ ਦੇ ਹਰ ਰੂਪ ਨੂੰ ਸਮਝ ਸਕਾਂਗੇ, ਮਹਿਸੂਸ ਕਰ ਸਕਾਂਗੇ। ਔਰ ਖੁਦ ਕਰ ਸਕਾਂਗੇ। ਉਹਦੇ ਵਿਚ ਕਿਉਂ ਨਹੀਂ ਹਿੱਸੇਦਾਰ ਬਣ ਸਕਦੇ ਅਸੀਂ।



**ਜਿਹੜੀ ਤੁਸੀਂ ਗੱਲ ਦੱਸ ਕੇ ਹਟੇ ਹੋ, ਬਹੁਤ ਹੀ ਜ਼ਬਰਦਸਤ ਗੱਲ ਹੈ...**

--ਬਹੁਤ ਨਜ਼ਾਰਾ ਆਇਆ ਮੈਨੂੰ ਆਪ ਨੂੰ। ਮੇਰੀ ਜ਼ਿੰਦਗੀ 'ਚ ਪਹਿਲੀ ਵਾਰ ਇਹ ਹੋਇਆ। ਔਰ ਕੋਈ ਚੱਕਰ ਨਹੀਂ। ਔਰ ਕਮਾਲ ਦਾ ਸ਼ੋਅ ਗਿਆ। ਮੇਰਾ ਖਿਆਲ ਹੈ ਕਿ ਉਨ੍ਹਾਂ ਨੇ ਤਾਂ ਡਫਲੀ ਜਿਹੀ ਉੱਥੇ ਨੋਟਾਂ ਨਾਲ ਭਰ ਦਿੱਤੀ।

**ਕਿਸੇ ਨੇ ਇਹ ਨਹੀਂ ਕਿਹਾ, ਬਈ ਇਹ ਘਾਟ ਰਹਿ ਗਈ ਵੇਸਭੂਸ਼ਾ ਦੀ, ਇਹ ਫੇਲ੍ਹ ਹੋ ਗਏ ਕਿਉਂਕਿ ਇਹਨਾਂ ਦੀਆਂ ਤਾਂ ਮੁੱਛਾਂ ਡਿਗਦੀਆਂ ਫਿਰਦੀਆਂ ਸੀ?**

—ਨਾ ਨਾ। ਇਕ ਪੱਤਰਕਾਰ ਆਇਆ ਜੀ ਮੇਰੇ ਕੋਲੇ। ਮੈਨੂੰ ਉਹਦਾ ਨਾਂ ਭੁੱਲ ਗਿਆ। ਕੈਲਗਰੀ ਵਾਲਾ। ਕਹਿੰਦਾ ਜੀ ਆਮ ਤੌਰ 'ਤੇ ਅਸੀਂ ਨਾਟਕ ਦੇਖੇ ਸੀ, ਪਰ ਤੁਹਾਡੇ ਨਾਟਕ ਨਹੀਂ ਹਨ, ਤੁਸੀਂ ਨਾਟਕ ਨਹੀਂ ਖੇਡਦੇ। ਮੈਂ ਪੁੱਛਿਆ ਕਿਵੇਂ, ਕੀ ਹੋਇਆ, ਕੀ ਗੱਲ ਹੈ? ਕਹਿੰਦਾ ਤੁਸੀਂ ਜੋ ਖੇਡਦੇ ਹੋ, ਜਾਂ ਜਿਹੜੀ ਗੱਲ ਤੁਸੀਂ ਕਰਦੇ ਹੋ, ਉਹ ਤਾਂ ਜ਼ਿੰਦਗੀ ਹੈ। ਜੇ ਨਾਟਕ ਕਰਨ ਵਾਲੇ ਵੀ ਤੇ ਨਾਟਕ ਦੇਖਣ ਵਾਲੇ ਵੀ ਇਕਸੁਰ ਹੋ ਜਾਣ, ਵਿਚਲੀ ਵਿੱਥ ਖਤਮ ਹੋ ਜਾਵੇ, ਅਤੇ ਸਭ ਤੋਂ ਜ਼ਰੂਰੀ ਗੱਲ, ਇਕ ਮਨੁੱਖ ਦਾ ਰਿਸ਼ਤਾ ਦੂਜੇ ਮਨੁੱਖ ਨਾਲ ਹੋਵੇ, ਇਕ ਮਨੁੱਖ ਦੂਜੇ ਮਨੁੱਖ ਦੇ ਦੁੱਖ ਦਰਦ ਨੂੰ ਮਹਿਸੂਸ ਕਰੇ, ਬੱਸ ਫਿਰ ਬਿਊਟੀ ਹੈ ਧਰਤੀ 'ਤੇ।

**ਤੇ ਉਹਦੇ 'ਚ ਜੇ ਆਪਾਂ ਨਾਟਕ ਦੀ ਗੱਲ ਕਰਨੀ ਹੋਵੇ, ਉਹਦੇ 'ਚ ਅਦਾਕਾਰ ਤੇ ਦਰਸ਼ਕ ਦੇ ਵਿਚ ਕੋਈ ਫਰਕ ਨਾ ਹੋਵੇ?**

—ਨਾ, ਕੋਈ ਵਿੱਥ ਨਾ ਹੋਵੇ। ਆਪਦੀ ਉਨ੍ਹਾਂ ਦੀ ਏਨੀ ਹਿੱਸੇਦਾਰੀ ਹੋ ਜਾਵੇ, ਕਿ ਦੇਖਣ ਵਾਲੇ ਨੂੰ ਲੱਗੇ ਕਿ ਹਾਂ ਯਾਰ ਅਸੀਂ ਤਾਂ ਆਪ ਖੇਡ ਰਹੇ ਹਾਂ, ਇਹਦੇ ਵਿਚੇ ਹੀ ਹਾਂ। ਆਉਣ ਵਾਲੇ ਸਮੇਂ ਵਿਚ ਹੋਰ ਵਧਾਵਾਂਗਾ। ਅਜੇ ਸ਼ੁਰੂਆਤ ਹੈ, ਹੌਲੀ ਹੌਲੀ ਸਿੱਖ ਰਹੇ ਹਾਂ ਇਹ ਚੀਜ਼ਾਂ, ਬਈ ਉਨ੍ਹਾਂ ਨੂੰ ਹੋਰ ਸ਼ਾਮਲ ਕਰਨਾ ਹੈ ਨਾਟਕ ਵਿਚ।

**ਜਿਹੜੀ ਆਪਾਂ ਗੱਲਬਾਤ ਕੀਤੀ ਹੈ, ਉਹਦੇ ਵਿਚੋਂ ਇਕ ਗੱਲ ਉਭਰ ਕੇ ਆ ਰਹੀ ਹੈ, ਬਈ ਜਿਹੜਾ ਇਕ ਕਿਸਮ ਦਾ ਸਟੈਂਡਰਡ ਥਿਏਟਰ ਮੰਨਿਆ ਹੋਇਆ ਹੈ, ਉਹਦੀਆਂ ਜਿਹੜੀਆਂ ਚੀਜ਼ਾਂ ਹਨ, ਸਟੇਜ ਸੈਟਿੰਗ ਹੋਣੀ ਚਾਹੀਦੀ ਹੈ, ਰੌਸ਼ਨੀ ਹੋਣੀ ਚਾਹੀਦੀ ਹੈ, ਉਹਦੇ 'ਚ ਸੰਗੀਤ ਹੋਣਾ ਚਾਹੀਦਾ ਹੈ, ਉਹਦੇ 'ਚ ਮੇਕਅੱਪ ਹੋਣਾ ਚਾਹੀਦਾ ਹੈ। ਤੁਹਾਡੀਆਂ ਗੱਲਾਂ ਤੋਂ ਇਸ ਤਰ੍ਹਾਂ ਲੱਗਦਾ ਹੈ ਕਿ ਤੁਸੀਂ ਉਨ੍ਹਾਂ ਸਾਰਿਆਂ ਨੂੰ ਤੋੜ-ਭੰਨ ਰਹੇ ਹੋ, ਤੁਹਾਡੇ ਲਈ ਉਨ੍ਹਾਂ ਦੀ ਕੋਈ ਅਹਿਮੀਅਤ ਨਹੀਂ। ਸੋ ਜਿਹੜਾ ਤੁਹਾਡਾ ਥਿਏਟਰ ਹੈ, ਸੈਮੂਅਲ ਜੌਹਨ ਦਾ ਥਿਏਟਰ ਹੈ ਜਿਹੜਾ ਇਸ ਵੇਲੇ, ਉਸ ਥਿਏਟਰ ਦੇ ਮੂਲ ਤੱਤ, ਮੇਨ ਕੰਪੋਨੈਂਟਸ ਉਹ ਕੀ ਹਨ?**

—ਮੇਰੇ ਰੰਗਮੰਚ ਵਾਸਤੇ ਸਭ ਤੋਂ ਜ਼ਰੂਰੀ ਹੈ ਇਕ ਜਿਉਂਦਾ ਜਾਗਦਾ ਮਨੁੱਖ। ਚਾਹੇ ਉਹ ਕਿਸੇ ਬੋਲੀ ਦਾ ਵੀ ਹੋਵੇ। ਭਾਵੇਂ ਉਹਨੂੰ ਸਾਫ ਜ਼ਬਾਨ ਵੀ ਨਾ ਆਉਂਦੀ ਹੋਵੇ ਆਪਣੀ ਬੋਲਣੀ। ਬਿਨਾਂ ਬੋਲੇ ਵੀ, ਦੇਖ ਕੇ ਅਸੀਂ ਗੱਲਾਂ ਕਨਵੇਅ ਕਰਦੇ ਹੀ ਹਾਂ। ਮੈਨੂੰ ਲੱਗਦਾ ਹੈ ਕਿ ਕੋਈ ਵੀ ਐਸਾ ਮਨੁੱਖ, ਜਿਹੜਾ ਆਪਣਾ ਦੁੱਖ ਦਰਦ ਕਿਸੇ ਵੀ ਤਰੀਕੇ ਨਾਲ ਦੂਜੇ ਮਨੁੱਖ ਤਕ ਪਹੁੰਚਾ ਸਕਦਾ ਹੈ, ਉਹ ਮੇਰੇ ਰੰਗਮੰਚ ਦਾ ਹਿੱਸਾ ਹੋ ਸਕਦਾ ਹੈ। ਕਿਸੇ ਵੀ ਬੋਲੀ ਦਾ ਕਿਸੇ ਵੀ ਭਾਸ਼ਾ ਦਾ। ਉਸ ਤੋਂ ਅੱਗੇ, ਜਿਹੜਾ ਮੇਰਾ ਇਸ ਟਾਇਮ ਦਾ ਰੰਗਮੰਚ ਹੈ, ਮੈਂ ਉਹਨੂੰ ਇਹਨਾਂ ਤਿੰਨ ਚੀਜ਼ਾਂ ਨਾਲ ਜ਼ਿਆਦਾ ਚਲਾ ਰਿਹਾ ਹਾਂ। ਇਕ ਹੈ ਸਰੀਰ, ਦਿਮਾਗ਼ ਤੇ ਆਵਾਜ਼। ਇਹ ਮੈਂ ਬੱਚਿਆਂ ਦੇ ਥਿਏਟਰ ਤੋਂ ਅੱਗੇ ਡਿਵੈਲਪ ਕੀਤੀ ਹੈ। ਮੈਂ ਉਨ੍ਹਾਂ ਦੀਆਂ ਕਾਂ-ਚਿੜੀ ਦੀਆਂ ਕਹਾਣੀਆਂ ਲੈ ਲੈਂਦਾ ਹਾਂ। ਇਹ ਕਹਿ ਕੇ ਕਿ ਯਾਰ ਕੋਈ ਪੈਸਾ ਨਹੀਂ ਲਾਉਣਾ। ਤੁਸੀਂ ਕਲਾਸ ਦੇ ਵਿਚ ਬੈਠੇ ਹੋ। ਕਾਂ ਚਿੜੀ ਦੀ ਤੁਹਾਡੀ ਕਹਾਣੀ ਹੈ, ਕਿ ਕਿਵੇਂ ਚਿੜੀ ਕਣਕ ਦਾ ਦਾਣਾ ਲੱਭ ਕੇ ਲਿਆਉਂਦੀ ਹੈ। ਆ ਕਾਂ ਨੂੰ ਕਹਿੰਦੀ ਹੈ, ਕਾਂ ਵੀਰਾ ਵੇ, ਕਾਂ ਵੀਰਾ, ਚੱਲ ਆਪਾਂ ਬੀਜ ਕੇ ਆਈਏ। ਉਹ ਜਾਂਦਾ

ਨਹੀਂ। ਉਹ ਵਿਹਲੜ ਹੈ। ਅੰਤ ਦੇ ਉੱਪਰ ਉਹ ਵਿਚਾਰੀ ਬੀਜਦੀ ਹੈ, ਵੱਢਦੀ ਹੈ, ਕੱਢਦੀ ਹੈ। ਫਿਰ ਉਹ ਹਿੱਸਾ ਵੰਡਾਉਣ ਵਾਸਤੇ ਚੱਲ ਪੈਂਦਾ ਹੈ। ਜਾ ਕੇ ਤੂੜੀ ਉਹਨੂੰ ਦੇ ਦਿੰਦਾ ਹੈ, ਕਣਕ ਆਪ ਰੱਖ ਲੈਂਦਾ ਹੈ। ਉਸ ਤੋਂ ਬਾਅਦ ਫਿਰ ਚੱਲਦੇ ਨਾਟਕ 'ਚ ਹੀ ਲੋਕਾਂ ਨੂੰ ਪੁੱਛਿਆ ਜਾਂਦਾ ਹੈ ਬਈ ਹਾਂ ਭਾਈ ਇਹ ਕੀ ਗੱਲ ਹੋ ਗਈ? ਕਹਿੰਦੇ ਮਾੜੀ ਗੱਲ ਹੈ, ਇਹਨੇ ਪਾਪ ਕੀਤਾ ਹੈ। ਫਿਰ ਕਹਿੰਦੇ ਤੂਫਾਨ ਆਉਂਦਾ ਹੈ, ਤੂਫਾਨ ਦੇ ਵਿਚ ਜਿਹੜਾ ਕਾਂ ਹੈ ਉਹ ਘੇਰ ਕੇ ਮਾਰਿਆ ਜਾਂਦਾ ਹੈ। ਉੱਥੇ ਫਿਰ ਇਹੋ ਜਿਹੇ ਮਸਲੇ ਵੀ ਖੜ੍ਹੇ ਕਰ ਦੇਈਦੇ ਹਨ, ਭਾਈ ਤੂਫਾਨ ਇਹ ਹੋ ਸਕਦਾ ਹੈ ਕਿ ਕੁਝ ਤਾਂ ਉਹਨਾਂ ਚਿੜੀਆਂ ਦਾ ਹੋਵੇ, ਕਿਰਤ ਕਰਨ ਵਾਲਿਆਂ ਦਾ ਹੋਵੇ, ਜਿਹੜੇ ਤੂਫਾਨ ਦੇ ਵਿਚ ਉਹ ਘੇਰ ਕੇ ਮਾਰਿਆ ਗਿਆ ਹੋਵੇ ਉਹ ਵਿਹਲੜ ਕਾਂ। ਤੇ ਇਹ ਵੀ ਹੋ ਸਕਦਾ ਹੈ ਜਿਹੜੇ ਰੱਬ ਨੂੰ ਮੰਨਦੇ ਹਨ ਬਈ ਭਾਈ ਉਹਨੇ ਪਾਪ ਕੀਤਾ ਹੈ, ਇਹ ਪਾਪ ਨਹੀਂ ਕਰਨਾ ਚਾਹੀਦਾ ਸੀ। ਹੁਣ ਇਹਦਾ ਨਾਟਕ ਕਿਵੇਂ ਬਣੇ?

--ਮੈਂ ਉਹਨਾਂ ਨੂੰ ਕਹਿੰਦਾ ਹੁੰਦਾਂ ਬਈ ਜਿਵੇਂ ਤੁਸੀਂ ਕਬੱਡੀ ਖੇਡਦੇ ਹੋ, ਕਬੱਡੀ ਖੇਡਣ ਲੱਗੇ ਆਪਾਂ ਕਬੱਡੀ ਕਬੱਡੀ ਕਰਦੇ ਹਾਂ, ਨਾਲ ਆਪਣਾ ਦਿਮਾਗ਼ ਚਲ ਰਿਹਾ ਬਈ ਕਿਹੜੇ ਬੰਦੇ ਨੂੰ ਹੱਥ ਲਾ ਕੇ ਭੱਜੀਏ, ਨਾਲ ਆਪਦਾ ਸਰੀਰ ਚੱਲ ਰਿਹਾ ਹੈ। ਆਪਾਂ ਅਗਾਂਹ ਨੂੰ ਹੱਥ ਰੱਖਦੇ ਹਾਂ, ਲੱਤਾਂ ਪਿਛਾਂਹ ਨੂੰ ਰੱਖਦੇ ਹਾਂ। ਐਂ ਤਾਂ ਹੁੰਦਾ ਨਹੀਂ ਬਈ ਲੱਤ ਅਗਾਂਹ ਨੂੰ ਕੱਢ ਕੇ ਬੰਦਾ ਕਬੱਡੀ ਪਾਵੇ। ਨਾਲ ਆਪਾਂ ਬੋਲਦੇ ਹਾਂ, ਇਹ ਖੇਡਾਂ ਨੇ ਬੱਚਿਆਂ ਦੀਆਂ, ਵੱਡਿਆਂ ਦੀਆਂ ਵੀ ਨੇ। ਤਾਂ ਇਹ ਹੀ ਜਿਵੇਂ ਚੀਜ਼ਾਂ ਹਨ, ਇਹ ਨਾਟਕ ਲਈ ਵਰਤ ਲਉ ਚੀਜ਼ਾਂ, ਜਿਹੋ ਜਿਹੀ ਜ਼ਿੰਦਗੀ 'ਚ ਆਮ ਕਰਦੇ ਹਾਂ। ਮੈਂ ਉਹਨਾਂ ਨੂੰ ਕਹਿੰਦਾ ਹਾਂ ਕਿ ਜੇ ਕਾਂ ਚਿੜੀ ਦੀ ਕਹਾਣੀ ਦਾ ਨਾਟਕ ਬਣਾਉਣਾ ਹੈ ਤਾਂ ਇਕ ਵੀ ਰੁਪਈਆ ਲਾਉਣ ਦੀ ਲੋੜ ਨਹੀਂ ਹੈ। ਕਾਂ ਦੀ ਅਵਾਜ਼ ਕਿਹੋ ਜਿਹੀ ਹੁੰਦੀ ਹੈ? ਕਹਿੰਦੇ ਕਾਂ ਕਾਂ ਕਾਂ। ਮੈਂ ਕਹਿੰਦਾ ਹਾਂ ਕਿ ਥੋੜ੍ਹੇ ਜਿਹੇ ਖੰਭ ਜਿਹੇ ਹਿਲਾ ਲਉ, ਬਾਹਾਂ ਹਿਲਾ ਲਉ, ਇਹ ਤੁਹਾਡੇ ਖੰਭ ਬਣ ਗਏ। ਕਾਂ ਕਾਂ ਕਾਂ। ਕਾਂ ਕਾਂ ਕਰ ਲਉ ਤਾਂ ਬੱਸ ਕਾਂ ਬਣ ਗਏ। ਐਂ ਹੀ ਚਿੜੀ ਦੀ ਆਵਾਜ਼ ਚੀਂ ਚੀਂ ਚੀਂ। ਹੱਥ ਥੋੜ੍ਹੇ ਜਿਹੇ ਨੇੜੇ ਰੱਖ ਲਉ, ਉਹ ਛੋਟੇ ਖੰਭ ਬਣ ਗਏ। ਚੀਂ ਚੀਂ ਕਰ ਲਉ। ਐਂ ਹੀ ਚਾਰ ਪੰਜ ਬੱਚੇ ਵਿਚਾਲੇ ਹੱਥ ਜੋੜ ਕੇ ਖੜ੍ਹ ਜਾਉ, ਪੈਰ ਥੋੜ੍ਹੇ ਜਿਹੇ ਦੂਰ ਰੱਖ ਲਉ। ਕੁੱਪ ਜਿਹਾ ਬਣ ਜਾਊ। ਕਹਿ ਦਿਉ ਤੱਤਾ ਤੂੜੀ ਦਾ ਢੇਰ, ਅਸੀਂ ਹਾਂ ਤੂੜੀ ਦਾ ਢੇਰ। ਐਂ ਦੱਦਾ ਦਾਣੇ ਦੱਦਾ ਦਾਣੇ ਕਰਕੇ ਐਂ ਨੱਚਦੇ ਨੱਚਦੇ, ਦਾਣੇ ਖੁਸ਼ੀ ਦਾ ਪ੍ਰਤੀਕ ਹਨ, ਨੱਚਦੇ ਨੱਚਦੇ ਗਾਣਾ ਗਾਉਂਦੇ ਸਿਰ ਜੋੜ ਕੇ ਬਹਿ ਜਾਉ। ਛੋਟੀ ਜਿਹੀ ਉਹ ਢੇਰੀ ਜਿਹੀ ਬਣ ਜਾਊਗੀ ਦਾਣਿਆਂ ਦੀ। ਕਹਿ ਦਿਉ ਦੱਦਾ ਦਾਣੇ ਆਏ ਦੱਦਾ ਦਾਣੇ ਆਏ। ਇਕ ਵੀ ਰੁਪਈਆ ਲਾਉਣ ਦੀ ਲੋੜ ਨਹੀਂ। ਇਹ ਹੀ ਸਰੀਰ, ਦਿਮਾਗ਼ ਤੇ ਅਵਾਜ਼, ਇਹ ਤਿੰਨ ਤੱਤ ਨੇ ਜਿਹੜੇ ਮੇਰੇ ਰੰਗਮੰਚ ਦੇ ਮੇਨ ਨੇ। ਮੂਲ ਰੂਪ ਵਿਚ ਮੈਂ ਇਹਨਾਂ 'ਤੇ ਕੰਮ ਕਰਦਾ ਹਾਂ। ਇਹ ਹੀ ਤਿੰਨ ਚੀਜ਼ਾਂ ਮੈਂ ਸਮਾਜਕ ਤਬਦੀਲੀ ਲਈ ਜ਼ਰੂਰੀ ਸਮਝਦਾ ਹਾਂ। ਸਮਾਜਕ ਤਬਦੀਲੀ ਲਈ ਵੀ ਇਹ ਹੀ ਜ਼ਰੂਰੀ ਨੇ। ਦਿਮਾਗ਼ ਵਰਤਾਂਗੇ ਅਸੀਂ ਚੇਤਨ ਹੋਵਾਂਗੇ। ਚੇਤਨ ਹੋਵਾਂਗੇ, ਆਪਣੇ ਹੱਕ ਲਈ ਬੋਲਾਂਗੇ। ਆਪਦੇ ਹੱਕ ਲਈ ਬੋਲਾਂਗੇ ਨਹੀਂ ਕੋਈ ਸੁਣੇਗਾ, ਫਿਰ ਭਾਈ ਫਿਜ਼ੀਕਲੀ ਹੋਵਾਂਗੇ। ਹੱਥੋ ਪਾਈ ਹੋਵਾਂਗੇ ਆਪਾਂ। ਮੈਂ ਸਮਾਜਕ ਤਬਦੀਲੀ ਲਈ ਵੀ ਇਹਨਾਂ ਤਿੰਨ ਤੱਤਾਂ ਨੂੰ ਜ਼ਰੂਰੀ ਸਮਝਦਾ ਹਾਂ।

**ਕੁਝ ਲੋਕ, ਜਿਹਨਾਂ ਨੂੰ ਆਪਾਂ ਨਾਟਕ ਆਲੋਚਕ ਕਹਿ ਲੈਂਦੇ ਹਾਂ, ਕਹਿੰਦੇ ਹਨ ਕਿ ਸੰਗੀਤ, ਸੈੱਟ ਡਿਜ਼ਾਈਨਿੰਗ ਵਰਗੀਆਂ ਚੀਜ਼ਾਂ ਤੁਹਾਡੀ ਨਾਟਕ ਦੀ ਕਲਾ ਨੂੰ ਵਧਾਉਂਦੀਆਂ ਹਨ, ਉਹਦੀ ਪੇਸ਼ਕਾਰੀ ਨੂੰ ਵਧਾਉਂਦੀਆਂ ਹਨ। ਕੁਝ ਲੋਕ ਕਹਿੰਦੇ ਹਨ ਕਿ ਜਿਸ ਨਾਟਕ ਵਿਚ ਸੰਗੀਤ ਨਾ ਹੋਵੇ, ਜਿਸ ਨਾਟਕ ਵਿਚ ਰੌਸ਼ਨੀ ਦੀ ਵਰਤੋਂ ਨਾ ਕੀਤੀ ਗਈ ਹੋਵੇ, ਜਿਸ ਨਾਟਕ ਵਿਚ ਵੇਸ-ਭੂਸ਼ਾ ਪੂਰੀ ਨਾ ਕੀਤੀ ਗਈ ਹੋਵੇ, ਉਹ ਨਾਟਕ ਕਮਜ਼ੋਰ ਰਹਿ ਜਾਂਦਾ ਹੈ। ਤੁਸੀਂ ਇਹ ਚੀਜ਼ਾਂ ਨਹੀਂ ਵਰਤਦੇ। ਤੁਸੀਂ ਇਸ ਤਰ੍ਹਾਂ ਦੇ ਵਿਚਾਰਾਂ ਬਾਰੇ ਕੀ ਸੋਚਦੇ ਹੋ?**

—ਨਾਟਿਆ ਸ਼ਾਸਤਰ ਨੂੰ ਜਦੋਂ ਤੁਸੀਂ ਪੜ੍ਹਦੇ ਹੋ, ਉਸ ਵਿਚ ਇਕ ਸਾਤਵਿਕ ਅਭਿਨੈ ਦਾ ਜ਼ਿਕਰ ਆਉਂਦਾ ਹੈ। ਪੰਜਾਬੀ 'ਚ ਇਸ ਦਾ ਅਰਥ ਹੈ, ਸੱਚੀ ਐਕਟਿੰਗ। ਸੱਚੀ ਐਕਟਿੰਗ ਕੀ ਹੈ? ਸੱਚੀ ਐਕਟਿੰਗ ਤੁਹਾਡੇ ਅੰਦਰ ਜੋ ਚੱਲ ਰਿਹਾ ਹੈ, ਉਹਨੂੰ ਐਕਸਪ੍ਰੈੱਸ ਕਰਦੀ ਹੈ, ਬੰਦੇ ਦੀਆਂ ਮਾਨਸਿਕ ਚੀਜ਼ਾਂ ਨੂੰ ਫੜਦੀ ਹੈ। ਉਹ ਬਾਹਰੀ ਚੀਜ਼ਾਂ ਨੂੰ ਫੜ ਰਹੇ ਹਨ। ਐਕਟਿੰਗ ਕੀ ਹੈ? ਐਕਟਿੰਗ ਕੌਸਟਿਊਮਜ਼ ਰਾਹੀਂ ਵੀ ਕੀਤੀ ਜਾਂਦੀ ਹੈ। ਦਾੜ੍ਹੀ ਮੁੱਛਾਂ ਲਾ ਲਈਆਂ, ਉਹਦੇ ਨਾਲ ਵੀ ਹੋ ਜਾਊ। ਅਸਲ 'ਚ ਅਸੀਂ ਇੱਥੇ ਖੜ੍ਹ ਗਏ। ਇਹਦੇ ਤੋਂ ਅਸੀਂ ਪਾਰ ਜਾਣਾ ਸੀ। ਇਹਦੇ ਥਰੂ (ਰਾਹੀਂ) ਅੱਗੇ ਜਾਣਾ ਸੀ। ਕਿੱਥੇ ਜਾਣਾ ਸੀ? ਬੰਦਾ ਖੜ੍ਹਾ ਹੈ, ਉਹਦੇ ਕੋਲ ਕੁਝ ਵੀ ਨਹੀਂ। ਉਹਦੀਆਂ ਪਾਵਰਜ਼ ਏਨੀਆਂ ਕ੍ਰਿਏਟ ਕਰ ਦਿੱਤੀਆਂ ਜਾਣ, ਵਧਾ ਦਿੱਤੀਆਂ ਜਾਣ ਕਿ ਜੇ ਉਹਨੇ ਹੱਥ ਨੂੰ ਐਂ ਫੜ ਕੇ, ਆਪਣੇ ਹੱਥ ਨੂੰ ਐਂ ਕਰ ਲਿਆ ਤੁਹਾਡੇ ਸਾਹਮਣੇ, ਮੁੱਠੀ ਐਂ ਮੀਚੀ, ਤੇ ਐਂ ਹੇਠਾਂ ਨੂੰ ਕਰਨਾ ਸ਼ੁਰੂ ਕਰ ਦਿੱਤਾ, ਕਿ ਮੈਂ ਉਸ ਬੰਦੇ ਦੀ ਬੋਟੀ ਐਂ ਨੋਚੀ ਅਤੇ ਐਂ ਨਚੋੜ ਦਿੱਤੀ ਤਾਂ ਖ਼ੂਨ ਦਿਸਣ ਲੱਗ ਜਾਊਗਾ। ਕਨਵਿਨਸਿੰਗ ਪਾਵਰ। ਐਕਟਰ ਦੀ ਪਾਵਰ। ਕਿਉਂਕਿ ਮੁੱਖ ਚੀਜ਼ ਐਕਟਰ ਹੈ। ਐਕਟਰ ਦੇ ਹੀ ਤੁਸੀਂ ਕੌਸਟਿਊਮ ਪਾਉਣੀ ਹੈ, ਐਕਟਰ ਦੇ ਹੀ ਤੁਸੀਂ ਬਾਕੀ ਵੇਸ-ਭੂਸ਼ਾ ਕਰਨੀ ਹੈ। ਐਕਟਰ ਨੂੰ ਅਸੀਂ ਵੀਕ ਕਰ ਦਿੱਤਾ ਇਨ੍ਹਾਂ ਚੀਜ਼ਾਂ ਨਾਲ। ਇਹਨਾਂ ਚੀਜ਼ਾਂ ਨੇ ਐਕਟਰ ਲਈ ਸਹਾਈ ਹੋਣਾ ਸੀ, ਇਹ ਗੱਲ ਸੀ। ਪਰ ਅਸੀਂ ਉਹਨੂੰ, ਬੰਦੇ ਨੂੰ ਦੱਬ ਦਿੱਤਾ। ਜਿਵੇਂ ਦੁਲਹਨ ਨੂੰ ਆਪਾਂ ਦੱਬ ਦਿੰਦੇ ਹਾਂ, ਸਾਹਲਾ ਕਈ ਵਾਰ। ਉਵੇਂ ਚੀਜ਼ਾਂ ਕਰ ਦਿੱਤੀਆਂ ਗਈਆਂ। ਇਸ ਹੀ ਕਰਕੇ, ਖਾਸ ਤੌਰ 'ਤੇ ਪੰਜਾਬ ਦੇ ਵਿਚ, ਜਦੋਂ ਮੈਂ ਗੱਲ ਕਰਦਾ ਹਾਂ, ਅਸੀਂ ਬਹੁਤ ਵੱਡੇ, ਬਹੁਤ ਅੱਛੇ, ਬਹੁਤ ਬਾਰੀਕੀ ਨਾਲ ਗੱਲਾਂ ਨੂੰ ਸਮਝਣ ਵਾਲੇ ਐਕਟਰ ਪੈਦਾ ਨਹੀਂ ਕਰ ਸਕੇ। ਤੇ ਮੈਨੂੰ ਲੱਗਦਾ ਹੈ ਕਿ ਜੇ ਕਰ ਅਸੀਂ ਬਾਰੀਕੀ ਨਾਲ ਚੀਜ਼ਾਂ ਨੂੰ ਸਮਝਾਂਗੇ, ਤਾਂ ਉਹ ਆਮ ਜ਼ਿੰਦਗੀ 'ਚ ਵੀ ਸਾਡਾ ਵਿਵਹਾਰ ਬਣੇਗਾ। ਜੇ ਸਾਡੇ ਕਲਾਕਾਰ ਸਮਝਣ ਲੱਗਣਗੇ ਤਾਂ ਉਹ ਆਮ ਜ਼ਿੰਦਗੀ 'ਚ ਵੀ ਚੀਜ਼ਾਂ ਨੂੰ ਬਾਰੀਕੀ ਨਾਲ ਸਮਝਣਗੇ। ਬਈ ਆਹਾ ਕਿਉਂ ਵਾਪਰ ਰਿਹਾ ਹੈ, ਇਹਦੀਆਂ ਤਹਿਆਂ ਕੀ ਨੇ, ਅਸਲ 'ਚ ਜੜ੍ਹ ਕੀ ਹੈ। ਅਸੀਂ ਉਸ ਪ੍ਰੋਸੈੱਸ 'ਚ ਪੈਣਾ। ਮੈਨੂੰ ਲੱਗਦਾ ਹੈ ਕਿ ਐਕਟਰ ਹੀ ਇਹਦੇ 'ਚ ਮੇਨ ਹੈ, ਮੈਂ ਇਹਨਾਂ ਚੀਜ਼ਾਂ ਨੂੰ ਬਹੁਤੀ ਅਹਿਮੀਅਤ ਨਹੀਂ ਦਿੰਦਾ।

**ਤੁਹਾਡੇ ਖਿਆਲ ਦੇ ਵਿਚ ਜੇ ਤੁਸੀਂ ਇਸ ਕਿਸਮ ਦਾ ਥਿਏਟਰ ਕਰਨਾ ਹੋਵੇ ਜਿਹਦੇ ਵਿਚ ਸਿਰਫ ਸਰੀਰ ਦੀ, ਅਵਾਜ਼ ਦੀ ਤੇ ਦਿਮਾਗ ਦੀ ਲੋੜ ਹੈ, ਉਹਦੇ ਵਿਚ ਜਿਹੜਾ ਐਕਟਰ ਦਾ ਰੋਲ ਹੈ, ਐਕਟਰ ਦੀ ਭੂਮਿਕਾ ਹੈ ਉਹ ਬਹੁਤ ਵੱਡੀ ਹੈ?**

—ਉਹ ਮੁੱਖ ਹੈ, ਉਹ ਬਹੁਤ ਵੱਡੀ ਹੈ।

**ਜਿਸ ਢੰਗ ਨਾਲ ਤੁਸੀਂ ਇਸ ਚੀਜ਼ ਨੂੰ ਪੇਸ਼ ਕਰ ਰਹੇ ਹੋ, ਉਹਦੇ ਵਿਚ ਤਾਂ ਇਹ ਕਹਿਣਾ ਚਾਹੀਦਾ ਬਈ ਜਿਹੜਾ ਇਹ ਨਾਟਕ ਹੈ, ਜਿਸ ਤਰ੍ਹਾਂ ਦਾ ਨਾਟਕ ਤੁਸੀਂ ਕਰ ਰਹੇ ਹੋ, ਉਹ ਨਾਟਕ ਨੂੰ ਕਮਜ਼ੋਰ ਨਹੀਂ ਕਰਦਾ। ਸਗੋਂ ਉਸ ਵਿਚ ਐਕਟਿੰਗ ਦੀ ਬਹੁਤ ਮਹੱਤਤਾ ਹੈ, ਇਸ ਕਿਸਮ ਦੇ ਨਾਟਕ ਵਿਚ ਬਹੁਤ ਹੀ ਵਧੀਆ ਅਦਾਕਾਰੀ ਦੀ ਲੋੜ ਹੋਏਗੀ ਤਾਂ ਹੀ ਉਹ ਟਿਕ ਸਕੇਗਾ। ਉਹਦੇ ਲਈ ਬਹੁਤ ਮਿਹਨਤ ਕਰਨ ਦੀ ਲੋੜ ਹੈ?**

—ਮਿਹਨਤ। ਮੇਰੇ ਤੁਸੀਂ ਜਿੰਨੇ ਵੀ ਨਾਟਕ ਦੇਖੋਗੇ, ਮੇਰਾ ਰੰਗਮੰਚ ਦੇਖੋਗੇ, ਮੇਰਾ ਇਕ ਹੀ ਬੰਦੇ ਜਾਂ ਦੋ ਹੀ ਬੰਦਿਆਂ 'ਤੇ ਸਾਰਾ ਨਾਟਕ ਨਿਰਭਰ ਹੈ। ਇਹਦਾ ਮਤਲਬ ਇਕੋ ਹੈ, ਜਿਹੜਾ ਮਿਹਨਤੀ ਹੋਏਗਾ, ਮੇਰਾ ਰੰਗਮੰਚ ਸਿਰਫ ਮਿਹਨਤ ਵਾਲੇ ਬੰਦਿਆਂ ਦਾ ਹੈ, ਦੂਜੇ ਬੰਦਿਆਂ ਦਾ ਨਹੀਂ। ਲੋਲੋ ਪੋਪੋ ਨਹੀਂ ਐਂ ਬਈ ਦੋ ਕੁ ਮਿੰਟ ਜਿਹੇ ਖੜ੍ਹੇ, ਮੂੰਹ ਵਿੰਗਾ ਟੇਢਾ ਕਰ ਲਿਆ, ਐਂ

ਨਹੀਂ ਹੈ। ਲਗਾਤਾਰ ਅਭਿਆਸ ਦੀ ਮੰਗ ਕਰਦਾ ਹੈ। ਲਗਾਤਾਰ ਮਿਹਨਤ ਦੀ ਮੰਗ ਕਰਦਾ ਹੈ
ਅਤੇ ਉਹ ਮਿਹਨਤੀ ਲੋਕਾਂ ਦੇ ਵਾਸਤੇ ਹੈ। ਉਹਨਾਂ ਦੇ ਕੋਲ ਭੁੱਖ ਨੰਗ ਹੈ, ਮੈਨੂੰ ਨਹੀਂ ਲੱਗਦਾ ਕਿ
ਉਹ ਬਾਹਲੇ ਲੀੜੇ ਲੱਪੇ ਤੇ ਸਾਜ਼ੋ ਸਾਮਾਨ 'ਚ ਕੰਮ ਕਰ ਸਕਦੇ ਹਨ। ਜਿਹੋ ਜਿਹੀ ਜ਼ਿੰਦਗੀ ਉਹ
ਜਿਉਂਦੇ ਹਨ, ਕਿਰਤ ਵਾਲੀ, ਮਿਹਨਤ ਵਾਲੀ ਉੱਥੋਂ ਮੈਂ ਚੀਜ਼ਾਂ ਕੱਢ ਰਿਹਾ ਹਾਂ। ਤੇ ਜਿਹੜੇ
ਬਾਹਲੇ ਉਵੇਂ ਦੇ ਜਿਉਂਦੇ ਹਨ, ਕਲਾਸ ਕੋਈ ਬਾਹਲੀ ਐਂ ਹੈ, ਜੋ ਫੂਸੋ ਫਾਸੀ ਜਿਹੇ ਤਰੀਕੇ ਨਾਲ
ਜ਼ਿੰਦਗੀ ਜੀਅ ਰਹੀ ਹੈ, ਉਹ ਉਵੇਂ ਕਰ ਲੈਣ, ਪਰ ਅਸੀਂ ਨਹੀਂ ਐਂ ਕਰ ਸਕਦੇ।

**ਯਾਨੀ ਕਿ ਤੁਹਾਡਾ ਉਨ੍ਹਾਂ ਨਾਲ ਕੋਈ ਵਿਰੋਧ ਨਹੀਂ ਪਰ?**

—ਨਹੀਂ, ਨਹੀਂ ਜੇ ਉਨ੍ਹਾਂ ਨੂੰ ਐਂ ਲੱਗਦਾ ਐਂ ਕਰਨਾ, ਉਹ ਉਵੇਂ ਕਰ ਲੈਣ। ਪਰ ਮੇਰੀ ਤਾਂ ਇਕ
ਸਮਝ ਹੈ। ਮੇਰੀ ਇਹ ਸਮਝ ਹੈ ਕਿ ਜੇ ਮਾਰਕਸਵਾਦੀ ਫਲਸਫੇ ਦੀ ਗੱਲ ਕਰੀਏ, ਉਹ ਫਲਸਫ
ਮੈਨੂੰ ਕਹਿੰਦਾ ਕਿ ਪ੍ਰੋਲੇਤਾਰੀ ਜਮਾਤ ਦੀ ਗੱਲ ਕਰੋ, ਦੱਬੇ ਕੁਚਲੇ ਦੀ ਗੱਲ ਕਰੋ ਤੇ ਮੇਰੀ ਕਲਾ ਵੀ
ਇਹ ਗੱਲ ਕਹਿ ਰਹੀ ਹੈ, ਤੇ ਉਹ ਫਲਸਫਾ ਵੀ ਕਹਿ ਰਹੀ ਹੈ। ਮੇਰੀ ਇਕ ਸਮਝ ਹੈ ਇਹਦੇ
ਪਿੱਛੇ, ਇਹ ਵੈਸੇ ਨਹੀਂ ਹੈ। ਤੇ ਉਹਦੇ ਆਧਾਰ 'ਤੇ ਇਹ ਕੰਮ ਕੀਤਾ ਜਾ ਰਿਹਾ ਹੈ।

**ਆਪਾਂ ਅਦਾਕਾਰੀ ਬਾਰੇ ਗੱਲ ਕਰ ਹਟੇ ਹਾਂ। ਦੂਸਰੀ ਜਿਹੜੀ ਗੱਲ ਹੈ, ਆਵਾਜ਼ ਦੀ
ਜਿਹੜੀ ਗੱਲ ਕਰਦੇ ਹੋ ਤੁਸੀਂ। ਆਵਾਜ਼ ਦਾ ਮਤਲਬ ਹੈ ਕਿ ਕੀ ਕਿਹਾ ਜਾ ਰਿਹਾ ਹੈ
ਇਹ ਨਾਟਕ ਦਾ ਕਨਟੈਂਟ ਹੈ, ਇਹ ਉਹਦਾ ਵਿਸ਼ਾ ਹੈ। ਨਾਟਕ ਦਾ ਜਿਹੜਾ ਵਿਸ਼ਾ ਹੈ
ਉਹਦੀ ਜਦੋਂ ਤੁਸੀਂ ਚੋਣ ਕਰਦੇ ਹੋ, ਉਹਨੂੰ ਜਦੋਂ ਤੁਸੀਂ ਪੇਸ਼ ਕਰਦੇ ਹੋ, ਉਦੋਂ ਉਹਨੂੰ ਤੁਸੀਂ
ਕਿੰਨੀ ਮਹੱਤਤਾ ਦਿੰਦੇ ਹੋ ਆਪਣੇ ਨਾਟਕ ਵਿਚ?**

—ਮੈਂ ਸਭ ਤੋਂ ਵੱਧ ਮਹੱਤਤਾ ਵਿਸ਼ੇ ਨੂੰ ਹੀ ਦਿੰਦਾ ਹਾਂ। ਮੈਂ ਫਿਲਮਾਂ ਵੀ ਕੀਤੀਆਂ। ਮੈਂ 'ਅੰ
ਘੋੜੇ ਦਾ ਦਾਨ' ਕੀਤੀ, ਉਹਦਾ ਮੈਂ ਮੇਨ ਅਦਾਕਾਰ ਹਾਂ। 'ਆਤੂ ਖੋਜੀ' ਕੀਤੀ। 'ਮਿੱਟੀ' ਫਿਲ
ਕੀਤੀ। ਉਹਦੀ ਮੈਂ ਵਰਕਸ਼ਾਪ ਲਾਈ ਸੀ। ਐਕਟਿੰਗ ਡਾਇਰੈਕਟਰ ਹਾਂ ਉਹਦਾ ਮੈਂ। ਤੇ ਮੇਰ
ਜਿੰਨਾ ਤੁਸੀਂ ਕੰਮ ਦੇਖੋਗੇ, ਉਹਦੇ 'ਚ ਵਿਸ਼ੇ ਦੀ ਪ੍ਰਮੁੱਖਤਾ ਦੀ ਝਲਕ ਪਏਗੀ। ਫਿਰ ਅਗਲਾ ਕਦ
ਹੁੰਦਾ ਹੈ ਕਿ ਉਸ ਵਿਸ਼ੇ ਨੂੰ ਪੇਸ਼ ਕਿਵੇਂ ਕੀਤਾ ਜਾਵੇ। ਉਹ ਫਿਰ ਮੇਰੇ ਕਲਾਕਾਰਾਂ 'ਤੇ ਹੁੰਦਾ ਹੈ। ਪੇ
ਕਰਨ ਦੌਰਾਨ ਕਿੰਨੀ ਮਿਹਨਤ ਦੀ ਲੋੜ ਹੈ, ਕਿੰਨੇ ਮਹੀਨੇ ਰਿਹਰਸਲਾਂ ਦੀ ਲੋੜ ਹੈ, ਉਹ ਫਿਰ ਤੈ
ਕੀਤੀਆਂ ਜਾਂਦੀਆਂ ਹਨ। ਉਹਦੇ ਵਾਸਤੇ ਸਾਨੂੰ ਕਿੱਥੇ ਕਿੱਥੇ ਜਾਣਾ ਪਏਗਾ। ਕਿਹਨਾਂ ਕਿਹ
ਬੰਦਿਆਂ ਨੂੰ ਮਿਲਣਾ ਪਏਗਾ। ਕਿਹਨਾਂ ਕਿਹਨਾਂ ਥਿੰਕਰਾਂ ਨੂੰ ਮਿਲਣਾ ਪਏਗਾ। ਅਸਲ 'ਚ ਜਿਵੇਂ ਮੈਂ
ਰੰਗਮੰਚ ਕਰ ਰਿਹਾ ਹਾਂ, ਐਂ ਨਹੀਂ ਕਿ ਇਹ ਮੇਰੇ ਇਕੱਲੇ ਦਾ ਹੈ, ਇਹਦੇ ਵਿਚ ਉਨਾ ਹੀ ਯੋਗਦਾ
ਹੈ, ਜਿਹੜੇ ਬੰਦੇ ਉੱਥੇ ਵਿਹੜਿਆਂ 'ਚ ਦਲਿਤ ਜਿਹੜੇ ਜ਼ਿੰਦਗੀ ਹੰਢਾ ਰਹੇ ਹਨ, ਮੈਂ ਉਹਨਾਂ ਕੋ
ਜਾਂਦਾ ਹਾਂ, ਗੱਲਾਂ ਕਰਦਾ ਹਾਂ ਮੈਂ ਉਹਨਾਂ ਨਾਲ। ਮੈਂ ਉਨ੍ਹਾਂ ਦੇ ਵਿਚ ਰਹਿੰਦਾ ਹਾਂ। ਐਂ ਹੀ ਮੈਂ ਕਿਸਾ
ਦੇ ਵਿਚ ਰਹਿੰਦਾ ਹਾਂ। ਮੈਂ ਪੁਲੀਟੀਕਲ ਥਿੰਕਰਾਂ ਨਾਲ ਵਿਚਾਰ ਵਟਾਂਦਰਾ ਕਰਦਾ ਹਾਂ, ਕਿ ਸਮਾ
ਕਿਵੇਂ ਚੱਲ ਰਿਹਾ ਹੈ, ਤੁਸੀਂ ਕਿਵੇਂ ਦੇਖ ਰਹੇ ਹੋ, ਕਲਾ ਨੂੰ ਕਿਵੇਂ ਦੇਖਣਾ ਚਾਹੀਦਾ ਹੈ। ਫਿਰ ਸਾ
ਕੁਝ ਜਿੰਨੇ ਮੇਰੇ ਇਰਦ ਗਿਰਦ ਲੋਕ ਨੇ, ਮੇਰਾ ਸਮਾਜ ਹੈ, ਉਹਨਾਂ ਦੀ ਕੰਟਰੀਬਿਊਸ਼ਨ ਹੈ, ਮੇ
ਇਕੱਲੇ ਦਾ ਕੰਮ ਨਹੀਂ। ਇਸ ਕਰਕੇ ਮੈਨੂੰ ਲੱਗਦਾ ਹੈ, ਕਿ ਇਹਦੇ ਵਿਚ ਬਿਊਟੀ ਹੈ, ਔਰ ਇ
ਜਿਹੜਾ ਸਾਡੇ ਲੋਕ ਨੇ, ਇਹ ਉਨ੍ਹਾਂ ਦਾ ਕੰਮ ਹੈ।

**ਸੋ ਜਿਹੜੀ ਇਹ ਹਿੱਸੇਦਾਰੀ ਹੈ ਉਹ ਸਾਰਿਆਂ ਦੀ ਬਰਾਬਰ ਦੀ ਹੋਣੀ ਚਾਹੀਦੀ ਹੈ। ਕੋਈ ਐਕਟ
ਜਾਂ ਲੇਖਕ ਬਾਹਰੋਂ ਬੈਠਾ ਨਹੀਂ ਲਿਖ ਸਕਦਾ, ਉਹਦਾ ਸੰਬੰਧ ਉਹਨਾਂ ਲੋਕਾਂ ਨਾਲ ਹੋਣਾ ਚਾਹੀਦਾ ਹੈ**

—ਬਰਾਬਰ ਦੀ ਹੋਣੀ ਚਾਹੀਦੀ ਹੈ। ਮੈਂ ਅਕਸਰ ਡਾਇਲਾਗ ਬੋਲਦਾ ਹੁੰਦਾਂ, ਨਾਟਕ ਤੋਂ ਪਹਿ
ਜਾਂ ਜਦੋਂ ਨਾਟਕ ਖੇਡ ਹਟੇ ਹੋਈਏ। ਮੈਂ ਲੋਕਾਂ ਨੂੰ ਕਹਿੰਦਾ ਹੁੰਦਾ ਹਾਂ ਕਿ ਨਾਟਕ ਨੇ ਇਕੱਲੇ



ਇਨਕਲਾਬ ਨਹੀਂ ਲਿਆਉਣਾ, ਇਹ ਜਿਹੜਾ ਇਨਕਲਾਬ ਆਏਗਾ ਜਾਂ ਤਬਦੀਲੀ ਆਏਗੀ, ਇਹ ਨਾ ਜਿਹੜੇ ਥਿੰਕਰ ਨੇ, ਵਿਚਾਰਵਾਨ ਨੇ, ਸਿਆਸਤਾਂ ਵਾਲੇ ਬੰਦੇ ਨੇ, ਸਿਆਸਤ ਨੂੰ ਸਮਝਦੇ ਨੇ, ਸਮਾਜ ਨੂੰ ਸਮਝਦੇ ਨੇ, ਮੇਨ ਤਬਦੀਲੀ ਉਨ੍ਹਾਂ ਨੇ ਕਰਨੀ ਹੈ। ਉਨ੍ਹਾਂ ਦੀਆਂ ਗੱਲਾਂ ਵੀ ਸੁਣੋ ਯਾਰ। ਅਸੀਂ ਉਹਦੇ ਲਈ ਜ਼ਮੀਨ ਤਿਆਰ ਕਰਦੇ ਹਾਂ, ਇਹ ਮੇਰਾ ਮੰਨਣਾ ਹੈ।

**ਜਿਹੜਾ ਵਿਸ਼ਾ ਤੁਸੀਂ ਨਾਟਕ ਵਿਚ ਪੇਸ਼ ਕਰਦੇ ਹੋ, ਉਹ ਜਦੋਂ ਤੁਸੀਂ ਇਕ ਵਾਰ ਲਿਖ ਲਿਆ ਤੇ ਉਹ ਫਾਈਨਲ ਹੋ ਜਾਂਦਾ ਹੈ ਜਾਂ ਉਹ ਬਦਲਦਾ ਰਹਿੰਦਾ ਹੈ?**

—ਨਾ, ਮੇਰੀਆਂ ਜਿੰਨੀਆਂ ਵੀ ਸਕਰਿਪਟਾਂ ਨੇ, ਅਜੇ ਤਕ ਕੋਈ ਵੀ ਲਿਖਤੀ ਰੂਪ ਵਿਚ ਨਹੀਂ। ਉਹਦਾ ਕਾਰਨ ਇਹ ਹੈ ਕਿ ਜਿਵੇਂ ਜਿਵੇਂ ਅਸੀਂ ਖੇਡੀ ਜਾ ਰਹੇ ਹਾਂ, ਉਹਦੇ ਵਿਚ ਤਬਦੀਲੀ ਆਉਂਦੀ ਜਾਂਦੀ ਹੈ। ਤੇ ਮੈਨੂੰ ਐਂ ਲੱਗਦਾ ਹੈ ਕਿ ਮੇਰਾ ਨਾਟਕ ਕਦੇ ਪੂਰਾ ਹੀ ਨਹੀਂ ਹੋਣਾ। ਇਸ ਕਰਕੇ ਮੈਂ ਕਦੇ ਵੀ ਉਹਦੀ ਕੋਈ ਕਿਤਾਬ ਅਜੇ ਨਹੀਂ ਛਪਵਾਈ। ਕਿਉਂਕਿ ਜਿੱਥੇ ਵੀ ਜਾਂਦੇ ਹਾਂ, ਉੱਥੇ ਜਿਹੜੇ ਪੇਸ਼ਕਾਰੀ ਦੇ ਢੰਗ ਤਰੀਕੇ ਬਦਲ ਜਾਂਦੇ ਹਨ, ਲੋਕਾਂ ਦਾ ਬੈਠਣ ਉੱਠਣ ਦਾ ਤਰੀਕਾ ਬਦਲ ਜਾਂਦਾ ਹੈ, ਗੱਲਬਾਤ ਦਾ ਬਦਲ ਜਾਂਦਾ ਹੈ, ਕਿਹੋ ਜਿਹੇ ਥਾਂ 'ਤੇ ਨਾਟਕ ਕਰ ਰਹੇ ਹਾਂ, ਉਨ੍ਹਾਂ ਲੋਕਾਂ ਨਾਲ, ਬਦਲ ਜਾਂਦਾ ਉਹ ਸਾਰਾ। ਇਸ ਕਰਕੇ ਅਜੇ ਸਕਰਿਪਟਾਂ ਛਾਪੀਆਂ ਨਹੀਂ। ਪਰ ਬਹੁਤ ਸਾਰੇ ਦੋਸਤ ਮਿੱਤਰ ਹੁਣ ਮੇਰੇ 'ਤੇ ਜ਼ੋਰ ਪਾ ਰਹੇ ਹਨ, ਕਿ ਇਹਨਾਂ ਨੂੰ ਛਾਪੋ ਯਾਰ ਕੁਛ। ਫਿਰ ਮੈਂ ਸੋਚਦਾ ਹਾਂ, ਕਿ ਥੋੜ੍ਹਾ ਜਿਹਾ ਉਨ੍ਹਾਂ ਨੂੰ ਕਰਕੇ, ਅੱਗੇ ਨੋਟ ਲਿਖ ਦਿੱਤਾ ਜਾਏਗਾ, ਕਿ ਇਹਨੂੰ ਆਪਦੇ ਮੁਤਾਬਕ ਇਹਦੇ 'ਚ ਵਾਧਾ ਘਾਟਾ ਕਰੋ , ਇਹ ਬੱਸ ਥੋੜ੍ਹੇ ਜਿਹੇ ਇਸ਼ਾਰੇ ਹੀ ਨੇ ਨਾਟਕ ਵਾਲੇ।

**ਤੇ ਤੁਸੀਂ ਲੋਕਾਂ ਤੋਂ ਆਮ ਫੀਡ ਬੈਕ ਲੈਂਦੇ ਰਹਿੰਦੇ ਹੋ, ਜਦੋਂ ਤੁਸੀਂ ਕੋਈ ਨਾਟਕ ਕਰਦੇ ਹੋ, ਲੋਕ ਤੁਹਾਨੂੰ ਦੱਸਦੇ ਹਨ, ਕਿ ਇਹਦੇ 'ਚ ਯਾਰ ਸਾਨੂੰ ਆਹ ਚੀਜ਼ ਚੰਗੀ ਲੱਗੀ, ਆਹ ਚੀਜ਼ ਸਾਨੂੰ ਪਸੰਦ ਨਹੀਂ ਆਈ। ਇਹਨੂੰ ਐਦਾਂ ਕੀਤਾ ਜਾ ਸਕਦਾ ਸੀ। ਸੋ ਇਸ ਕਿਸਮ ਦੀ ਜਿਹੜੀ ਲੋਕਾਂ ਦੀ ਰਾਇ ਹੈ, ਉਹ ਤੁਸੀਂ ਲੈਂਦੇ ਰਹਿੰਦੇ ਹੋ, ਤੇ ਉਹਨੂੰ ਆਪਣੀ ਸਕਰਿਪਟ ਵਿਚ, ਜਿਹੜੀ ਫਾਈਨਲ ਨਹੀਂ ਹੋਈ ਹੁੰਦੀ, ਉਹਦੇ ਵਿਚ ਜੋੜਦੇ ਰਹਿੰਦੇ ਹੋ?**

—ਹਾਂ,ਬਿਲਕੁਲ। ਮੈਂ ਜਦੋਂ ਵੀ ਕਿਤੇ ਵੀ ਪੇਸ਼ਕਾਰੀ ਕਰਦਾ ਹਾਂ, ਉਦੂੰ ਬਾਅਦ ਕੋਈ ਨਾ ਕੋਈ ਗੱਲਬਾਤ ਆਉਂਦੀ ਰਹਿੰਦੀ ਹੈ ਬਈ ਆਹ ਚੀਜ਼ ਚੰਗੀ ਲੱਗੀ ਸਾਨੂੰ ਅੱਜ ਅਹੁ ਚੀਜ਼ ਚੰਗੀ ਲੱਗੀ। ਮੈਂ ਉਹਦੇ 'ਚ ਵਾਧਾ ਘਾਟਾ ਕਰਦਾ ਰਹਿੰਦਾ ਹਾਂ। ਕਈ ਵਾਰ ਮੈਨੂੰ ਲੱਗਦਾ ਹੈ ਕਿ ਹਾਂ ਇਹ ਤਾਂ ਬਿਲਕੁਲ ਠੀਕ ਦਿਸ਼ਾ 'ਚ ਜਾ ਰਿਹਾ ਹੈ। ਜਿਵੇਂ ਮੇਰਾ 'ਕਿਰਤੀ' ਨਾਟਕ ਹੈ, ਉਹ ਮਜ਼ਦੂਰਾਂ ਦੇ ਨਾਲ ਦੋਸਤੀ ਪੱਕੀ ਕਰਨ ਲਈ ਹੈ। ਜਿਹੜੇ ਛੋਟੀ ਜਾਤੀ ਵਾਲੇ ਬੰਦੇ ਹਨ, ਉਹ ਤਾਂ ਦਰਦ ਹੰਢਾ ਹੀ ਰਹੇ ਹਨ। ਹੁਣ ਮਾਲਵੇ ਦੇ ਵਿਚ ਜਿਹੜੇ ਜੱਟ ਸੀ, ਉਹ ਦਿਹਾੜੀਆਂ ਕਰਨ ਲੱਗ ਪਏ ਹਨ। ਹੁਣ ਉਹ ਜੱਟ ਹੋਣ ਦਾ ਦਰਦ ਹੰਢਾ ਰਹੇ ਹਨ। ਬ੍ਰਾਹਮਣਵਾਦੀ ਫਲਸਫਾ ਹੈ ਨਾ। ਉਹਨਾਂ ਨੂੰ ਕਹਿੰਦਾ ਹੈ, ਜੱਟ ਐਂ ਹੁੰਦਾ, ਤੇਰਾ ਕੰਮ ਥੋੜ੍ਹੀ ਹੈ ਦਿਹਾੜੀ ਕਰਨਾ। ਉਹ ਬੰਦੇ ਦੁਖੀ ਹਨ। ਘਰੋਂ ਲੀੜੇ ਹੋਰ ਪਾ ਕੇ ਜਾਂਦੇ ਹਨ, ਉੱਥੇ ਜਾ ਕੇ ਹੋਰ ਪਾਉਂਦੇ ਹਨ, ਕੰਮ ਵੇਲੇ। ਉਹ ਜਦੋਂ ਮੈਂ ਨਾਟਕ ਕੀਤਾ, ਉਸ ਦੇ ਅਖੀਰ ਦੇ ਉੱਪਰ ਇਹੋ ਜਿਹੀ ਘਟਨਾ ਹੁੰਦੀ ਹੈ, ਬੂਟਾ ਹੁੰਦਾ ਮੁੰਡੇ ਦਾ ਨਾਂ ਉਸ ਨਾਟਕ 'ਚ। ਉਹ ਕਿਸਾਨੀ 'ਚੋਂ ਹੈ। ਉਹ ਹੁਣ ਦਿਹਾੜੀ ਕਰਨ ਵਲ ਵਧ ਰਿਹਾ। ਪਿਉ ਉਹਦਾ ਮਰ ਜਾਂਦਾ ਸਪਰੇਅ ਪੀ ਕੇ। ਅੰਤ ਦੇ ਉੱਪਰ ਉਹ ਕੌਲਾ ਚੁੱਕ ਕੇ ਆਪਣੇ ਦੋਸਤ ਨੂੰ ਆਵਾਜ਼ ਮਾਰਦਾ ਬਈ ਹੁਣ ਯਾਰੀ ਪੱਕੀ ਹੋਈ ਹੈ। ਹੁਣ ਆਪਾਂ ਇਕ ਥਾਂ 'ਤੇ ਪਹੁੰਚ ਗਏ ਹਾਂ ਬਈ ਹੁਣ ਆਪਾਂ ਨੂੰ ਜਾਤ ਦੇ ਨਾਂ 'ਤੇ ਕੋਈ ਤੋੜ ਨਹੀਂ ਸਕਦਾ। ਇਹੋ ਜਿਹੀ ਗੱਲ ਹੈ। ਉਸ ਨਾਟਕ ਨੂੰ ਮੈਂ ਮੁਕਤਸਰ ਦੇ ਮੇਲੇ 'ਚ ਕਰ ਰਿਹਾ ਸਾਂ, ਤੇ ਜਿਹੜੇ ਦੋ ਚਾਰ ਕਿੱਲਿਆਂ ਵਾਲੇ ਬੰਦੇ ਸੀ, ਉਹ ਆ ਕੇ

ਮੇਰੇ ਕੋਲ਼ ਰੋਈ ਜਾ ਰਹੇ ਸਨ, ਜੱਟਾਂ ਦੇ ਮੁੰਡੇ ਜਾਂ ਜਿਹੜੇ ਬੇਜ਼ਮੀਨੇ ਹੋ ਗਏ ਸੀ, ਉਹ ਸੀ ਇਕ ਉਹ ਬੰਦੇ ਰੋਂਦੇ ਰੋਂਦੇ ਕਹਿ ਰਹੇ ਸਨ, "ਆਪਾਂ ਭੋਲੇ ਬੂਟੇ ਹੋਰੀਂ ਇਕੱਠੇ ਕਰਨੇ ਹਨ ਬਾਈ" ਕਿਉਂਕਿ ਭੋਲਾ ਵਿਹੜੇ ਆਲਿਆਂ ਦਾ ਮੁੰਡਾ ਸੀ ਨਾਟਕ 'ਚ ਦਿਖਾਇਆ ਤੇ ਬੂਟਾ ਕਿਸਾਨੀ ਦਿਖਾਇਆ ਸੀ। ਹੁਣ ਇਹ ਜਿਹੜੇ ਨਾਲ ਦੀ ਨਾਲ ਤੁਹਾਨੂੰ ਰਿਜ਼ਲਟ ਮਿਲਦੇ ਹਨ, ਨਾਲ ਨਾਲ ਤੁਹਾਨੂੰ ਉਹਦੇ ਬਾਰੇ ਪਤਾ ਲੱਗਦਾ ਹੈ, ਜੋ ਲੋਕਾਂ ਨੇ ਮਹਿਸੂਸ ਕੀਤਾ। ਤਾਂ ਤੁਹਾਨੂੰ ਚੀਜ਼ਾਂ ਬਾ ਸਮਝ ਆਉਂਦੀ ਹੈ,ਜਿਹੜੀਆਂ ਤੁਸੀਂ ਕਰ ਰਹੇ ਹੋ ਨਾਟਕ ਦੇ ਵਿਚ। ਉਹਨਾਂ ਵਿਚ ਫਿਰ ਤੁਸੀਂ ਵਾਧਾ ਕਰਨਾ ਹੈ ਜਾਂ ਘਾਟਾ ਕਰਨਾ ਹੈ, ਉਸ ਗੱਲ ਦੀ ਸਮਝ ਆਉਂਦੀ ਹੈ।

**ਆਪਾਂ ਗੱਲ ਕਰ ਰਹੇ ਹਾਂ ਕਿ ਬਈ ਤੁਹਾਡੇ ਨਾਟਕਾਂ ਦਾ ਜਿਹੜਾ ਵਿਸ਼ਾ ਵਸਤੂ ਹੈ, ਉਹ ਵਿਚ ਜੋ ਕੁਝ ਪੇਸ਼ ਹੋਣਾ, ਉਹਦੇ ਵਿਚ ਲੋਕਾਂ ਦਾ ਪੂਰਾ ਯੋਗਦਾਨ ਹੈ। ਤੁਸੀਂ ਉਂਝ ਲੋ ਨੂੰ... ਜੇ ਮੈਂ ਤੁਹਾਨੂੰ ਸਵਾਲ ਪੁੱਛਾਂ, ਜਿਹੜੇ ਆਮ ਲੋਕ ਹਨ, ਤੁਸੀਂ ਉਹਨਾਂ ਨੂੰ ਆਪ ਨਾਟਕ ਦੇ ਸੰਬੰਧ ਵਿਚ ਕੀ ਸਮਝਦੇ ਹੋ, ਕੀ ਉਹ ਇਕੱਲੇ ਦਰਸ਼ਕ ਹੁੰਦੇ ਹਨ ਜਾਂ ਉਹਨਾਂ ਕੋਈ ਹੋਰ ਰੋਲ ਵੀ ਹੁੰਦਾ ਹੈ? ਤੁਸੀਂ ਉਹਨਾਂ ਦਾ ਕੀ ਰੋਲ ਸਮਝਦੇ ਹੋ?**

—ਹੌਲੀ ਹੌਲੀ ਮੈਂ ਸ਼ੁਰੂਆਤ ਕਰ ਦਿੱਤੀ ਹੈ ਕਿ ਮੈਂ ਨਾਟਕ ਜਦੋਂ ਸ਼ੁਰੂ ਕਰਦਾ ਹਾਂ ਤਾਂ ਮੈਂ ਲੋਕਾਂ ਉਸ ਵਿਚ ਸ਼ਾਮਲ ਕਰਦਾ ਹਾਂ। ਬਈ ਉਹਨਾਂ ਦੀ ਹਿੱਸੇਦਾਰੀ ਹੋਵੇ ਤੇ ਉਹ ਨਾਲ ਨਾਲ ਬੋਲਣ ਆਉਣ ਵਾਲੇ ਸਮੇਂ ਦੇ ਵਿਚ ਮੈਂ ਸੋਚ ਰਿਹਾ ਹਾਂ ਕਿ ਇਸ ਹਿੱਸੇਦਾਰੀ ਨੂੰ ਹੋਰ ਵਧਾਇਆ ਜਾਵੇ ਨਾਟਕ ਜਦੋਂ ਖੇਡਿਆ ਜਾ ਰਿਹਾ ਹੈ, ਉਸ ਸਮੇਂ ਦੇਖਣ ਵਾਲੇ ਬੰਦੇ ਦੀ ਉਨੀ ਹੀ ਹਿੱਸੇਦਾਰੀ ਹੋ ਜਿੰਨੀ ਕਰਨ ਵਾਲੇ ਦੀ। ਜਿਹੜਾ ਬੰਦਾ ਨਾਟਕ ਦਿਖਾਉਣ ਗਿਆ ਹੈ। ਇਹਦੇ 'ਤੇ ਮੇਰਾ ਹੁਣ ਜ਼ੋ ਹੈ। ਤੇ ਮੇਰੇ ਅੰਦਰ ਇਹ ਚੀਜ਼ਾਂ ਆ ਰਹੀਆਂ ਹਨ। ਨਾਟਕ ਦੇ ਵਿਚ ਇਕ ਅੱਧ ਕਲਾਕਾਰ ਹੋਵੇ ਬਾਕੀ ਆਡੀਐਂਸ ਦੇ ਵਿਚੋਂ ਮੈਂ ਬੰਦਾ ਉਠਾਵਾਂ। ਉਹਨੂੰ ਕਹਾਂ ਕਿ ਆ ਭਾਈ ਤੂੰ ਗੱਲ ਕਰ, ਐ ਗੱਲ ਨੂੰ ਅਸੀਂ ਐਂ ਸਮਝ ਰਹੇ ਹਾਂ ਤੇ ਤੈਨੂੰ ਕਿਵੇਂ ਲੱਗ ਰਿਹਾ ਹੈ। ਐਂ ਬਰਾਬਰ ਦੀ ਹਿੱਸੇਦਾ ਹੋਵੇ। ਇਸ ਗੱਲ ਨੂੰ ਆਉਣ ਵਾਲੇ ਟਾਇਮ ਦੇ ਵਿਚ ਮੈਂ ਵਧਾ ਰਿਹਾ ਹਾਂ।

**ਸੋ ਤੁਸੀਂ ਹਾਲੇ ਇਹ ਤਜਰਬਾ ਪੂਰੀ ਤਰ੍ਹਾਂ ਕੀਤਾ ਨਹੀਂ, ਪਰ ਇਹਦੇ ਬਾਰੇ ਕੀ ਸੋਚਦੇ ਹੋ ਇਹ ਕਿਸ ਢੰਗ ਨਾਲ ਸਿਰੇ ਲੱਗੇਗਾ?**

—ਇਹਦੇ ਬਾਰੇ ਇਹ ਹੈ ਕਿ ਵੱਧ ਤੋਂ ਵੱਧ ਇਹ ਤਾਂ ਸਿਰੇ ਲੱਗੇਗਾ ਜੇ ਮੈਂ ਛੋਟੇ ਛੋਟੇ ਨਾਟਕਾਂ ਰੂਪ-ਰੇਖਾ ਤਿਆਰ ਕਰਕੇ, ਭਾਵੇਂ ਉਹ ਕੱਚੀ ਹੀ ਹੋਵੇ, ਸਿੱਧੇ ਤੌਰ 'ਤੇ ਬਿਨਾਂ ਕਿਸੇ ਵਿੱਥ ਦਰਸ਼ਕਾਂ ਦੇ ਵਿਚ ਹੀ ਖੜ੍ਹ ਕੇ ਨਾਟਕ ਕਰ ਰਿਹਾ ਹੋਵਾਂਗਾ। ਜੇ ਮੈਂ ਸਟੇਜ ਤੋਂ ਕਰਾਂਗਾ ਤਾਂ ਉ ਪ੍ਰਾਬਲਮ ਕ੍ਰੀਏਟ ਕਰੇਗਾ। ਮੈਂ ਚਾਹੁੰਦਾ ਹਾਂ ਵਿਚ ਹੀ ਕਰਾਂ। ਜਿਵੇਂ ਕਿਸੇ ਦੇ ਘਰ 'ਚ ਬੈ ਹੋਈਏ, ਉੱਥੇ ਹੀ ਕਰ ਰਿਹਾ ਹੋਵਾਂ। ਜਿਹੜਾ 'ਕਿਰਤੀ' ਨਾਟਕ ਹੈ, ਇਹਨੂੰ ਮੈਂ ਬਹੁਤ ਥਾਂਵਾਂ ਬਿਲਕੁਲ ਵੱਖਰੇ ਰੂਪ ਨਾਲ ਕੀਤਾ।

--ਗ਼ਦਰੀ ਬਾਬਿਆਂ ਦੇ ਮੇਲੇ 'ਤੇ ਮੈਂ ਗਿਆ। ਉਂਝ ਵੈਸੇ ਦੇਖਣ ਗਿਆ ਸੀ ਨਾਟਕ। ਬਾਹਰ ਚ ਵਾਲੀ ਦੁਕਾਨ 'ਤੇ ਅਸੀਂ ਪੰਜ-ਸੱਤ ਜਣੇ ਖੜ੍ਹੇ ਸੀ। ਮੈਂ 'ਕਿਰਤੀ' ਦੀ ਕਹਾਣੀ ਸ਼ੁਰੂ ਕ ਦਿੱਤੀ। ਬਈ ਇਸ ਤਰ੍ਹਾਂ ਕਰਕੇ ਐਂ ਭਾਈ ਗੱਲਬਾਤ ਹੈਗੀ ਹੈ। ਯਾਰੋ ਦੇਖੋ ਅਖਬਾਰ ਤਾਂ ਕਹਿੰਦੇ ਹਨ ਕਿ ਸਾਰਾ ਦੇਸ਼ ਐਂ ਹੈ, ਮਹਾਨ ਹੈ, ਫਲਾਣਾ ਢਿਮਕਾ ਹੈ। ਸੁਣਨ ਵਾਲੇ ਕਹਿੰਦੇ ਯਾਰ। ਉਹ ਵਿਚ ਗੱਲਾਂ ਕਰੀ ਗਏ। ਮੈਂ ਕਿਹਾ ਯਾਰ ਬੰਦੇ ਤਾਂ ਆਪਣੇ ਫਾਹੇ ਲਈ ਜਾਂਦੇ ਹਨ ਕਹਿੰਦੇ ਹਾਂ ਯਾਰ ਐਧਰ ਮਾਨਸਾ ਵੱਲ ਵੀ ਮਰੀ ਜਾਂਦੇ ਹਨ, ਉਧਰ ਵੀ ਐਂ ਹੋ ਗਿਆ ਯਾਰ ਐ ਬੰਦੇ ਮਰ ਗਏ। ਪਿੰਡ 'ਚ ਤਾਂ ਬੰਦੇ ਇਕ ਦੋ ਹੀ ਰਹਿ ਗਏ, ਜਿਹੜੇ ਤਕੜੇ ਨੇ। ਉਹ ਵਿਚ ਬੋਲੀ ਗਏ। ਅਖੀਰ 'ਤੇ ਮੈਂ ਕਿਹਾ, ਉਦੂੰ ਬਾਅਦ ਕਈ ਥਾਂਵਾਂ 'ਤੇ ਐਂ ਹੀ ਹੋਇਆ, ਕ



ਬੰਦਿਆਂ ਨੂੰ ਐਂ ਕਰਨਾ ਪਿਆ, ਸਪਰੇਅ ਪੀ ਕੇ। ਅਖੀਰ 'ਤੇ ਮੈਂ ਉਸ ਨਾਟਕ ਦਾ ਅੰਤ ਉੱਥੇ ਹੀ ਕਰ ਦਿੱਤਾ ਜਿੱਦਾਂ ਮੈਂ ਹੁਣ ਸਕਰਿਪਟ 'ਚ ਕਰਦਾ ਹਾਂ। ਉਹ ਕਹਿੰਦੇ ਯਾਰ ਇਹ ਤਾਂ ਬਹੁਤ ਵਧੀਆ। ਮੈਂ ਕਿਹਾ ਬਈ ਮੈਂ ਇਹੋ ਜਿਹਾ ਨਾਟਕ ਲਿਖ ਰਿਹਾ ਹਾਂ। ਉਹ ਮੈਂ ਪੂਰਾ ਸੁਣਾ ਦਿੱਤਾ। ਉਹ ਵੀ ਵਿਚ ਹੀ ਸ਼ਾਮਲ ਹੁੰਦੇ ਰਹੇ। ਕਹਿੰਦੇ ਬਈ ਇਹ ਤਾਂ ਬਹੁਤ ਹੀ ਵਧੀਆ ਹੈ ਯਾਰ। ਮੈਂ ਕਿਹਾ ਇਹ ਵੀ ਇਕ ਨਾਟਕ ਦਾ ਤਰੀਕਾ ਬਈ। ਇਹ ਵੀ ਨੁੱਕੜ ਨਾਟਕ ਹੈ। ਉਹਨਾਂ ਨੇ ਪਰਸ ਕੱਢੇ ਤੇ ਮੈਨੂੰ ਕਿਸੇ ਨੇ ਸੌ ਦੇ ਦਿੱਤੇ ਕਿਸੇ ਨੇ ਪੰਜਾਹ। ਇਹ ਉਹਨਾਂ ਨੂੰ ਲੱਗ ਹੀ ਨਹੀਂ ਸੀ ਰਿਹਾ ਕਿ ਬੰਦਾ ਨਾਟਕ ਖੇਡ ਰਿਹਾ। ਮੈਂ ਖੜ੍ਹੇ ਖੜ੍ਹੇ ਨੇ ਉਹਨੂੰ ਨਾਟਕ ਦੀ ਵਿਧਾ ਵਿਚ ਬਦਲ ਦਿੱਤਾ ਗੱਲਬਾਤ ਨੂੰ।

**ਜਦੋਂ ਤੁਸੀਂ ਇਹ ਸੋਚ ਰਹੇ ਹੋ ਕਿ ਇਸ ਤਰ੍ਹਾਂ ਕਰਨਾ ਹੈ, ਇਹਦੇ ਪਿੱਛੇ ਕੀ ਸੋਚ ਕੰਮ ਕਰ ਰਹੀ ਹੈ? ਕੀ ਤੁਸੀਂ ਸਮਝਦੇ ਬਈ ਨਾਟਕ ਤੁਸੀਂ ਲੋਕਾਂ ਨੂੰ ਦੇਣਾ ਚਾਹੁੰਦੇ ਹੋ, ਕੀ ਤੁਸੀਂ ਸਮਝਦੇ ਹੋ ਕਿ ਜਿਹੜੀ ਇਹ ਕਲਾ ਹੈ ਉਹ ਹਰ ਬੰਦੇ ਦੇ ਹੱਥ ਵਿਚ ਹੋਵੇ? ਕਿਉਂ ਇਸ ਤਰ੍ਹਾਂ ਕਰਨਾ ਚਾਹੁੰਦੇ ਹੋ?**

—ਮੈਂ ਇਹ ਇਸ ਕਰਕੇ ਕਰ ਰਿਹਾਂ ਹਾਂ ਕਿ ਜਿਵੇਂ ਆਜ਼ਾਦੀ ਖੋਹ ਲਈ ਗਈ ਹੈ, ਉਸ ਤਰ੍ਹਾਂ ਇਸ ਕਲਾ ਨੂੰ ਸਾਡੇ ਗ਼ਰੀਬ ਲੋਕਾਂ ਤੋਂ ਖੋਹ ਨਾ ਲਿਆ ਜਾਵੇ। ਮੈਂ ਸਾਰੀ ਦੀ ਸਾਰੀ ਤਾਕਤ ਉਨ੍ਹਾਂ ਲੋਕਾਂ ਦੇ ਹੱਥ ਵਿਚ ਦੇਣੀ ਚਾਹੁੰਦਾ ਹਾਂ। ਉਹਨਾਂ ਨੂੰ ਇਹ ਜੁਗਤ, ਉਹਨਾਂ ਨੂੰ ਇਹ ਸਮਝ ਆ ਜਾਵੇ ਕਿ ਸਾਰਾ ਕੁਝ ਉਹਨਾਂ ਦੇ ਕੋਲ ਹੈ ਤੇ ਉਹ ਖੁਦ ਸਿਰਜ ਸਕਦੇ ਹਨ। ਇਹ ਪੈਸੇ ਵਾਲੇ ਨਾ ਖੋਹ ਖਿੱਚ ਕੇ ਲੈ ਜਾਣ। ਮੇਰਾ ਮੇਨ ਮਕਸਦ ਇਹ ਹੈ।

**ਪੈਸੇ ਵਾਲਾ ਨਾ ਵੀ ਹੋਵੇ। ਇੱਥੋਂ ਤਕ ਕਿ ਤੁਹਾਡੇ ਵਰਗਾ ਬੰਦਾ ਵੀ ਜਦੋਂ ਬਾਹਰੋਂ ਜਾ ਕੇ ਨਾਟਕ ਕਰਦਾ ਹੈ ਤਾਂ ਲੋਕਾਂ ਨੂੰ ਕਿਸੇ ਹੋਰ 'ਤੇ ਨਿਰਭਰ ਹੋਣਾ ਪੈ ਰਿਹਾ ਹੈ। ਮਤਲਬ ਤੁਸੀਂ ਉਹਨਾਂ ਦੀ ਨਿਰਭਰਤਾ ਖਤਮ ਕਰਨੀ ਚਾਹੁੰਦੇ ਹੋ?**

--ਮੇਨਲੀ ਇਹ ਕਿ ਜਿਹੜਾ ਇਹ ਕੰਮ ਹੈ ਉਹ ਸਿਰਫ ਪੈਸੇ 'ਤੇ ਨਿਰਭਰ ਨਾ ਹੋਵੇ। ਮੇਰਾ ਮਤਲਬ ਪੈਸੇ ਤੋਂ ਇਹ ਹੈ। ਨਾਟਕਾਂ ਵਾਲੇ ਬੰਦੇ ਤੁਹਾਨੂੰ ਏਨਾ ਸਾਜ਼ੋ ਸਮਾਨ ਤੇ ਸਾਰਾ ਕੁਛ ਲਾ ਕੇ ਦਿਖਾਈ ਜਾਣ ਤੇ ਤੁਸੀਂ ਹੀਣ ਭਾਵਨਾਵਾਂ ਦਾ ਸ਼ਿਕਾਰ ਹੋਈ ਜਾਵੋ। ਤੁਹਾਡੇ ਅੰਦਰ ਇਹ ਗੱਲ ਪੈਦਾ ਹੀ ਨਾ ਹੋਵੇ ਕਿ ਅਸੀਂ ਇਹ ਕਰ ਸਕਦੇ ਹਾਂ। ਮੈਂ ਲੋਕਾਂ ਨੂੰ ਇਸ ਚੀਜ਼ ਤੋਂ ਮੁਕਤ ਕਰਨਾ ਚਾਹੁੰਦਾ ਹਾਂ। ਮੈਂ ਉਨ੍ਹਾਂ ਨੂੰ ਮੱਛੀ ਨਹੀਂ ਫੜ ਕੇ ਖਵਾਉਣੀ ਚਾਹੁੰਦਾ। ਉਹਨਾਂ ਨੂੰ ਮੱਛੀ ਫੜਨ ਦਾ ਤਰੀਕਾ ਦੱਸਣਾ ਚਾਹੁੰਦਾ ਹਾਂ। ਮੈਂ ਬੰਦੇ ਨੂੰ ਦੱਸਣਾ ਚਾਹੁੰਦਾ ਹਾਂ ਬਈ ਤੂੰ ਮੱਛੀ ਖੁਦ ਫੜਨੀ ਸਿੱਖ। ਇਹ ਕਰਨਾ ਚਾਹੁੰਦਾ ਹਾਂ। ਮੈਨੂੰ ਤਾਂ ਲੱਗਦਾ ਹੈ ਕਿ ਨਾਲੀ ਸਾਫ ਕਰਨ ਵਾਲਾ ਬੰਦਾ ਵੀ, ਅੱਧੇ ਪੌਣੇ ਘੰਟੇ ਦਾ ਨਾਟਕ ਸਿਰਜ ਦੇਵੇ ਖੜ੍ਹਾ ਖੜ੍ਹਾ ਹੀ। ਕਿਉਂ ਨਹੀਂ ਸਿਰਜ ਸਕਦਾ ਬਈ? ਜੇ ਮੈਂ ਵੱਧ ਤੋਂ ਵੱਧ ਉਹਨਾਂ ਕੋਲ ਆਉਣ ਵਾਲੇ ਟਾਇਮ ਵਿਚ ਜਾਵਾਂਗਾ ਤਾਂ ਇਹ ਚੀਜ਼ਾਂ ਹੋ ਜਾਣਗੀਆਂ। ਅਸੀਂ ਇਹ ਕਰ ਸਕਾਂਗੇ।

**ਤੁਸੀਂ ਆਪਣੇ ਆਪ ਨੂੰ ਕੀ ਸਮਝਦੇ ਹੋ? ਤੁਸੀਂ ਰੋਜ਼ ਉੱਠ ਕੇ ਨਾਟਕ ਕਰਨ ਜਾਂਦੇ ਹੋ। ਤੁਸੀਂ ਆਪਣੇ ਆਪ ਨੂੰ ਅਦਾਕਾਰ ਸਮਝਦੇ ਹੋ, ਡਾਇਰੈਕਟਰ ਸਮਝਦੇ ਹੋ, ਨਾਟਕਕਾਰ ਸਮਝਦੇ ਹੋ, ਕੀ ਸਮਝਦੇ ਹੋ? ਦਿਹਾੜੀਦਾਰ ਸਮਝਦੇ ਹੋ?**

--ਮੈਂ ਤਾਂ ਅਕਸਰ ਸਾਰੇ ਥਾਂਵਾਂ 'ਤੇ ਇਹ ਹੀ ਬੋਲ ਦਿੰਦਾ ਹੁੰਦਾ ਹਾਂ ਬਈ ਮੈਂ ਦਿਹਾੜੀਦਾਰ ਬੰਦਾ ਹਾਂ। ਇਕ ਤਾਂ ਮੈਂ ਬਿਲਕੁਲ ਬਹੁਤ ਜ਼ੋਰ ਦੇ ਕੇ ਗੱਲ ਕਹਿੰਦਾ ਹਾਂ ਕਿ ਜਿਵੇਂ ਦਿਹਾੜੀਦਾਰ ਬੰਦਾ ਹੈ, ਮੈਂ ਉਹੋ ਜਿਹੀ ਜ਼ਿੰਦਗੀ ਵਾਲਾ ਬੰਦਾ ਹਾਂ। ਜੇ ਮੈਂ ਨਾਟਕ ਕਰ ਲੈਂਦਾ ਹਾਂ ਤਾਂ ਮੈਨੂੰ ਕੋਈ ਬਹੁਤ ਵੱਖ

ਨਾ ਸਮਝਿਆ ਜਾਵੇ ਤੇ ਨਾ ਕੋਈ ਵਿਸ਼ੇਸ਼ ਸਹੂਲਤ ਦੀ ਲੋੜ ਹੈ ਮੈਨੂੰ। ਇਹ ਮੈਂ ਖਾਸ ਤੌਰ 'ਤੇ ਸ ਜਗ੍ਹਾ ਬੋਲਦਾ ਹਾਂ। ਇਕ ਤਾਂ ਇਹ ਚੀਜ਼ਾਂ ਮੈਨੂੰ ਹੰਕਾਰ ਤੋਂ ਬਚਾਉਂਦੀਆਂ ਹਨ, ਜਦੋਂ ਮੈਂ ਦੇਖਦਾ ਹ ਕਿ ਅਸੀਂ ਤਾਂ ਕੁਝ ਵੀ ਨਹੀਂ। ਅਸੀਂ ਦੋ ਚਾਰ ਘੰਟੇ ਰਿਹਰਸਲ ਕਰਦੇ ਹਾਂ। ਅਤੇ ਜਿਹੜੇ ਬੰਦੇ ਦਿਨ ਅਤੇ ਰਾਤ ਮਿਹਨਤ ਕਰਦੇ ਹਨ, ਉਨ੍ਹਾਂ ਨੂੰ ਤਾਂ ਮਾਣ ਸਨਮਾਨ ਵੀ ਨਹੀਂ ਮਿਲਦਾ। ਮੈਨੂੰ ਇੱਜ਼ਤ ਤਾਂ ਮਿਲਦੀ ਹੈ। ਅਖਬਾਰ ਜਿਹੇ ਮੇਰੇ ਮਗਰ ਤੁਰੇ ਫਿਰਦੇ ਹਨ, ਜਾਂ ਹੋਰ ਕੋਈ ਮੀਡੀਅ ਇੱਜ਼ਤ ਦਿੰਦਾ ਹੈ ਜਾਂ ਬੰਦੇ ਇੱਜ਼ਤ ਦਿੰਦੇ ਹਨ। ਉਨ੍ਹਾਂ ਨੂੰ ਤਾਂ ਉਹ ਵੀ ਨਹੀਂ ਮਿਲ ਪਾ ਰਹੀ। ਹੌਲੀ ਹੌਲੀ ਮੈਂ ਇਹ ਹੀਰੋਇਜ਼ਮ ਨੂੰ ਭੰਨ ਰਿਹਾ ਹਾਂ। ਬਈ ਭੰਨ ਦਿਉ। ਜਿਹੜਾ ਕਿਰਤ ਕਰਨ ਵਾਲਾ ਬੰਦਾ ਹੈ, ਮੈਨੂੰ ਲੱਗਦਾ ਹੈ ਬਈ ਉਹ ਸਭ ਤੋਂ ਮਹਾਨ ਹੈ। ਇਹ ਨਾਟਕ ਵਾਟਕ ਤਾਂ ਬਾਅਦ ਦੀਆਂ ਗੱਲਾਂ ਨੇ। ਮੈਨੂੰ ਉਹ ਬੰਦਾ ਮਹਾਨ ਲੱਗਦਾ ਹੈ। ਧਰਤੀ 'ਤੇ ਇਕੋ ਇਕ ਬੰਦਾ ਮਹਾਨ ਹੈ। ਉਹ ਹੈ ਕਿਰਤ ਕਰਨ ਵਾਲਾ। ਬਾਕੀ ਚੀਜ਼ਾਂ ਸਭ ਬਾਅਦ 'ਚ। ਕਲਾਵਾਂ ਵੀ ਬਾਅਦ 'ਚ। ਤੇ ਮੈਂ ਆਪਣੇ ਆਪ ਨੂੰ ਉਸ ਬੰਦੇ ਨਾਲ ਜੋੜਦਾ ਹਾਂ।

**ਸੋ ਜਿਹੜਾ ਇਹ ਨਾਟਕ ਕਰਨ ਵਾਲਾ ਦਿਹਾੜੀਦਾਰ ਸੈਮੂਅਲ ਜੌਹਨ ਹੈ, ਉਹ ਆਪਣੇ ਗੁਜ਼ਾਰੇ ਬਾਰੇ ਕਿਵੇਂ ਸੋਚਦਾ ਹੈ? ਉਹ ਕਿਵੇਂ ਮਹਿਸੂਸ ਕਰਦਾ ਹੈ ਕਿ ਉਹਦਾ ਗੁਜ਼ਾਰਾ ਕਿੱਥੋਂ ਹੋਣਾ ਚਾਹੀਦਾ ਹੈ?**

—ਮੈਂ ਇਹ ਸਮਝਦਾ ਹਾਂ ਕਿ ਨਾ ਤਾਂ ਮੈਂ ਸਰਕਾਰਾਂ ਤੋਂ ਪੈਸਾ ਲਵਾਂ, ਨਾ ਮੈਂ ਹੋਰ ਕਿਸੇ ਤਕੜੇ ਬੰਦਿਆਂ ਤੋਂ ਪੈਸੇ ਲਵਾਂ। ਮੇਰੀ ਇਹ ਸਮਝ ਹੈ ਕਿ ਮੈਂ ਕਲਾ ਦੇ ਨਾਲ ਲੋਕਾਂ ਨਾਲ ਜੁੜਦਾ ਹਾਂ, ਆਪਣੀ ਕਲਾ ਦੇ ਰਾਹੀਂ, ਤੇ ਉਹ ਲੋਕ ਮੈਨੂੰ ਜਿਉਂਦਾ ਰੱਖਣ ਤੇ ਉਹ ਮੈਨੂੰ ਜਿਉਂਦਾ ਰੱਖ ਰਹੇ ਹਨ। ਜਦੋਂ ਤੁਸੀਂ ਯੂਨੀਵਰਸਿਟੀਆਂ ਤੋਂ ਪੜ੍ਹਨ ਤੋਂ ਬਾਅਦ ਵੀ ਇਕ ਹੀ ਗੱਲ ਕਰਦੇ ਹੋ ਜਾਂ ਉਨ੍ਹਾਂ ਤਕ ਪਹੁੰਚਣ ਦੀ ਕੋਸ਼ਿਸ਼ ਕਰਦੇ ਹੋ, ਤਾਂ ਕਿਤੇ ਨਾ ਕਿਤੇ ਤੁਸੀਂ ਸੋਚਦੇ ਹੁੰਦੇ ਹੋ ਬਈ ਤੁਹਾਡੀ ਹਾਲਤ ਕਿਧਰੇ ਥੋੜ੍ਹੀ ਜਿਹੀ ਸੁਧਰੇ। ਪਰ ਮੇਰੀ ਇਹ ਸਮਝ ਕੰਮ ਕਰਦੀ ਹੈ, ਮੈਂ ਇਸ ਸਿੱਟੇ 'ਤੇ ਪਹੁੰਚਿਆਂ ਹਾਂ ਕਿ ਮੈਂ ਜਿਹੋ ਜਿਹੇ ਲੋਕਾਂ ਵਾਸਤੇ ਕੰਮ ਕਰ ਰਿਹਾ ਹਾਂ ਤਾਂ ਮੇਰੀ ਹਾਲਤ ਉਹੋ ਜਿਹੇ ਲੋਕਾਂ ਵਰਗੀ ਹੀ ਰਹੂਗੀ। ਜੇ ਤਾਂ ਮੈਂ ਤਕੜੇ ਅਮੀਰ ਬੰਦਿਆਂ ਵਾਸਤੇ ਕੰਮ ਕਰਨ ਲੱਗ ਜਾਊਂਗਾ ਤਾਂ ਹਾਲਤ ਉਹੋ ਜਿਹੀ ਹੋ ਜਾਊਗੀ, ਜੇ ਗ਼ਰੀਬਾਂ ਵਾਸਤੇ ਕਰਾਂਗਾ ਤਾਂ ਉਹੋ ਜਿਹੀ ਰਹੂਗੀ। ਮੈਨੂੰ ਇਹਦੇ 'ਚ ਕੋਈ ਜ਼ਿਆਦਾ ਕਿੰਤੂ ਪਰੰਤੂ ਨਹੀਂ। ਮੈਨੂੰ ਲੱਗਦਾ ਹੈ ਕਿ ਮੈਂ ਬਿਲਕੁਲ ਠੀਕ ਹਾਂ। ਮੈਂ ਉਨ੍ਹਾਂ ਵਰਗਾ ਹੋ ਕੇ ਹੀ ਇਹ ਕੰਮ ਕਰਨਾ ਚਾਹੁੰਦਾ ਹਾਂ।

**ਜਿਹਨਾਂ ਲੋਕਾਂ ਨੂੰ ਤੁਸੀਂ ਆਪਣਾ ਨਾਟਕ ਦਿਖਾਲਣਾ ਚਾਹੁੰਦੇ ਹੋ, ਤੁਸੀਂ ਉਹਨਾਂ ਵਰਗੇ ਹੀ ਹੋ ਕਿ..?**

—ਮੈਂ ਉਹਨਾਂ ਦੇ ਲੈਵਲ 'ਤੇ ਹੀ, ਉਨ੍ਹਾਂ ਵਰਗਾ ਹੋ ਕੇ ਹੀ ਕੰਮ ਕਰਨਾ ਚਾਹੁੰਦਾ ਹਾਂ। ਵੱਖ ਨਹੀਂ ਮੈਂ ਲੱਗਣਾ ਚਾਹੁੰਦਾ ਉਨ੍ਹਾਂ ਤੋਂ। ਮੈਂ ਤਾਂ ਕਈ ਵਾਰ ਗੱਲ ਹੀ ਨਹੀਂ ਕਰਦਾ ਕਿ ਮੈਂ ਪੜ੍ਹਿਆ ਹੋਇਆ ਹਾਂ। ਕਿਉਂ ਕਰਨੀ ਹੈ? ਕੀ ਹੈ? ਪੜ੍ਹੇ ਲਿਖੇ ਹੋਣਾ ਕੀ ਹੁੰਦਾ ਹੈ? ਕੀ ਹੋ ਗਿਆ ਜੇ ਤੁਹਾਨੂੰ ਮੌਕਾ ਮਿਲ ਗਿਆ ਜਾਂ ਤੁਸੀਂ ਕਿਸੇ ਤਰੀਕੇ ਇੱਥੇ ਪਹੁੰਚ ਗਏ ਹੋ। ਨਹੀਂ ਯਾਰ ਐਂ ਨਹੀਂ ਹੈ। ਐਂ ਨਹੀਂ ਹੈ।

**ਅੱਛਾ ਜਿਹੜਾ ਤੁਹਾਡਾ ਨਾਟਕ ਹੈ, ਜੋ ਕੁਛ ਤੁਸੀਂ ਕਰ ਰਹੇ ਹੋ, ਤੁਸੀਂ ਉਹਦੇ ਬਾਰੇ ਇਹ ਕਹਿੰਦੇ ਹੋ ਕਿ ਤੁਸੀਂ ਲੋਕਾਂ ਨੂੰ ਚੇਤਨ ਕਰਨਾ ਚਾਹੁੰਦੇ ਹੋ, ਜਾਂ ਸਾਡੇ ਵਰਗੇ ਕਹਿੰਦੇ ਹਨ ਕਿ ਸੈਮੂਅਲ ਜੌਹਨ ਲੋਕਾਂ ਨੂੰ ਚੇਤਨ ਕਰ ਰਿਹਾ ਹੈ। ਸੋ ਇਹ ਜਿਹੜਾ ਚੇਤਨ ਕਰਨ ਦਾ ਕੰਮ ਹੈ, ਇਹ ਕੀ ਹੈ? ਤੁਸੀਂ ਲੋਕਾਂ ਨੂੰ ਕਾਹਦੇ ਬਾਰੇ ਚੇਤਨ ਕਰ ਰਹੇ ਹੋ? ਚੇਤਨਾ ਤੋਂ ਤੁਹਾਡਾ ਕੀ ਭਾਵ ਹੈ?**



—ਚੇਤਨਾ ਤੋਂ ਮੇਰਾ ਭਾਵ ਹੈ ਕਿ ਜਿਹੜੇ ਸਾਡੇ ਦੇਸ਼ ਚੱਲਦੇ ਹਨ, ਇਹ ਚੱਲਦੇ ਹਨ ਕਿ ਇਕਨਾਮਿਕ ਰਿਸੋਰਸਜ਼ (ਆਰਥਿਕ ਵਸੀਲੇ) ਕਿੱਥੇ ਨੇ? ਤੇ ਮੈਨੂੰ ਲੱਗਦਾ ਹੈ ਕਿ ਜਿਹੜੇ ਕੁਦਰਤੀ ਸੋਮੇ ਸੀ ਉਹ ਸਭ ਦੇ ਸਾਂਝੇ ਸੀ। ਉਹਦੇ 'ਤੇ ਨਿੱਜੀ ਹੱਕ ਕਿਉਂ ਕਿਸੇ ਦਾ ਹੋਵੇ? ਜ਼ਮੀਨ ਹੈ, ਇਹ ਕੁਝ ਕੁ ਬੰਦਿਆਂ ਕੋਲ਼ ਕਿਉਂ ਹੈ? ਪੈਦਾਵਾਰ ਦੇ ਸਾਧਨ ਕੁਝ ਕੁ ਬੰਦਿਆਂ ਕੋਲ਼ ਕਿਉਂ ਹਨ? ਜਾਂ ਤਾਂ ਕਿਸੇ ਦੇ ਵੀ ਨਾ ਹੋਣ ਜਾਂ ਫਿਰ ਸਾਰਿਆਂ ਦੇ ਹੋਣ। ਹੌਲੀ ਹੌਲੀ ਮੈਂ ਉਹਨਾਂ ਬੰਦਿਆਂ ਨੂੰ ਇਸ ਚੇਤਨਤਾ ਵੱਲ ਨੂੰ ਲੈ ਕੇ ਜਾਣਾ ਚਾਹੁੰਦਾ ਹਾਂ।

**ਯਾਨੀ ਕਿ ਲੋਕੀਂ ਇਹ ਸਵਾਲ ਉਠਾਉਣ?**

—ਸਵਾਲ ਉਠਾਉਣ ਕਿ ਸਾਡੇ ਹੱਕ ਕਿੱਥੇ ਹਨ? ਸਾਡੇ ਘਰੇ ਉਸੇ ਥਾਂ 'ਤੇ ਪਸ਼ੂ ਬੱਝਾ ਹੋਇਆ ਹੈ, ਉਸ ਹੀ ਥਾਂ ਤੇ ਬੱਕਰੀ ਬੱਝੀ ਹੋਈ ਹੈ, ਉਸ ਹੀ ਥਾਂ 'ਤੇ ਮਾਂ ਸੌਂ ਰਹੀ ਹੈ, ਉਸੇ 'ਤੇ ਪਿਉ, ਉਸ ਹੀ ਥਾਂ 'ਤੇ ਨਵਾਂ ਵਿਆਹਿਆ ਮੁੰਡਾ ਸੌਂ ਰਿਹਾ ਹੈ ਨਾਲ ਹੀ ਉਸ ਕਮਰੇ 'ਚ। ਅਜਿਹਾ ਕਿਉਂ ਹੈ? ਸਾਡੇ ਘਰ ਰੋਟੀ ਕਿਉਂ ਨਹੀਂ ਪੱਕਦੀ? ਇਹ ਸਵਾਲ ਖੜ੍ਹੇ ਹੋਣ। ਜਾਤ ਦੇ ਨਾਂ 'ਤੇ ਵਿਤਕਰਾ ਕਿਉਂ? ਧਰਤੀ ਤਾਂ ਸਾਡੀ ਸੀ। ਇਹ ਸਵਾਲ ਖੜ੍ਹੇ ਹੋਣਗੇ, ਆਉਣ ਵਾਲੇ ਟਾਇਮ 'ਚ ਬਹੁਤ ਵੱਡੇ ਪੱਧਰ 'ਤੇ। ਹਾਂ ਨਾਲ ਇਕ ਮੈਂ ਥੋੜ੍ਹੀ ਕੋਸ਼ਿਸ਼ ਕਰ ਰਿਹਾ ਹਾਂ ਕਿ ਜਿਹੜੀ ਛੋਟੀ ਕਿਸਾਨੀ ਹੈ ਨਾ, ਉਹ ਆਪਣੇ ਜੰਜਾਲ 'ਚੋਂ ਨਿਕਲ ਜਾਵੇ, ਜਾਤ ਵਾਲੇ 'ਚੋਂ, ਅਤੇ ਆਪਣੇ ਆਪ ਨੂੰ ਹੇਠਲੇ ਬੰਦਿਆਂ ਨਾਲ ਜੋੜ ਲਵੇ ਜੇ ਉਹਨਾਂ ਨੇ ਬਚਣਾ ਹੈ ਤਾਂ। ਇਹ ਮੇਰੀ ਕੋਸ਼ਿਸ਼ ਹੈ। ਇਹੋ ਜਿਹਾ ਰਿਸ਼ਤਾ ਮੈਂ ਕ੍ਰੀਏਟ ਕਰਨਾ ਚਾਹੁੰਦਾ ਹਾਂ।

**ਉਨ੍ਹਾਂ ਨੂੰ ਵੀ ਇਸ ਗੱਲ ਤੋਂ ਚੇਤਨ ਕਰ ਰਹੇ ਹੋ ਕਿ ਬਈ ਜਿਹੜੀ ਇਹ ਕੈਦ ਹੈ ਜਾਤ ਵਾਲੀ?**

—ਹਾਂ ਉਹਨੂੰ ਭੰਨ ਕੇ ਬਈ ਤੁਸੀਂ ਕਿਰਤ ਵਾਲੇ ਹੇਠਲੇ ਬੰਦੇ ਨਾਲ ਜੁੜ ਜਾਉ ਤਾਂ ਕਿ ਇਕੱਠੇ ਹੋ ਕੇ ਕੁਝ ਨਾ ਕੁਝ ਕੀਤਾ ਜਾ ਸਕੇ। ਇਹ ਮੇਰੀ ਸਮਝ ਹੈ।

**ਜਿਹੜਾ ਸਵਾਲ ਮੈਂ ਹੁਣ ਤੁਹਾਨੂੰ ਪੁੱਛਣ ਲੱਗਾ ਹਾਂ, ਉਸ ਦਾ ਜੁਆਬ ਤੁਹਾਡੀ ਸਾਰੀ ਇੰਟਰਵਿਊ 'ਚੋਂ ਲੱਭਦਾ ਹੈ, ਪਰ ਕੁਝ ਸਵਾਲ ਇਹੋ ਜਿਹੇ ਹੁੰਦੇ ਹਨ ਜਿਹੜੇ ਸਿੱਧੇ ਪੁੱਛੇ ਜਾਣੇ ਚਾਹੀਦੇ ਹਨ ਤਾਂ ਕਿ ਉਨ੍ਹਾਂ ਦਾ ਸਿੱਧਾ ਜਵਾਬ ਮਿਲੇ। ਤੁਹਾਡੇ ਖਿਆਲ ਵਿਚ ਨਾਟਕ ਜਾਂ ਕਲਾ ਦਾ ਸਿਆਸਤ ਨਾਲ ਵੀ ਕੋਈ ਸੰਬੰਧ ਹੁੰਦਾ ਹੈ?**

—ਕੋਈ ਵੀ ਕਲਾ ਬਿਨਾਂ ਸਿਆਸਤ ਦੇ ਨਹੀਂ ਹੁੰਦੀ। ਜਿਹੜੀ ਮੇਰੀ ਕਲਾ ਹੈ ਇਹਦੇ ਪਿੱਛੇ ਬਾਕਾਇਦਾ ਸਿਆਸਤ ਹੈ। ਉਹ ਐਸੀ ਸਿਆਸਤ ਹੈ ਜਿਹੜੀ ਇਹ ਕਹਿੰਦੀ ਹੈ, ਜਿਵੇਂ ਭਗਤ ਸਿੰਘ ਹੁਰੀਂ ਇਹ ਕਹਿੰਦੇ ਹਨ ਕਿ ਜਦੋਂ ਸਾਡਾ ਰਾਜ ਆਇਆ, ਇਸ ਧਰਤੀ ਦਾ ਧਨ, ਦੌਲਤ, ਜ਼ਮੀਨ, ਜਾਇਦਾਦ ਸਭ ਕੁਛ ਲੋਕਾਂ ਦਾ ਸਾਂਝਾ ਹੋਵੇਗਾ। ਸੋ ਮੇਰੀ ਕਲਾ ਵਿਚ ਇਹੋ ਜਿਹੀ ਸਿਆਸਤ ਹੈ। ਪਰ ਉਹ ਅਜੇ ਥੋੜ੍ਹੀ ਜਿਹੀ ਕਲਾਤਮਕ ਤਰੀਕੇ ਦੀ ਹੈ, ਜਿਵੇਂ ਮੈਂ ਪਹਿਲਾਂ ਮੁੱਦਾ ਉਠਾਇਆ ਸੀ ਕਿ ਮੈਨੂੰ ਚੰਗਾ ਲੱਗਦਾ ਹੈ ਕਿ ਮੈਂ ਥੋੜ੍ਹੀ ਜਿਹੀ ਕਲਾਤਮਕ ਤਰੀਕੇ ਨਾਲ ਗੱਲ ਕਰਾਂ। ਮੇਰਾ ਸਭਿਆਚਾਰਕ ਫਰੰਟ ਹੈ। ਤਬਦੀਲੀ ਜਿਹੜੀ ਲਿਆਉਣੀ ਹੈ, ਉਹ ਸਿਆਸੀ ਵਿਚਾਰਾਂ ਨੇ ਲਿਆਉਣੀ ਹੈ। ਮੈਂ ਸਭਿਆਚਾਰਕ ਫਰੰਟ 'ਤੇ ਹਾਂ। ਉਹਦੇ ਵਿਚ ਜਿੰਨੀ ਹੋਣੀ ਚਾਹੀਦੀ ਹੈ, ਉਹ ਮੈਂ ਲੈ ਕੇ ਆ ਰਿਹਾ ਹਾਂ। ਪਰ ਮੇਰੇ ਨਾਲੋਂ ਵੀ ਸਿੱਧੇ ਰੂਪ ਵਿਚ ਹੋਰ ਵੀ ਕਈ ਬੰਦੇ ਐਸੀ ਗੱਲ ਕਰ ਸਕਦੇ ਹਨ, ਜਿਹੜੇ ਸਿਰਫ ਸਿਆਸਤ ਦੇ ਨੇ ਅਤੇ ਉਨ੍ਹਾਂ ਦੀ ਟੀਮ ਹੈ। ਮੈਨੂੰ ਨਹੀਂ ਲੱਗਦਾ ਕਿ ਮੈਂ ਉਹਨਾਂ 'ਤੇ ਕੋਈ ਕਿੰਤੂ ਪਰੰਤੂ ਕਰਾਂ। ਮੇਰਾ ਇਹ ਹੈ ਕਿ ਮੈਂ

ਸਭਿਆਚਾਰਕ ਫਰੰਟ 'ਤੇ ਕੰਮ ਕਰ ਰਿਹਾ ਹਾਂ, ਤੇ ਮੈਂ ਭਾਵਨਾਵਾਂ ਦਾ ਵੀ ਧਿਆਨ ਰੱਖਣਾ ਹੈ, ਇਮੋਸ਼ਨਜ਼ ਦਾ ਵੀ ਖਿਆਲ ਰੱਖਣਾ ਹੈ। ਸਾਰੀਆਂ ਚੀਜ਼ਾਂ ਦਾ ਧਿਆਨ ਰੱਖਦੇ ਹੋਏ, ਜਿਹੜੀ ਮੇਰੀ ਸਿਆਸਤ ਹੈ, ਉਹਨੂੰ ਵੀ ਮੈਂ ਨਾਲ ਨਾਲ ਥੋੜ੍ਹਾ ਥੋੜ੍ਹਾ ਤੋਰੀ ਰੱਖਣਾ ਹੈ।

**ਫਿਲਮਾਂ ਦੇ ਵਿਚ ਤੁਸੀਂ ਗਏ, 'ਅੰਨ੍ਹੇ ਘੋੜੇ ਦਾ ਦਾਨ' ਵਿਚ ਕੰਮ ਕੀਤਾ, ਉਹਦੇ ਵਿਚ ਤੁਸੀਂ ਹੀਰੋ ਸੀ, ਉਹਨੂੰ ਨੈਸ਼ਨਲ ਅਵਾਰਡ ਮਿਲੇ..**

—ਇੰਟਰਨੈਸ਼ਨਲ ਤਕ ਪਹੁੰਚ ਗਏ।

**ਇੰਟਰਨੈਸ਼ਨਲ ਤਕ ਪਹੁੰਚ ਗਏ। ਫਿਲਮਾਂ ਨੂੰ ਤੁਸੀਂ ਕਿਵੇਂ ਦੇਖਦੇ ਹੋ, ਫਿਲਮਾਂ 'ਚ ਤੁਸੀਂ ਕਿੰਨੇ ਕੁ ਜਾਣ ਨੂੰ ਤਿਆਰ ਹੋ, ਜਾਂ ਕਿੰਨਾ ਕੁ ਟਾਇਮ ਲਾਉਣ ਨੂੰ ਤਿਆਰ ਹੋ ਫਿਲਮਾਂ ਵਿਚ?**

—ਇਕ ਤਾਂ ਮੇਰੀ ਇਹ ਸਮਝ ਹੈ ਕਿ ਫਿਲਮਾਂ ਦੇ ਵਿਚ ਪੈਸਾ ਸਿੱਧੇ ਤੌਰ 'ਤੇ ਇਨਵਾਲਵਡ ਹੈ। ਫਿਰ ਵੀ ਕਈ ਵਾਰੀ ਬੰਦੇ ਕੋਸ਼ਿਸ਼ ਕਰਦੇ ਹਨ ਕਿ ਉਹਦੇ ਵਿਸ਼ੇ ਠੀਕ ਹੋ ਜਾਣ। ਬਈ ਚੰਗੇ ਵਿਸ਼ੇ ਆਉਣ ਫਿਲਮਾਂ ਵਿਚ। ਕਿਸੇ ਟਾਇਮ ਰਹੇ ਵੀ ਹਨ। ਇਪਟਾ ਆਲੇ ਬੰਦੇ ਵੀ ਬਹੁਤ ਸਾਰੇ ਫਿਲਮਾਂ ਦੇ ਸੀ। ਪਰ ਉਸ ਟਾਇਮ ਕੋਸ਼ਿਸ਼ ਕੀਤੀ ਜਾ ਰਹੀ ਸੀ ਬਈ ਫਿਲਮ ਵੀ ਸਮਾਜ ਲਈ ਹੋਵੇ। ਅੱਜ ਜਿਹੜੇ ਪੱਧਰ 'ਤੇ ਅਸੀਂ ਪਹੁੰਚ ਗਏ ਹਾਂ, ਉੱਥੇ ਜ਼ਿਆਦਾ ਹੈ ਪੈਸਾ, ਪੈਸਾ ਤੇ ਪੈਸਾ। ਬਹੁਤ ਵੱਡਾ ਬਿਜ਼ਨਿਸ ਹਨ ਫਿਲਮਾਂ। ਉਹਦੇ ਵਿਚ ਸਿੱਧੇ ਤੌਰ 'ਤੇ ਸਮਾਜਕ ਤਬਦੀਲੀ ਦੀ ਗੱਲ ਕਰਨੀ ਜਾਂ ਸਮਾਜ ਦੀ ਗੱਲ ਕਰਨੀ, ਉਹ ਮੁਸ਼ਕਿਲ ਲੱਗਦੀ ਹੈ ਮੈਨੂੰ। ਪਰ ਮੈਂ ਜਿਹੜੀਆਂ ਫਿਲਮਾਂ ਕਰਦਾ ਹਾਂ, ਉਹ ਵਿਸ਼ਾ ਦੇਖ ਕੇ ਕਰਦਾ ਹਾਂ। 'ਅੰਨ੍ਹੇ ਘੋੜੇ ਦਾ ਦਾਨ' ਕੀਤੀ, 'ਆਤੂ ਖੋਜੀ' ਕੀਤੀ ਤੇ 'ਮਿੱਟੀ' ਕੀਤੀ। ਸੋ ਮੈਂ ਜ਼ਿਆਦਾ ਟਾਇਮ ਤਾਂ ਆਪਦਾ ਥਿਏਟਰ ਵੱਲ ਲਾਉਣਾ ਹੀ ਪਸੰਦ ਕਰਦਾ ਹਾਂ। ਹਾਂ ਮੇਰੀ ਕਿਤੇ ਨਾ ਕਿਤੇ ਇਹ ਕੋਸ਼ਿਸ਼ ਜ਼ਰੂਰ ਹੁੰਦੀ ਹੈ, ਕਿ ਇਹ ਸਾਡਾ ਜਿਹੜਾ ਸਿਨੇਮਾ ਹੈ, ਇਹਦੇ ਵਿਚ ਵੀ ਜੇ ਹੋ ਸਕੇ ਤਾਂ ਚੰਗੇ ਐਕਟਰ ਆ ਜਾਣ। ਤਾਂ ਇਕ ਦੋ ਵਾਰੀ ਮੈਂ ਟ੍ਰੇਨਿੰਗ ਤਾਂ ਦਿੱਤੀ ਸੀ। ਜੋ ਥੋੜ੍ਹੀ ਬਰੀਕੀ ਨਾਲ ਐਕਟਿੰਗ ਨੂੰ ਸਮਝਦੇ ਹਨ, ਬਈ ਐਕਟਿੰਗ ਆਹ ਚੀਜ਼ ਹੈ, ਉਹ ਜੇ ਇਸ ਪਾਸੇ ਆਉਣ ਤਾਂ ਮੈਨੂੰ ਚੰਗਾ ਲੱਗਦਾ ਹੈ।

**ਅੱਜਕੱਲ੍ਹ ਜਿਹੜਾ ਯੁਗ ਹੈ: ਫੇਸਬੁੱਕ ਦਾ, ਯੂ ਟਿਊਬ ਦਾ, ਇਸ ਕਿਸਮ ਦਾ ਜਿਸ ਨੂੰ ਸੋਸ਼ਲ ਮੀਡੀਆ ਕਹਿੰਦੇ ਹਨ। ਕੁਛ ਕੁ ਬੰਦੇ ਇਹ ਵੀ ਮਹਿਸੂਸ ਕਰ ਰਹੇ ਹਨ, ਬਈ ਥਿਏਟਰ ਦੀ ਹੁਣ ਲੋੜ ਨਹੀਂ ਰਹੀ ਸਾਨੂੰ। ਅਸੀਂ ਜਿਹੜਾ ਸੋਸ਼ਲ ਮੀਡੀਆ, ਯੂ ਟਿਊਬ, ਫੇਸਬੁੱਕ ਏਦਾਂ ਦੀਆਂ ਜਿਹੜੀਆਂ ਹੋਰ ਚੀਜ਼ਾਂ ਹਨ, ਉਹ ਵਰਤ ਸਕਦੇ ਹਾਂ। ਤੁਸੀਂ ਕਿਵੇਂ ਮਹਿਸੂਸ ਕਰਦੇ ਹੋ ਇਸ ਦੇ ਬਾਰੇ, ਇਹ ਜਿਹੜਾ ਹੁਣ ਦਾ ਸਮਾਂ ਹੈ, ਇਹਦੇ ਵਿਚ ਥਿਏਟਰ ਦਾ ਕੀ ਰੋਲ ਹੈ? ਕੀ ਜਿਹੜਾ ਨਵਾਂ ਮੀਡੀਆ ਹੈ, ਇਹ ਕਿਸੇ ਤਰ੍ਹਾਂ ਥਿਏਟਰ ਨੂੰ ਢਾਹ ਲਾ ਰਿਹਾ ਹੈ, ਜਾਂ ਤੁਸੀਂ ਇਹਨੂੰ ਵਰਤ ਸਕਦੇ ਹੋ ਆਪਣੀ ਗੱਲ ਲੋਕਾਂ ਤਕ ਪਹੁੰਚਾਣ ਲਈ। ਇਹਦੇ ਬਾਰੇ ਤੁਸੀਂ ਕਿਵੇਂ ਮਹਿਸੂਸ ਕਰਦੇ ਹੋ?**

—ਨਹੀਂ। ਇਹਦੇ ਵਿਚ ਮੇਰਾ ਇਹ ਵਿਚਾਰ ਹੈ ਕਿ ਜਿੱਥੇ ਮੈਂ ਕੰਮ ਕਰ ਰਿਹਾ ਹਾਂ, ਉੱਥੇ ਤਾਂ ਕੋਈ ਬਹੁਤ ਵੱਡੇ ਪੱਧਰ 'ਤੇ ਇਹਦੀ ਜ਼ਰੂਰਤ ਨਹੀਂ ਹੈ। ਪਰ ਬਾਹਰਲੇ ਪਾਸੇ ਮੇਰੇ ਸਰਕਲ 'ਚ ਹੋਰ ਵੀ ਲੋਕ ਨੇ, ਉਹ ਇਹਦੇ 'ਤੇ ਕੁਛ ਕੁ ਜੁੜੇ ਹੋਏ ਹਨ, ਵੱਡੇ ਪੱਧਰ 'ਤੇ ਵੀ ਜੁੜੇ ਹੋਏ ਹਨ, ਮੀਡੀਏ ਦੇ ਨਾਲ ਜੁੜੇ ਹੋਏ ਹਨ, ਇੰਟਰਨੈੱਟ ਨਾਲ ਜੁੜੇ ਹੋਏ ਹਨ, ਉਹ ਇਹ ਕਰ ਲੈਣ ਤਾਂ ਮੇਰਾ ਖਿਆਲ ਕੋਈ ਉਸ ਕਿਸਮ ਦੀ ਇਤਰਾਜ਼ ਵਾਲੀ ਗੱਲ ਨਹੀਂ। ਪਰ ਜੇ ਇਹ ਸਮਝ ਲਿਆ ਜਾਵੇ ਕਿ ਸਾਰਾ ਕੁਝ ਇਹ ਹੀ ਹੁੰਦਾ ਹੈ ਤਾਂ ਇਹ ਠੀਕ ਨਹੀਂ, ਇਹਦੇ ਨਾਲ ਮੈਂ ਸਹਿਮਤ ਨਹੀਂ। ਮੈਨੂੰ ਲੱਗਦਾ ਹੈ



ਕਿ ਅੱਜ ਵੀ ਆਪਾਂ ਜਦੋਂ ਫੋਨ 'ਤੇ ਗੱਲ ਕਰਦੇ ਹਾਂ, ਮਾੜੀ ਨਹੀਂ, ਅਸੀਂ ਇਕ ਦੂਜੇ ਦੀ ਸੁੱਖਸਾਂਦ ਪੁੱਛ ਲੈਂਦੇ ਹਾਂ। ਪਰ ਤਾਰਾਂ ਤਾਂ ਉਦੋਂ ਹੀ ਜੁੜਦੀਆਂ ਹਨ, ਜਦੋਂ ਅਸੀਂ ਇਕ ਦੂਜੇ ਦੇ ਸਾਹਮਣੇ ਆਣ ਕੇ ਬੈਠਦੇ ਹਾਂ। ਉਹ ਜਿਹੜੀ ਗੱਲ ਹੁੰਦੀ ਹੈ, ਮੇਰੇ ਖਿਆਲ 'ਚ ਉਹ ਸਾਡੀ ਫੋਨ 'ਤੇ ਨਹੀਂ ਹੋ ਪਾਉਂਦੀ। ਤਹਿ ਤਕ ਨਹੀਂ ਅਸੀਂ ਪਹੁੰਚਦੇ ਇਕ ਦੂਜੇ ਦੀ। ਸਾਰੇ ਸੰਸਾਰ 'ਚ ਜਦੋਂ ਵੀ ਮੈਂ ਚੀਜ਼ਾਂ ਨੂੰ ਦੇਖਦਾ ਹਾਂ, ਤਾਂ ਮੇਰੇ ਲਈ ਮਹੱਤਵਪੂਰਨ ਹੁੰਦਾ ਹੈ, ਲਾਈਵ, ਜਿਉਂਦਾ ਜਾਗਦਾ ਮਨੁੱਖ। ਬਾਕੀ ਸੁੱਖ ਸਹੂਲਤ ਵਾਸਤੇ ਮਾੜੀਆਂ ਮੋਟੀਆਂ ਚੀਜ਼ਾਂ ਉਹ ਵਰਤਦੇ ਰਹੋ, ਉਹਦੇ 'ਚ ਕੋਈ ਇਤਰਾਜ਼ ਵਾਲੀ ਗੱਲ ਨਹੀਂ।

**ਭਵਿੱਖ ਦੀਆਂ ਕੀ ਯੋਜਨਾਵਾਂ ਹਨ, ਕੀ ਕਰਨਾ ਹੈ ਭਵਿੱਖ 'ਚ?**

—ਭਵਿੱਖ 'ਚ ਹੁਣ ਮੈਂ ਇਸ ਕਿਸਮ ਦੀਆਂ ਚੀਜ਼ਾਂ ਸੋਚ ਰਿਹਾ ਹਾਂ। ਮੰਨ ਲਉ ਕਲਾਕਾਰ ਹਾਂ ਅਸੀਂ ਘਰ ਦੇ ਦੋ ਚਾਰ ਜਣੇ, ਉਹ ਤਾਂ ਰਹਿਣ। ਹੁਣ ਮੈਂ ਇਸ ਤਰ੍ਹਾਂ ਦਾ ਨਾਟਕ ਕਰਨਾ ਹੈ ਕਿ ਜਿਹੜਾ ਪਰਿਵਾਰ, ਜਿਹੜੀ ਮਾਂ ਗੋਹਾ-ਕੂੜਾ ਸੁੱਟਦੀ ਹੈ, ਉਹਦੇ ਬੱਚੇ 'ਤੇ ਇਸ ਦਾ ਕੀ ਅਸਰ ਹੁੰਦਾ ਹੈ। ਤੇ ਮੈਂ ਸੋਚਦਾ ਹਾਂ ਕਿ ਇਹ ਨਾਟਕ ਉਹ ਬੱਚਾ ਹੀ ਕਰੇ। ਉਸ ਬੱਚੇ ਨਾਲ ਗੱਲਾਂ ਕੀਤੀਆਂ ਜਾਣ। ਉਸ ਤੋਂ ਗੱਲਾਂ ਸੁਣ ਸੁਣ ਕੇ ਕੁਝ ਨਾਟਕ ਦੇ ਵਿਚ ਥੋੜ੍ਹਾ ਜਿਹਾ ਸੂਤਰਬੱਧ ਕੀਤਾ ਜਾਵੇ। ਐਂ ਹੀ ਮੈਂ ਸੋਚ ਰਿਹਾ ਹਾਂ ਕਿ ਜੋ ਗੋਹਾ ਕੂੜਾ ਕਰਨ ਵਾਲੀ ਮਾਂ ਹੈ ਤਾਂ ਉਹ ਅਸਲੀ ਹੋਵੇ। ਇਸ ਕਿਸਮ ਦਾ ਮੈਂ ਤਜਰਬਾ ਕਰਨਾ ਚਾਹ ਰਿਹਾ ਹਾਂ। ਤੇ ਮੇਰਾ ਖਿਆਲ ਹੈ ਕਿ ਮੈਂ ਜਾ ਕੇ ਇੱਥੋਂ ਇਹ ਕੋਸ਼ਿਸ਼ ਕਰਾਂਗਾ।

**ਇਹ ਗੱਲ ਤੁਸੀਂ ਪਹਿਲਾਂ ਕਹਿ ਚੁੱਕੇ ਹੋ ਕਿ ਜਿਹੜੇ ਲੋਕਾਂ ਦੀ ਗੱਲ ਹੈ, ਉਹ ਆਪਣੀ ਗੱਲ ਆਪ ਕਹਿਣ?**

—ਆਪ ਕਿਵੇਂ ਕਹਿਣੀ ਸਿੱਖਣ, ਮੈਂ ਉਧਰ ਵੱਲ ਨੂੰ ਹੁਣ ਵਧ ਰਿਹਾ ਹਾਂ। ਇੱਥੋਂ ਜਾ ਕੇ ਮੈਂ ਇਹ ਤਜਰਬਾ ਕਰਨਾ ਹੈ।

**ਇਕ ਤਾਂ ਇਹ ਹੋ ਗਿਆ ਬਈ ਜਿਹੜੇ ਲੋਕੀਂ ਨਾਟਕ ਕਰਨ ਵਾਲੇ ਹੋਣਗੇ, ਉਹ ਹੋਣਗੇ ਜਿਹਨਾਂ ਬਾਰੇ ਤੁਸੀਂ ਨਾਟਕ ਕਰਨਾ ਚਾਹੁੰਦੇ ਹੋ। ਇਸ ਤੋਂ ਬਿਨਾਂ ਕੋਈ ਸਬਜੈਕਟ ਮੈਟਰ ਬਾਰੇ, ਵਿਸ਼ਿਆਂ ਬਾਰੇ ਭਵਿੱਖ ਦੀਆਂ ਪਲੈਨਾਂ? ਭਵਿੱਖ 'ਚ ਤੁਸੀਂ ਕਿਸ ਕਿਸਮ ਦੇ ਵਿਸ਼ੇ ਲੈਣੇ ਚਾਹੁੰਦੇ ਹੋ? ਜਾਂ ਤੁਹਾਡੇ ਖਿਆਲ ਵਿਚ ਐਸ ਵੇਲੇ ਪੰਜਾਬੀ ਥਿਏਟਰ ਨੂੰ ਕਿਹਨਾਂ ਚੀਜ਼ਾਂ 'ਤੇ ਫੋਕਸ ਕਰਨਾ ਚਾਹੀਦਾ ਹੈ?**

--ਮੈਨੂੰ ਲੱਗਦਾ ਹੈ ਕਿ ਮੈਂ ਲੰਮਾ ਸਮਾਂ ਅਜੇ ਦਲਿਤਾਂ 'ਤੇ ਹੀ ਕੰਮ ਕਰਾਂਗਾ। ਉਨ੍ਹਾਂ ਨੂੰ ਮੈਂ ਕੇਂਦਰ 'ਚ ਲਿਆ ਕੇ ਹੀ ਜ਼ਿਆਦਾ ਕੰਮ ਕਰ ਰਿਹਾ ਹਾਂ। ਉਹਨਾਂ ਦੀਆਂ ਔਰਤਾਂ, ਉਹਨਾਂ ਦੇ ਬੱਚੇ, ਉਹਨਾਂ ਦੇ ਜ਼ਿੰਦਗੀ ਜਿਉਣ ਦੇ ਢੰਗ ਤਰੀਕੇ, ਮੈਂ ਉਨ੍ਹਾਂ 'ਤੇ ਹੀ ਕੰਮ ਕਰਾਂਗਾ। ਨਾਲ ਮੈਂ ਜੋੜ ਕੇ ਰੱਖਾਂਗਾ ਛੋਟੇ ਕਿਸਾਨ ਨੂੰ, ਮੈਂ ਨਹੀਂ ਚਾਹੁੰਦਾ ਕਿ ਉਹ ਟੁੱਟਣ। ਮੈਨੂੰ ਨਹੀਂ ਵਧੀਆ ਲੱਗਦਾ ਕਿ ਉਹ ਲੋਕੀਂ ਫਾਹੇ ਲੈ ਲੈ ਕੇ ਮਰਨ। ਛੋਟੇ ਕਿਸਾਨ ਨੂੰ, ਬੇਜ਼ਮੀਨੇ ਕਿਸਾਨ ਨੂੰ ਵੀ ਜੋੜ ਕੇ ਰੱਖਾਂਗਾ। ਠੀਕ ਹੈ। ਇਸ ਕਿਸਮ ਦਾ ਜ਼ਿਆਦਾ ਰਹੇਗਾ।

**ਬਹੁਤ ਵਧੀਆ। ਮੈਨੂੰ ਲੱਗਦਾ ਹੈ ਕਿ ਗੱਲਾਂ ਆਪਾਂ ਸਾਰੀਆਂ ਕਰ ਲਈਆਂ ਹਨ।**

—ਥੈਂਕਯੂ। ਜ਼ਿੰਦਾਬਾਦ। 000

[13286- 55 A Ave, Surrey, BC, Canada V3W 3B3]

# ਮੁਰਦਾ ਤਾਰੀ : ਕਹਾਣੀ : ਜ਼ੁਬੇਰ ਅਹਿਮਦ

ਫੇਰ ਇਹ ਹੋਇਆ ਪਈ ਉਹ ਘਰ ਚੇਤੇ ਵਿਚ ਈ ਰਹਿ ਗਿਆ। ਸੁਫਨਿਆਂ ਵਿਚ ਈ। ਉਹਨੂੰ ਮੋਇਆਂ ਦੇ ਸੁਫਨੇ ਆਉਣੇ ਤਾਂ ਓਹੋ ਘਰ ਹੋਣਾ। ਜਿਉਂਦਿਆਂ ਦੇ ਤਾਂ ਵੀ ਓਹੋ। ਸਾਰੀਆਂ ਵਾਪਰੀਆਂ ਓਸੇ ਘਰ ਸਾਹਮਣੇ, ਗਵਾਂਢ ਦੀਆਂ ਗਲ਼ੀਆਂ ਵਿਚ ਜਾਂ ਆਲ-ਦਵਾਲ਼ ਈ ਹੋਣੀਆਂ। ਕਈ ਥਾਵਾਂ ਬਦਲੀਆਂ ਓਸ। ਕਈ ਘਰਾਂ ਵਿਚ ਰਹਿਆ, ਪਰਦੇਸ ਵੀ ਫਿਰ ਆਇਆ, ਪਰ ਦੇਸ ਦੇ ਸੁਫਨਿਆਂ ਵਿਚ ਓਹੋ ਘਰ ਤੇ ਗਲ਼ੀਆਂ ਸਨ। ਓਸ ਘਰ ਦੇ 21 ਵਰ੍ਹੇ ਹਯਾਤੀ ਉਹਦੀ ਦੇ ਸਾਰੇ ਵਰ੍ਹਿਆਂ ਨੂੰ ਖਾ ਗਏ। ਪਰ ਅਸਲ ਦੁਖਾਂਤ ਇਹ ਵੇ ਪਈ ਉਹ ਉਹਦਾ ਘਰ ਨਹੀਂ ਸੀ, ਤੇ ਏਸੇ ਪਾਰੋਂ ਛੱਡਣਾ ਵੀ ਪਿਆ।

ਕਈ ਵਰ੍ਹੇ ਓਸ ਘਰੋਂ ਨਿਕਲ ਉਹ ਮੁੜ ਨਾ ਪਰਤਿਆ। ਰਹਿੰਦੇ ਉਹਨੂੰ ਬੁਲਾਉਂਦੇ ਰਹੇ, ਫੇਰ ਉਹ ਆਪ ਵੀ ਨਾ ਰਹੇ। ਨਵਾਂ ਆਇਆ ਵੀ ਨਾ ਰਹਿਆ। ਫੇਰ ਇਕ ਹੋਰ ਆਇਆ ਤੇ ਉਹ ਵੀ ਨਾ ਰਹਿਆ। ਤੇ ਅਖੀਰ ਮੁੜ ਜਿਹੜਾ ਆਇਆ, ਓਸ ਘਰ ਢਾਹ ਕੇ ਨਵਾਂ ਉਸਾਰਿਆ। ਸਾਢੇ ਛੇ ਮਰਲੇ ਦੇ ਘਰ ਨੂੰ ਇੰਝ ਬਣਾਇਆ ਪਈ ਓਸ 'ਚੋਂ 20 ਮਰਲੇ ਜਿੰਨੀ ਥਾਂ ਕੱਢ ਲਈ, ਕਈ ਮੰਜ਼ਲਾ, ਵੱਡਾ ਗੇਟ ਲਾ ਕੇ, ਸੋਹਣਾ ਨਕਸ਼ਾ ਬਣਾ ਕੇ। ਉਹਨੇ ਘਰ ਤੱਕਿਆ ਤੇ ਉਹਦੇ ਧੁਰ ਅੰਦਰ ਅਚੇਤ ਸੁੱਤੀ, ਸਦਾ ਦੀ ਜਾਣੂੰ ਪੀੜ ਜਾਗ ਪਈ। ਉਹਨੇ ਠੰਢਾ ਸਾਹ ਭਰਿਆ।

ਪੁਰਾਣਾ ਉੱਕਾ ਹੋਰ ਸੀ। ਥੱਲੇ ਤਿੰਨ ਕਮਰੇ ਸਨ, ਇਕ ਪਾਸੇ ਰਸੋਈ, ਨਿੱਕਾ ਜਿਹਾ ਵਿਹੜਾ ਤੇ ਦੂਜੀ ਮੰਜ਼ਲ ਨੂੰ ਜਾਂਵਦੀਆਂ ਪਉੜੀਆਂ। ਹੇਠ ਗ਼ੁਸਲਖਾਨਾ। ਟੱਟੀ ਪਿਸ਼ਾਬ ਲਈ ਥਾਂ ਸੀ ਧੁਰ ਕੋਠੇ। ਦੂਜੇ ਮੰਜ਼ਲੇ ਸੱਜੇ ਪਾਸੇ ਸੀ ਇਕ ਵੱਡਾ ਕਮਰਾ ਤੇ ਖੱਬੇ ਮੁੜ ਰਸੋਈ ਤੇ ਇਕ ਨਿੱਕਾ ਕਮਰਾ।

ਨਵੇਂ ਘਰ ਨੂੰ ਤੱਕਦੇ ਉਹਦੇ ਚਿੱਤ ਵਿਚ ਸੀ ਪੁਰਾਣਾ ਈ। ਉਹ ਨਵੇਂ ਨੂੰ ਪੁਰਾਣੇ ਰਾਹੀਂ ਈ ਸੀ ਵਿਹੰਦਾ ਪਿਆ। ਤੇ ਜਦ ਉਹ ਨਵੇਂ ਦੀ ਥਾਂ ਪੁਰਾਣੇ ਨੂੰ ਈ ਚਿਤਾਰੀ ਗਿਆ ਤਾਂ ਮੁੜ ਹੋਰ ਦੁਖੀ ਹੋ ਗਿਆ। ਅੱਜ ਕਿੰਨੇ ਈ ਵਰ੍ਹਿਆਂ ਮਗਰੋਂ ਸ਼ਹਿਰ ਵਿਚ ਰਹਿੰਦੇ ਆਪਣੇ ਜੱਦੀ ਮੁਹੱਲੇ ਪੁਰਾਣੇ ਘਰ ਨੂੰ ਵੇਖਣ ਈ ਤਾਂ ਆਇਆ ਸੀ ਉਹ।

ਸਾਡਾ ਦੁਖਾਂਤ ਈ ਇਹ ਵੇ ਪਈ ਆਪਣੀ ਥਾਂ 'ਤੇ ਰਹਿਣ ਨਹੀਂ ਦਿੱਤਾ ਜਾਂਦਾ ਸਾਨੂੰ। ਜਿੱਥੇ ਰਹਿਨੇ ਆਂ, ਜਿੱਥੇ ਜੰਮਨੇ ਆਂ ਅਸੀਂ, ਜਿੱਥੋਂ ਦੇ ਸੁਫਨੇ ਅੱਖਾਂ ਦੇ ਚੇਤੇ ਵਿਚ ਸਦਾ ਜਗਦੇ ਘਰ ਬਣਾ ਬਹਿ ਜਾਂਦੇ ਨੇ। ਪੂੰਦ ਨੀਲ ਅਸਮਾਨ ਹਾਰ ਹੋਂਦਾ ਏ ਜਿਹਨੂੰ ਵੇਲ਼ਾ ਘਸਮੈਲ਼ਾ ਕਰ ਦੇਂਦਾ ਏ ਪਰ ਯਾਦ ਓਸ ਨੂੰ ਸਲੇਟੀ ਸ਼ਾਮ ਬਣਾ ਦੇਂਦੀ ਏ। ਸੁਫਨੇ ਤੇ ਅਸਲ ਵਿਚਕਾਰ ਕੋਈ ਹੋਰ ਮੁਕਾਮ ਏ ਜਿੱਥੇ ਅਸੀਂ ਜਿਉਂਦੇ ਮਰਦੇ ਰਹਿੰਦੇ ਆਂ।

ਥੋੜ੍ਹਾ ਚਿਰ ਈ ਹੋਇਆ ਏ ਮੀਂਹ ਮੁੱਕਿਆ ਏ। ਪਰ ਤਿੱਖੀ ਝੁਲਦੀ ਹਵਾ ਵਿਚ ਅਜੇ ਵੀ ਪਾਣੀ ਦਾ ਹੱਥ ਏ, ਜਿਹੜੀ ਉਹਦੇ ਮੂੰਹ ਨੂੰ ਵੱਜਦੀ, ਜ਼ਰਾ ਜਿਹਾ ਸਿਲ੍ਹਾ ਕਰਦੀ ਵਗੀ ਲਗੀ ਜਾਂਦੀ ਏ।

ਸਾਰਾ ਜਹਾਨ ਈ ਬਦਲ ਗਿਆ ਏ। ਬਦਲਦਾ ਲਗੀ ਜਾਂਦਾ ਏ। ਮੋਕਲ਼ੀਆਂ ਗਲ਼ੀਆਂ ਸੌੜੀਆਂ ਹੋਂਦੀਆਂ ਜਾਂਦੀਆਂ ਨੇ, ਤੇ ਸੌੜੀਆਂ ਅਤਿ ਸੌੜੀਆਂ। ਸਾਰੇ ਪੁਰਾਣੇ ਘਰ ਢਹਿੰਦੇ, ਨਵੇਂ



ਉਸਰਦੇ ਪਏ ਨੇ। ਗਲ਼ੀਆਂ ਉੱਚੀਆਂ ਹੋ ਗਈਆਂ ਨੇ ਤੇ ਪੁਰਾਣੇ ਘਰ ਨਵੇਂ, ਤੇ ਨਵੇਂ ਹੋਰ ਉੱਚੇ। ਦੋ ਦੋ ਚਾਰ ਮਰਲੇ ਆਲ਼ਿਆਂ ਦੇ ਤਾਂ ਘਰ ਈ ਗ਼ੈਬ ਹੋ ਗਏ ਨੇ। ਜਿਹਨਾਂ ਘਰਾਂ 'ਚੋਂ ਅਣਝੱਕ ਆਈ ਜਾਈ ਦਾ ਸੀ, ਕਿੰਨੇ ਓਪਰੇ, ਕਿੰਨੇ ਡਰਾਉਣੇ ਤੇ ਅੱਪੜ ਤੋਂ ਬਾਹਰ ਜਾਪਦੇ ਨੇ। ਚੁੱਪ ਗਲ਼ੀ ਵਿਚ ਪਾਣੀ ਨਾਲ ਭਿੱਜੀ ਹਵਾ ਸ਼ਾਂ ਸ਼ਾਂ ਕਰਦੀ ਝੁੱਲੀ ਜਾਂਦੀ ਏ। ਏਵੇਂ ਕੋਈ ਮੋਟਰ ਸੈਕਲ ਯਾਂ ਗੱਡੀ ਪਾਣੀ ਦੇ ਸ਼ਰਲਾਟੇ ਮਾਰਦੀ ਕੋਈ ਮੋੜ ਮੁੜਦੀ। ਮੁਹੱਲਿਆਂ ਦੇ ਪੁਰਾਣੇ ਫੇਰੀਬਾਜ਼ ਅੱਜ ਖੌਰੇ ਕਿੱਥੇ ਚਲੇ ਗਏ ਨੇ।

ਗਲ਼ੀ ਤੋਂ ਰਤਾ ਪਹਿਲੇ ਮੋੜ ਉੱਤੇ ਜ਼ਰਾ ਵੱਡੀ ਸੜਕ ਹੁਣ ਬਾਜ਼ਾਰ ਬਣਦੀ ਜਾਂਦੀ ਏ। ਪਹਿਲੇ ਤਾਂ ਬਰਗਰ ਲਾਵਣ ਆਲ਼ਾ ਆਇਆ। ਫੇਰ ਮੋਟਰ ਸੈਕਲਾਂ ਠੀਕ ਕਰਨ ਦੀ ਨਿੱਕੀ ਮਕੈਨਿਕ ਸ਼ਾਪ, ਮੁੜ ਗੱਡੀਆਂ ਦੀ ਵਰਕਸ਼ਾਪ ਤੇ ਫੇਰ ਪਰਚੂਨ ਦੀ ਹੱਟੀ। ਫੇਰ ਕਾਪੀ ਪਿਨਸਲਾਂ ਦੀ ਹੱਟੀ। ਤੇ ਜਦ ਪਾਨ ਸਿਗਟ ਦਾ ਖੋਖਾ ਬਣਿਆ ਤੇ ਗਲ਼ੀ ਦਾ ਮੁੰਡੀਕ ਸਦਾ ਓਥੇ ਨਜ਼ਰ ਆਉਣ ਲੱਗ ਪਿਆ। ਪਰ ਇਹ ਸਾਡੇ ਘਰ ਛੱਡਣ ਤੋਂ ਕਈ ਵਰ੍ਹੇ ਪਿੱਛੋਂ ਦੀ ਗੱਲ ਏ। ਕਈ ਵਰ੍ਹੇ ਪਿੱਛੋਂ ਦੀ। ਓਦੋਂ ਮੁਹੱਲੇ ਵਿਚ ਇਕ ਅੱਧ ਹੱਟੀ ਹੋਣੀ ਤੇ ਓਥੋਂ ਈ ਸਾਰੇ ਸੌਦੇ ਲੱਭਣੇ। ਸੂਈ ਤੋਂ ਲੈ ਕੇ ਸਿਗਟ ਤਕ।

ਇਕ ਬਹੁੰ ਪੁਰਾਣੀ ਸਭ ਤੋਂ ਸਸਤੀ ਗੱਡੀ ਰੁਮਕੇ ਰੁਮਕੇ ਤੁਰਦੀ ਜਿਵੇਂ ਖਲੋਣ ਲੱਗੀ ਹੋਵੇ, ਪਰ ਮੁੜ ਬਹੁੰ ਹੌਲੀ ਹੋਂਦੀ ਉਹਦੇ ਕੋਲੋਂ ਲੰਘ ਜਾਂਦੀ ਏ। ਅੱਗੇ ਇਕ ਗੱਭਰੂ ਮੁੰਡਾ ਤੇ ਉਹਦੀ ਵਹੁਟੀ ਬੈਠੀ ਏ ਤੇ ਪਿੱਛੇ ਦੋ ਬਾਲ ਤੇ ਇਕ ਮਾਈ ਜੇਹੀ ਇਕ ਜ਼ਨਾਨੀ ਦਾ ਉਹਨੂੰ ਝਉਲ਼ਾ ਪੈਂਦਾ ਏ। ਉਹ ਓਸ ਮਾਈ ਜੇਹੀ ਯਾਂ ਖੌਰੇ ਅੱਧਖੜ ਜੇਹੀ ਨੂੰ ਈ ਤੱਕੀ ਜਾਂਦਾ ਏ। ਇਕ ਪਲ ਦੋਵੇਂ ਪਹਿਲੇ ਇਕ ਦੂਜੇ ਨੂੰ ਵੇਖ ਹੈਰਾਨ ਹੋਂਦੇ, ਮੁੜ ਦੁਖੀ ਹੋਂਦੇ ਉੱਭਾ ਸਾਹ ਭਰਦੇ ਨੇ, ਜਿਸ ਵਿਚ ਹਉਕਾ ਜੇਹਾ ਵੀ ਏ। ਤੇ ਅਖੀਰ ਤੱਕਦੇ ਨੂੰ ਅਣਤੱਕ ਕਰ ਜਾਂਦੇ ਨੇ ਯਾਂ ਮਤੇ ਨਹੀਂ ਕਰਦੇ।

ਜੇ ਇਕ ਪਲ ਗੱਡੀ ਖਲਾਰ ਕੇ ਸੁੱਖ ਸਾਂਦ ਕਰ ਲੈਂਦੀ ਤਾਂ ਕਿਸੇ ਉਹਨੂੰ ਗੋਲ਼ੀ ਮਾਰ ਦੇਣੀ ਸੀ! ਵੱਡੀ ਨਖਰਿਆਂ ਮਾਰੀ, ਏਸ ਤੋਂ ਚੰਗੀ ਗੱਡੀ ਤਾਂ ਹੁਣ ਮੇਰੇ ਕੋਲ਼ ਆ, ਪਰ ਓਦੋਂ ਤਾਂ ਨੱਕ ਉੱਤੇ ਮੱਖੀ ਨਾ ਬਹਿਣ ਦੇਂਦੀ ਸੀ। ਕਈ ਵਰ੍ਹਿਆਂ ਤੋਂ ਦੋ ਤਿੰਨ ਜਵਾਨ ਧੀਆਂ ਲੈ ਆਪੀਂ ਤਾਂ ਬੁੱਢੀ ਹੋ ਈ ਗਈ ਏ, ਉਹਨਾਂ ਨੂੰ ਵੀ ਕਰੀ ਜਾਂਦੀ ਏ ਬਿਨ ਵਿਆਹੀਂ। ਅਸੀਂ ਤਾਂ ਨਾ ਹੋਵਣਹਾਰ ਸਾਂ ਓਦੋਂ। ਇਕ ਦੋ ਘਰਾਂ ਨੂੰ ਛੱਡ ਕੇ ਮਾਠੇ ਈ ਸਨ ਕਿ ਸਾਰੇ ਮੁੰਡੇ। ਕਿੰਨੀਆਂ ਈ ਰਾਤਾਂ ਤੇ ਕਿੰਨੀਆਂ ਈ ਸਵੇਰਾਂ ਰੱਜ ਉਹਦਾ ਮੁਖ ਅੰਦਰੀਂ ਵਸਾਇਆ, ਉਹਦੇ ਪਿੰਡੇ ਦੀ ਇਕ ਇਕ ਲਹਿਰ ਦੇ ਸੁਫਨੇ ਸਨ ਮਾਣੇ, ਪਰ ਓਸ ਇਕ ਵਾਰ ਵੀ ਗੱਲ ਨਾ ਕੀਤੀ ਉਹਦੇ ਨਾਲ।

ਸਵੇਰਾਂ ਸ਼ਾਮਾਂ ਕੀਤੀਆਂ ਉਹਦੇ ਘਰ ਅੱਗੇ। ਕਿੰਨਾ ਮਾਣ ਸੀ ਓਸ ਨੂੰ ਆਪਣੇ ਸੁਹੱਪਣ ਤੇ ਰੁਤਬੇ 'ਤੇ। ਕਿੰਨੀ ਅਮੀਰ ਲਗਦੀ ਸੀ ਉਹ ਓਸ ਵੇਲ਼ੇ। ਉਹਦਾ ਪਿਉ ਇਕ ਸਰਕਾਰੀ ਮਹਿਕਮੇ ਦਾ ਨਿੱਕਾ ਜੇਹਾ ਆਮ ਅਫਸਰ ਈ ਸੀ ਨਾ। ਮੋਟਰ ਸੈਕਲ ਈ ਸੀ ਨਾ ਉਹਨਾਂ ਕੋਲ਼। ਪੂਰੇ ਮੁਹੱਲੇ ਉਹਨਾਂ ਕੋਲ਼ ਈ ਸੀ ਮੋਟਰ ਸੈਕਲ। ਦੂਜਿਆਂ ਤੋਂ ਉਹ ਸਨ ਸੌਖੇ ਈ। ਕੀ ਨੇ ਅੱਜ? ਉਹਨਾਂ ਤੋਂ ਕਿਤੇ ਅੱਜ ਉਹ ਸੌਖਾ ਸੀ। ਪਰ ਓਸ ਨੂੰ ਪਤਾ ਸੀ, ਕਿੰਨਾ ਵੀ ਸੌਖਾ ਹੋ ਜਾਵੇ ਉਹ ਨਹੀਂ ਮਿਲਣੀ। ਪਹਿਲੋਂ ਏਸ ਲਈ ਨਾ ਮਿਲੀ ਪਈ ਉਹ ਹੇਠਾਂ ਸੀ ਤੇ ਹੁਣ...! ਵੇਲ਼ੇ ਦੀ ਵਿੱਥ ਏ! ਵੇਲ਼ਾ ਓਸ ਬਾਜ਼ੀ ਲੱਗੇ ਕਬੂਤਰ ਹਾਰ ਏ ਜਿਹੜਾ ਮੁੜ ਪਰਤਕੇ ਤੁਹਾਡੇ ਕੋਠੇ ਨਹੀਂ ਲਹਿੰਦਾ।

ਲੱਭਦਾ ਕੀ ਏ ਸਾਨੂੰ ਹੇਠਾਂ ਉਤਾਂਹ ਹੋ ਕੇ। ਵਿਛੋੜਾ। ਨਿੱਤ ਦਾ ਵਿਛੋੜਾ।

ਸ਼ਾਮ ਲੱਥ ਪਈ ਏ। ਕਿੰਨੇ ਚਿਰ ਤੋਂ ਉਹ ਆਪਣੇ ਪੁਰਾਣੇ ਮੁਹੱਲੇ ਫਿਰੀ ਜਾਂਦਾ ਏ। ਫਿਰਦਾ ਏ ਪਿਆ। ਅੱਜ ਓਸ ਨੂੰ ਇਕ ਵੀ ਪੁਰਾਣਿਆਂ ਵਿਚੋਂ ਨਹੀਂ ਮਿਲਿਆ। ਮੀਂਹ ਨੇ ਪੁਰਾਣੇ ਘਰਾਂ ਦੀ ਭੁਰਦੀ ਸਫੇਦੀ ਨੂੰ ਹੋਰ ਨਿੱਤਰਾ ਦਿੱਤਾ ਏ ਤੇ ਹੇਠੋਂ ਮਿੱਟੀ ਰੰਗੀਆਂ ਅਤਿ ਪੁਰਾਣੀਆਂ ਨਿਕਲੀਆਂ ਇੱਟਾਂ ਇੰਝ ਤੱਕਦੀਆਂ ਪਈਆਂ ਨੇ ਜਿਵੇਂ ਵੇਲੇ ਨੇ ਉਹਨਾਂ ਦਾ ਭਰਮ ਲਾਹ ਦਿੱਤਾ ਹੋਵੇ।

ਚੁੱਪ ਗਲ਼ੀਆਂ ਵਿਚ ਹੌਲ਼ੀ ਹੌਲ਼ੀ ਆਵਾਜਾਵੀ ਜੇਹੀ ਹੋਂਦੀ ਏ। ਅਚਨਚੇਤ ਤੇਜ਼ ਹੋਂਦੀ ਏ ਪਰ ਛੇਤੀ ਮੁੱਕ ਜਾਂਦੀ ਏ। ਮੀਂਹ ਨੇ ਲੋਕਾਂ ਨੂੰ ਕੁਝ ਹੌਲ਼ਾ ਜੇਹਾ ਕਰ ਦਿੱਤਾ ਏ, ਸੱਖਣਾ, ਹੱਥਲ ਜੇਹਾ, ਤੇ ਤਿੱਖੀ ਝੁਲਦੀ ਹਵਾ ਨੇ ਗਲ਼ੀਆਂ ਨੂੰ ਸੁੰਞਾ ਕਰ ਦਿੱਤਾ ਏ। ਹਨੇਰੇ ਦੀ ਲੋਈ ਸਹਿਜੇ ਈ ਹਰ ਸ਼ੈਅ ਨੂੰ ਬੁੱਕਲ਼ ਮਾਰਨ ਦੀ ਕਰਦੀ ਏ ਤੇ ਘਰਾਂ ਦੇ ਬੂਹੇ ਬਾਰੀਆਂ ਵਿਚੋਂ ਨਿੰਮ੍ਹਾ ਨਿੰਮ੍ਹਾ ਚਾਨਣ ਰੁਮਕਣ ਲੱਗ ਪੌਂਦਾ ਏ। ਦੋ ਹੌਲ਼ੀ ਉਮਰ ਦੇ ਮੁੰਡੇ ਤ੍ਰਿਖਾ ਤੁਰਦੇ ਤੇ ਉੱਚੀ ਉੱਚੀ ਗੱਲਾਂ ਕਰਦੇ ਇਕ ਪਲ ਉਹਨੂੰ ਵੇਖ ਅਝਕਦੇ ਨੇ ਪਰ ਮੁੜ ਨਾ ਸਿਆਨਣ ਪਾਰੋਂ ਆਪਣੀ ਮੌਜ ਵਿਚ ਅਗਾਂਹ ਲੰਘ ਜਾਂਦੇ ਨੇ। ਕਿੰਨਾ ਈ ਚਿਰ ਹੋ ਗਿਆ ਏ ਉਹਨੂੰ ਏਵੇਂ ਫਿਰਦੇ ਨੂੰ ਤੇ ਨਾਲ ਹੁਣ ਹਨੇਰਾ ਵੀ ਲੱਥ ਆਇਆ ਏ। 'ਜਾ ਹੁਣ ਆਪਣੇ ਘਰ ਚਲਾ ਜਾ'! 'ਆਪਣੇ?' ਏਵੇਂ ਉਹਦੇ ਅੰਦਰੋਂ ਕੋਈ ਕਹਿੰਦਾ ਏ। ਉਹ ਪੁਰਾਣੇ ਘਰ ਨੂੰ ਤੱਕਦਾ ਏ ਜਿੱਥੇ ਹੁਣ ਨਵਾਂ ਘਰ ਖਲੋਤਾ ਏ। ਤੈਨੂੰ ਸਿਆਣਦਾ ਤਾਂ ਹੈ ਕੋਈ ਨਹੀਂ, ਕਿੰਨੀ ਰਾਤ ਹੋ ਗਈ ਏ। ਐਵੇਂ ਕਿਸੇ ਢੁਕ ਪੁੱਛ ਪਰੀਤ ਕਰ ਲਈ ਤਾਂ ਗੰਵਾ ਬੈਠੇਂਗਾ ਸਾਰਾ ਭਰਮ।

ਰਾਤ ਨਿੱਠ ਕੇ ਗਲ਼ੀਆਂ ਵਿਚ ਟਿਕੀ ਹੋ ਗਈ ਏ। ਡਰ ਦੀ ਹਵਾ ਉਹਨੂੰ ਸਿਲ੍ਹਾ ਕਰਦੀ ਦਿਲ ਅੰਦਰੋਂ ਲੰਘ ਲੰਘ ਜਾਂਦੀ ਏ। ਜੇ ਐਵੇਂ ਕਿਸੇ ਪੁੱਛ ਲਿਆ ਪਈ ਕਾਹਦੇ ਲਈ ਫਿਰਦਾ ਪਿਆ ਏਂ! ਕਿਸ ਘਰ ਜਾਣਾ ਏਂ! ਕਿਸ ਨੂੰ ਮਿਲਣਾ ਏਂ? ਡਰ ਦੀ ਸਿਲ੍ਹੀ ਹਵਾ ਧੁਰ ਅੰਦਰ ਨੂੰ ਠਾਰ ਦੇਂਦੀ ਏ। ਉਹ ਕੰਬ ਜੇਹਾ ਜਾਂਦਾ ਏ। ਡਰ। ਡਰ ਅਣਸਿਆਣੇ ਹੋਵਣ ਦਾ ਡਰ। ਰਾਤ, ਡਰ ਤੇ ਸੀਤ ਹਵਾ। ਪਰਦੇਸ ਦੀ ਲੰਘਾਈ ਉਹ ਰਾਤ ਅੱਖੀਂ ਹਾਜ਼ਰ ਕਰ ਦੇਂਦੀ ਏ ਜੋ ਓਸ ਪਾਰਕ ਸੂੰ ਲੰਘਾਈ। ਉਹ ਰਾਤ ਸਗਵੀਂ, ਸਬੂਤੀ, ਅਣਲੰਘੀ, ਪੂਰੀ ਦੀ ਪੂਰੀ ਆਪਣੇ ਡਰ ਦੇ ਉਹੋ ਪੁਰਾਣੇ ਪਰਛਾਵਿਆਂ ਨਾਲ ਸਾਹਮਣੇ ਹੋ ਖਲੋਂਦੀ ਏ।

29 ਵਰ੍ਹੇ ਪਹਿਲੋਂ ਦੀ ਉਹ ਰਾਤ ਜਦ ਉਹ ਕੁਝ ਬੇਲੀਆਂ ਨਾਲ ਘਰ ਦੀ ਭੁੱਖ ਤੋਂ ਨੱਸ, ਯੂਰਪ ਵਿਚ ਕਮਾਈਆਂ ਕਰਨ ਦੇ ਲੋਭ ਵਿਚ ਲਹਿੰਦੇ ਸ਼ਹਿਰ ਰੋਮ ਵਿਚ ਸੀ ਫਸ ਕੇ ਰਹਿ ਗਿਆ। ਕਈ ਮਹੀਨੇ ਫੁੱਟਪਾਥਾਂ ਤੇ ਰੇਲ ਗੱਡੀ ਦੇ ਅੰਡਰ ਗਰਾਊਂਡ ਮੈਟਰੋ ਵਿਚ ਸੌਣ ਮਗਰੋਂ ਓਸ ਰਾਤ ਉਹਨੇ ਘਰ ਦੇ ਮੰਜੇ ਉੱਤੇ ਸੌਣਾ ਸੀ। ਇਹ ਘਰ ਉਹਨੂੰ ਮਹਿਸੂਦ ਨੇ ਦਿੱਤਾ ਸੀ। ਮਹਿਸੂਦ ਵੀ ਓਸ ਹਾਰ ਲਹੌਰ ਦਾ ਤੇ ਮੁੜ ਉਹਦੇ ਮੁਹੱਲੇ ਕ੍ਰਿਸ਼ਨ ਨਗਰ ਦਾ ਨਿਕਲ ਆਇਆ ਤੇ ਕਈ ਵਰ੍ਹਿਆਂ ਤੋਂ ਓਥੇ ਰਹਿੰਦਾ ਰੋਮ ਦਾ ਈ ਹੋ ਗਿਆ ਸੀ। ਪਰ ਜਦ ਉਹ ਦਾਰੂ ਪੀ ਟੁੰਨ ਹੋ ਜਾਂਦਾ ਤਾਂ ਵਾਰ ਵਾਰ ਦੋ ਗੱਲਾਂ ਦੁਹਰਾਂਦਾ, "ਮੈਂ ਏਥੇ ਰੋਮ ਵਿਚ ਰਹਿਣ ਨਹੀਂ ਆਇਆ ਸਾਂ, ਮੈਂ ਜਾਂ ਵਲਾਇਤ ਚਲੇ ਜਾਣਾਂ ਯਾਂ ਅਮਰੀਕਾ, ਰੋਮ ਤੇ ਮੈਂ ਐਵੇਂ ਹੀ ਫਸ ਗਿਆ ਆਂ"। ਪਰ ਓਸ ਨੂੰ ਕਿੰਨੇ ਈ ਵਰ੍ਹੇ ਹੋ ਗਏ ਸਨ ਏਥੇ ਰਹਿੰਦੇ ਨੂੰ। ਸੁਣਿਆ ਸੀ ਵਲਾਇਤ ਉਹਦੀ ਮਾਸੀ ਰਹਿੰਦੀ ਸੀ ਪਰ ਖੌਰੇ ਉਹ ਉਹਨੂੰ ਕਿਉਂ ਨਹੀਂ ਸੀ ਬੁਲਾਂਦੀ। ਦੂਜੇ ਉਹਨੂੰ ਮਾਂ ਰੱਜ ਚੇਤੇ ਆਵਣੀ, ਜਿਹੜੀ ਅਜੇ ਵੀ ਇਕੱਲੀ ਲਹੌਰ ਕ੍ਰਿਸ਼ਨ ਨਗਰ ਦੇ ਕਿਸੇ ਨਿੱਕੇ ਕਿਰਾਏ ਦੇ ਕਮਰੇ ਰਹਿੰਦੀ ਹੋਣੀ ਏ, ਤੇ



ਜਿਹਨੂੰ ਉਹ ਵਰ੍ਹੇ ਛਮਾਹੀਂ ਕੁਝ ਡਾਲਰ ਘੱਲੀ ਰਖਦਾ ਸੀ। ਪਿਉ ਦਾ ਮੈਂ ਕਦੀ ਨਹੀਂ ਸੀ ਪੁੱਛਿਆ ਤੇ ਨਾ ਓਸ ਨੂੰ ਚੇਤੇ ਸੀ। ਨਹੀਂ ਤਾਂ ਉਹਦੀ ਗੱਲ ਤਾਂ ਕਦੀ ਕਰਦਾ। ਟੁੰਨ ਹੋ ਓਸ ਆਖੀ ਜਾਣਾਂ, 'ਮੇਰੀ ਮਾਂ ਇਕੱਲੀ ਹੋਣੀ ਏਂ, ਉਹ ਇਕੱਲੀ ਹੋਣੀ ਏਂ, ਉਹ ਮੇਰਾ ਵਿਆਹ ਕਰਨਾ ਚਾਹੁੰਦੀ ਸੀ, ਉਹ ਮੈਨੂੰ ਉਡੀਕਦੀ ਹੋਣੀ ਏ''।

ਤੇਤੀ ਪੈਂਤੀ ਦੇ ਨੇੜੇ ਦਾ ਮਹਿਸੂਦ ਤੇ ਮੈਂ ਅਜੇ ਵੀਹ ਵੀ ਪੂਰੇ ਨਹੀਂ ਸੀ ਕੀਤੇ।

ਮਹਿਸੂਦ ਮੈਨੂੰ ਪਿਆਜ਼ਾ ਨੋਵਨਾ ਈ ਮਿਲਿਆ ਸੀ। ਅਸੀਂ ਗਰਮੀਆਂ ਵਿਚ ਸਾਂ ਰੋਮ ਆਏ ਪਰ ਹੁਣ ਡਾਢੀ ਠੰਢ ਹੋਣ ਲੱਗ ਪਈ ਸੀ। ਅਸੀਂ ਸਾਂ ਤਿੰਨ ਬੇਲੀ ਤੇ ਇਉਂ ਬਿਨਾਂ ਕਿਸੇ ਨਕਸ਼ੇ ਤੇ ਖਿਆਲ ਵਿਚਾਰ ਦੇ ਕੁਝ ਸੌ ਡਾਲਰ ਲੈ, ਮੂੰਹ ਚੁੱਕ ਸੜਕੋ ਸੜਕੀਂ ਅਫਗ਼ਾਨਸਤਾਨ, ਇਰਾਨ, ਤੁਰਕੀ ਤੋਂ ਹੋਂਦੇ ਅਸਤੰਬੋਲ ਤੋਂ ਓਰੀਐਂਟ ਐਕਸਪ੍ਰੈਸ ਵਿਚ ਬਹਿ ਯੋਗੋਸਲਾਵੀਆ ਤੋਂ ਪੰਜ ਦਿਨ ਦਾ ਵੀਜ਼ਾ ਲੈ ਰੋਮ ਆ ਗਏ ਸਾਂ। ਸ਼ੌਕੀ ਜਹਾਜ਼ 'ਤੇ ਨੌਕਰੀ ਕਰਨ ਤੁਰ ਗਿਆ ਪਰ ਮੈਨੂੰ ਨਜ਼ਰ ਦੀ ਐਨਕ ਪਾਰੋਂ ਇਨਕਾਰੀ ਹੋ ਗਈ। ਮਜ਼ਲੀ ਨੂੰ ਕਿਸੇ ਘਰ ਨੌਕਰੀ ਲੱਭ ਗਈ ਤੇ ਉਹ ਆਪਣੇ ਨਾਲ ਕੰਮ ਕਰਦੀ ਇਕ ਫਿਲਪੀਨੀ ਨਾਲ ਮਸਤ ਹੋ ਗਿਆ।

ਪਿਆਜ਼ਾ ਨੋਵਨਾ ਰੋਮ ਵਿਚ ਇਕ ਅਲਮਸ਼ਹੂਰ ਸੈਲੀਆਂ ਦੀ ਥਾਂ ਏ। ਇਕ ਬਹੁੰ ਵੱਡਾ ਅਹਾਤਾ ਏ ਤੇ ਜਿਸ ਵਿਚਕਾਰ ਗੋਲ਼ ਚੱਕਰ ਵਿਚ ਪੱਥਰਾਂ ਦੀਆਂ ਬਹੁੰ ਸੋਹਣੀਆਂ ਮੂਰਤਾਂ ਬਣੀਆਂ ਹੋਈਆਂ ਨੇ। ਏਸ ਅਹਾਤੇ ਦਵਾਲੇ ਸੋਹਣੀਆਂ ਪੁਰਾਣੀਆਂ ਇਮਾਰਤਾਂ ਦੀ ਵਲਗਣ ਏ। ਪੁਰਾਣੀਆਂ ਸਲੇਟੀ ਰੰਗੀਆਂ ਇੱਟਾਂ ਦਾ ਬਹੁੰ ਚੌੜਾ ਵਿਹੜਾ ਏ ਜਿਸ ਉੱਤੇ ਕਈ ਸੌ ਸਲੇਟੀ ਕਬੂਤਰ ਉੱਡੇ ਰਹਿੰਦੇ, ਚੋਗਾ ਚੁਗਦੇ ਰਹਿੰਦੇ ਸਨ। ਚਹੁੰ ਪਾਸੇ ਪਾਲ਼ੋ ਪਾਲ ਕੈਫੇ, ਰੈਸਟੋਰਾਂਟ ਤੇ ਬਾਰਾਂ ਨੇ, ਜਿੱਥੇ ਸਾਰਾ ਦਿਨ ਸੈਲੀ ਬੈਠੇ ਧੁੱਪਾਂ ਸੇਕਦੇ ਰਹਿੰਦੇ ਨੇ। ਮੈਂ ਐਵੇਂ ਇਕ ਦਿਨ ਭੌਂਦਾ ਫਿਰਦਾ ਏਸ ਥਾਂ ਆ ਬੈਠਾ ਤੇ ਮੁੜ ਰੋਜ਼ ਈ ਆਵਣ ਲੱਗ ਪਿਆ।

ਹਿੱਪੀ ਲਹਿਰ ਸਿਖਰ ਉੱਤੇ ਹੋਵੇ। ਏਥੇ ਈ ਜੰਗੀ ਦੀ ਨੁੱਕਰ ਜਿਹੜਾ ਕਰਾਚੀਉਂ ਸੀ ਤੇ ਏਥੇ ਰੇੜ੍ਹੀ ਲਾਂਦਾ ਸੀ ਸ਼ਾਮੀਂ। ਪਰ ਇਹ ਰੇੜ੍ਹੀ ਸੀ ਬਿਨਾਂ ਮਨਜ਼ੂਰੀ ਤੋਂ, ਤੇ ਕਦੀ ਕਦੀ ਸ਼ਾਮ ਨੂੰ ਕਾਰਪੋਰੇਸ਼ਨ ਦਾ ਛਾਪਾ ਵੀ ਪੈ ਜਾਣਾਂ, ਤੇ ਮੈਨੂੰ ਲਹੌਰ ਸ਼ਹਿਰ ਦੇ ਕਾਰਪੋਰੇਸ਼ਨ ਆਲ਼ਿਆਂ ਦੇ ਛਾਪੇ ਚੇਤੇ ਆ ਜਾਵਣੇ। ਜੰਗੀ ਏਥੇ ਆਪਣੇ ਟੱਬਰ ਨਾਲ ਕਈ ਵਰ੍ਹਿਆਂ ਤੋਂ ਸੀ ਰਹਿੰਦਾ ਪਿਆ। ਓਸ ਦੀ ਵਹੁਟੀ ਸਾਰਾ ਦਿਨ ਹੱਥੀਂ ਘਰ ਵਿਚ ਬਾਲਾਂ ਦੇ ਖਿਡੌਣੇ ਬਣਾਵਣੇ ਜੋ ਜੰਗੀ ਸ਼ਾਮੀਂ ਪਿਆਜ਼ਾ ਨੋਵਨਾ ਵਿਚ ਰੇੜ੍ਹੀ ਲਾ ਕੇ ਵੇਚਣੇ।

ਕਪੜੇ ਦੀਆਂ ਰੰਗ ਬਰੰਗੀਆਂ ਕਤਰਾਂ ਦੇ ਬਣੇ ਇਹ ਪਟੋਲੇ ਪਟੋਲੀਆਂ ਬੜੇ ਮਨ ਖਿੱਚਵੇਂ ਸਨ ਜਿਹਨਾਂ ਨਾਲ ਈ ਪਏ ਗੱਤੇ ਉੱਤੇ ਲਿਖਿਆ ਹੁੰਦਾ ਸੀ, "ਹੈਂਡ ਮੇਡ"।

ਜਦ ਉਹ ਰੇੜ੍ਹੀ ਲਾਂਦਾ ਤੇ ਮੈਂ ਸਾਰੇ ਦਿਨ ਦਾ ਵਿਹਲ ਮਾਰਿਆ ਓਸ ਕੋਲ਼ ਜਾ ਖਲੋਂਦਾ। ਕੋਈ ਸੌਣ ਦੀ ਥਾਂ ਸੀ ਨਾ ਰੋਟੀ ਰੋਜ਼ਗਾਰ। ਚਰਚ 'ਚੋਂ ਮੁਫਤ ਰੋਟੀ ਲੱਭ ਜਾਣੀ ਤੇ ਹਿੱਪੀਆਂ ਦੇ ਖਾਲੀ ਭੰਨੇ ਘਰਾਂ ਵਿਚ ਜਾ ਸੌਣਾ। ਬਹੁਤੇ ਹਿੱਪੀ ਅਜਿਹੇ ਘਰਾਂ ਵਿਚ ਰਹਿੰਦੇ ਸਨ ਜੋ ਚਿਰਾਂ ਤੋਂ ਬੰਦ ਪਏ ਹੋਂਦੇ ਸਨ। ਉਹ ਚਿਰਾਂ ਤੋਂ ਬੰਦ ਇਹਨਾਂ ਘਰਾਂ ਨੂੰ ਤੋੜ ਕੇ ਮੱਲ ਮਾਰ ਲੈਂਦੇ ਸਨ ਤੇ ਮੁੜ ਓਥੇ ਰਹਿਣ ਲਗ ਪੌਂਦੇ ਸਨ।

ਜੰਗੀ ਨੇ ਈ ਮੈਨੂੰ ਵਿਹਲਾ ਵੇਖ ਕੇ ਆਪਣੇ ਨਾਲ ਕੰਮ ਕਰਨ ਦੀ ਸਲਾਹ ਦਿੱਤੀ ਜੋ ਮੈਂ ਝੱਟ ਮੰਨ ਲਈ। ਓਸ ਸਗੋਂ ਆਪਣੀ ਰੇੜ੍ਹੀ ਈ ਮੈਨੂੰ ਦੇ ਦਿੱਤੀ ਤੇ ਆਪੀਂ ਹੋਰ ਰੇੜ੍ਹੀ ਲਾਵਣ ਲਗ

ਪਿਆ। ਪਰ ਰਹਿਣ ਦਾ ਠਾਣਾ ਅਜੇ ਵੀ ਨਹੀਂ ਸੀ ਬਣਿਆ। ਕਿਸੇ ਥਾਂ ਰਹਿਣ ਲਈ ਪਾਸਪੋਰਟ ਜਾਂ ਹੋਰ ਕਾਗਤ ਲੋੜੀਂਦੇ ਸਨ, ਜਿਸਦਾ ਪੁਲਸੀਏ 'ਡਾਕੂਮੈਂਟੀ' ਆਖ ਪੁੱਛਦੇ ਸਨ। ਮੇਰਾ ਪਾਸਪੋਰਟ ਪਹਿਲਾਂ ਈ ਪੁਲਸ ਕੋਲ ਸੀ ਤੇ ਉਹ ਏਸ ਤਾੜ ਵਿਚ ਸਨ ਪਈ ਜਿਸ ਦਿਨ ਏਸ ਕੋਲੋਂ ਹਵਾਈ ਟਿਕਟ ਜੋਗੇ ਪੈਸੇ ਲੱਭੇ ਏਸ ਨੂੰ ਡਿਪੋਰਟ ਕਰ ਦਿਆਂਗੇ। ਏਸ ਲਈ ਹੁਣ ਮੇਰੇ ਕੋਲ ਕੰਮ ਕਰਨ ਪਾਰੋਂ ਚਾਰ ਪੈਸੇ ਤਾਂ ਹੋ ਗਏ ਪਰ ਰਹਿਣ ਨੂੰ ਕੋਈ ਥਾਂ ਨਹੀਂ ਸੀ। ਜੰਗੀ ਮੈਨੂੰ ਰੋਜ਼ ਕਹਿੰਦਾ ਮੈਂ ਤੈਨੂੰ ਘਰ ਤਾਂ ਲੈ ਖੜਾਂ ਪਰ ਮੇਰੀ ਵਹੁਟੀ ਨੂੰ ਚੰਗਾ ਨਹੀਂ ਲੱਗਣਾ।

ਫੇਰ ਇਕ ਦਿਨ ਜੰਗੀ ਨੇ ਮੈਨੂੰ ਮਹਿਸੂਦ ਨਾਲ ਲਹੌਰੀ ਹੋਵਣ ਦੇ ਪਾਰੋਂ ਮਿਲਾਇਆ ਤੇ ਅੱਗੋਂ ਅਸੀਂ ਆਪਣੇ ਮੁਹੱਲੇ ਕ੍ਰਿਸ਼ਨ ਨਗਰ ਦੀ ਸਾਂਝ ਲੱਭ ਲਈ। ਮਹਿਸੂਦ ਇਕ ਬਹੁੰ ਸਸਤੀ ਜੇਹੀ ਥਾਂ ਉੱਤੇ ਰਹਿੰਦਾ ਸੀ ਪਰ ਫੇਰ ਵੀ ਓਸ ਦਾ ਕਿਰਾਇਆ ਓਸ ਕੋਲੋਂ ਨਹੀਂ ਸੀ ਦਿੱਤਾ ਜਾਂਦਾ। ਹੁਣ ਓਸ ਨੂੰ ਇਹ ਆਸ ਸੀ ਪਈ ਅਸੀਂ ਅੱਧੋ ਅੱਧ ਕਿਰਾਇਆ ਕਰ ਲਵਾਂਗੇ। ਅਗਲੇ ਦਿਨ ਓਸ ਚਾਨਣ ਵਿਚ ਮੈਨੂੰ ਮਿਲ ਕੇ ਉਹ ਥਾਂ ਵੀ ਵਿਖਾ ਦਿੱਤੀ। ਉਹ ਸੀ ਇਕ ਬਹੁੰ ਪੁਰਾਣਾ ਜਿਹਾ ਸਟੋਰ ਤੇ ਥਾਂ ਥਾਂ ਤੋਂ ਪਲਸਤਰ ਤੇ ਸਫੇਦੀ ਉਖੜੀ ਹੋਈ ਸੀ। ਇਕ ਪਾਸੇ ਪੁਰਾਣਾ ਜੇਹਾ ਬੈਂਡ ਤੇ ਇਕ ਹੋਰ ਲੋਹੇ ਦਾ ਬੈਂਡ ਹੋਵੇ ਜਿਸ ਉੱਤੇ ਕੁਝ ਵੀ ਨਹੀਂ ਸੀ ਵਿਛਿਆ ਹੋਇਆ। ਏਹੋ ਸੀ ਮੇਰਾ ਬਿਸਤਰ ਜਿਸ ਉੱਤੇ ਓਸ ਕਿੱਥੋਂ ਕੱਢ ਕਢਾ ਕੇ ਮੈਲ਼ਾ ਜੇਹਾ ਫੋਮ ਤੇ ਚੱਦਰ ਵਿਛਾ ਦਿੱਤੀ ਤੇ ਇਕ ਪੁਰਾਣਾ ਜੇਹਾ ਕੰਬਲ ਵੀ ਦੇ ਦਿੱਤਾ। ਉਹ ਮੇਰਾ ਪਰਦੇਸ ਵਿਚ ਤੁਸੀਂ ਪਹਿਲਾ ਘਰ ਆਖ ਸਕਦੇ ਓ। ਓਥੇ ਮੈਂ ਕਈ ਮਹੀਨੇ ਰਹਿਆ ਪਰ ਪਹਿਲੀ ਰਾਤ ਮੈਂ ਰਾਹ ਭੁੱਲ ਗਿਆ ਸਾਂ।

ਪਿਆਜ਼ਾ ਨੋਵਨਾ ਵਿਚ ਜੰਗੀ ਨਾਲ ਲੇਖਾ ਜੋਖਾ ਕਰਦੇ ਰਾਤ ਦੇ ਬਾਰਾਂ ਇਕ ਤਾਂ ਐਵੇਂ ਵੱਜ ਜਾਂਦੇ ਸਨ ਤੇ ਨਾਲੇ ਰੇੜ੍ਹੀ ਵੀ ਉਹਦੇ ਹਵਾਲੇ ਕਰਨੀ ਹੋਂਦੀ ਸੀ ਜਿਹੜੀ ਸਟੀਲ ਦੀ ਬਣੀ ਹੋਈ ਸੀ ਤੇ ਮੁੜ ਵਿੰਗੀ ਜੇਹੀ ਹੋ ਕੇ ਕਾਰ ਦੀ ਡਿੱਗੀ ਵਿਚ ਆ ਜਾਂਦੀ ਸੀ। ਹਿਸਾਬ ਕਿਤਾਬ ਕਰ ਕੇ ਜਦ ਵਿਹਲਾ ਹੋ ਟੇਸ਼ਨ ਲਾਗੇ ਇਕ ਸਾਰੀ ਰਾਤ ਖੁਲ੍ਹੀ ਬਾਰ ਵਿਚ ਦੋ ਚਾਰ ਅੰਦਰ ਸੁੱਟ ਜਦ ਮੈਂ ਮਹਿਸੂਦ ਦੀ ਦੱਸੀ ਥਾਂ ਉੱਤੇ ਬੱਸ ਤੋਂ ਉਤਰਿਆ ਤੇ ਮੈਨੂੰ ਰਤਾ ਕੁ ਵੀ ਖਿਆਲ ਨਹੀਂ ਸੀ ਪਈ ਮੈਂ ਘਰ ਭੁੱਲ ਜਾਣਾ ਏ ਯਾਂ ਸੌਣ ਲਈ ਥਾਂ ਭੁੱਲ ਜਾਣੀ ਏਂ। ਆਪਣੇ ਹਿਸਾਬ ਸਿਰ ਮੈਂ ਜਿਹੜੀ ਥਾਂ ਅਪੜਿਆ, ਓਥੇ ਉਹ ਘਰ ਈ ਨਾ ਲੱਭੇ ਜਿਹੜਾ ਸਵੇਰੇ ਮਹਿਸੂਦ ਮੈਨੂੰ ਵਿਖਾਇਆ ਸੀ। ਇਕ ਵੱਡਾ ਜੇਹਾ ਖੁਲ੍ਹਾ ਗੇਟ ਹਾਰ ਬੂਹਾ ਸੀ ਤੇ ਮੁੜ ਨਿੱਕੇ ਜੇਹੇ ਸੌੜੇ ਵਰਾਂਡੇ ਵਿਚੋਂ ਲੰਘ ਕੇ ਖੱਬੇ ਹੱਥ ਹੇਠਾਂ ਪਉੜੀਆਂ ਉਤਰ ਕੇ ਇਕ ਸਟੋਰ ਜੇਹਾ ਕਮਰਾ ਸੀ। ਪਰ ਮੈਨੂੰ ਉਹ ਗੇਟ ਵਰਗਾ ਬੂਹਾ ਲੱਭਦਾ ਤਾਂ ਫੇਰ ਗੱਲ ਸੀ।

ਇਕ ਵਾਰੀ ਤਾਂ ਮੇਰਾ ਸਾਹ ਉਤਾਂਹ ਹੇਠਾਂ ਹੋ ਗਿਆ। ਰਾਤ ਦਾ ਅੱਧ ਪਹਿਰ ਸੀ। ਪੁਲਸੀਆਂ ਦੀਆਂ ਕਾਰਾਂ ਹੌਲ਼ੀ ਜੇਹੀਆਂ ਹੋ ਮੇਰੇ ਕੋਲੋਂ ਲੰਘ ਜਾਂਦੀਆਂ। ਆਪਣੇ ਵੱਲੋਂ ਫਿਰਦਾ ਫਿਰਾਂਦਾ ਮੈਂ ਅਖੀਰ ਇਕ ਅਜਿਹੀ ਥਾਂ ਜਾ ਖਲੋਇਆ ਜਿੱਥੋਂ ਮੈਨੂੰ ਪੱਕ ਸੀ ਬਈ ਮਹਿਸੂਦ ਮਿਲ ਜਾਏਗਾ। ਮਹਿਸੂਦ ਨੇ ਮੈਨੂੰ ਕਮਰੇ ਦੀ ਕੁੰਜੀ ਦੇ ਦਿੱਤੀ ਸੀ ਪਈ ਜਦ ਮੈਂ ਚਾਹਵਾਂ ਆ ਕੇ ਸੌਂ ਜਾਵਾਂ ਤੇ ਆਪੀਂ ਉਹ ਵੀ ਰਾਤੀਂ ਚਿਰਕੇ ਈ ਪਰਤਦਾ ਸੀ। ਕਿੰਨਾ ਈ ਚਿਰ ਲੰਘ ਗਿਆ ਪਰ ਮਹਿਸੂਦ ਨਾ ਨਜ਼ਰੀਂ ਪਿਆ ਤੇ ਮੈਨੂੰ ਪੱਕ ਹੋ ਗਿਆ ਮੈਂ ਥਾਂ ਤੇ ਗਲ਼ੀ ਵੀ ਖੁੰਝਾਅ ਬੈਠਾ ਆਂ। ਸ਼ੂੰ ਕਰ ਕੇ ਕਾਰਾਂ ਖਲੋਂਦੀਆਂ ਸਨ ਤੇ ਉਹਨਾਂ ਵਿਚੋਂ ਨਸ਼ਿਆਏ ਜੋੜੇ ਓਥੇ ਖਲੋਤੇ ਖਲੋਤੇ ਇਕ ਦੂਜੇ ਨੂੰ ਜੱਫੀਆਂ ਪਾ ਪਾ ਚੁੰਮੀ ਜਾਂਦੇ ਸਨ ਤੇ ਮੈਨੂੰ ਹੋਰ ਡਰ ਆਵਣ ਲਗ ਪੌਂਦਾ ਸੀ, ਜੇ ਇਹਨਾਂ ਵਿਚੋਂ



ਕਿਸੇ ਪੁਲਸ ਨੂੰ ਫੋਨ ਕਰ ਦਿੱਤਾ ਪਈ ਇਕ ਏਸ਼ੀਆਈ ਅੱਧ ਰਾਤ ਨੂੰ ਗਲ਼ੀ ਵਿਚ ਮਸ਼ਕੂਕ ਖੜ੍ਹਾ ਏ ਤੇ... ਏਸ ਲਈ ਮੈਂ ਚੁੱਪ ਕਰ ਕੇ ਤੁਰਨ ਲਗ ਪੌਂਦਾ ਸਾਂ ਕਿਉਂਜੇ ਤੁਰਦਾ ਨਜ਼ਰੀਂਦਾ ਈ ਮੈਂ ਪੁਲਸ ਤੋਂ ਯਾਂ ਕਿਸੇ ਸ਼ੱਕ ਸ਼ੁਬ੍ਹੇ ਤੋਂ ਬਚ ਸਕਨਾ ਸਾਂ।

ਇੰਝ ਤੁਰਦਾ ਤੁਰਦਾ ਮੈਂ ਪਤਾ ਨਹੀਂ ਕਿੱਥੇ ਦਾ ਕਿੱਥੇ ਨਿਕਲ ਆਇਆ ਤੇ ਅਖੀਰ ਪੈਂਡਾ ਕਰਦਾ ਇਕ ਵੱਡੀ ਸੜਕ ਉੱਤੇ ਅਪੜਿਆ, ਦੁਪਾਸੀ ਸੜਕ ਉੱਤੇ ਕੁਝ ਆਵਾਜਾਵੀ ਵੀ ਸੀ। ਚੁਫੇਰੇ ਰੱਜ ਚਾਨਣ ਸੀ ਯਾਂ ਖੌਰੇ ਰਾਤ ਮੁੱਕਣ ਆਲ਼ੀ ਸੀ। ਦੂਰੋਂ ਮੈਨੂੰ ਇਕ ਪਾਰਕ ਨਜ਼ਰੀਂ ਪਿਆ। ਇਹ ਯੂਰਪ ਵਿਚ ਉਹ ਵੇਲਾ ਸੀ ਯਾਂ ਘੱਟੋ ਘੱਟ ਰੋਮ ਵਰਗੇ ਸ਼ਹਿਰ ਵਿਚ ਜਦ ਤੁਸੀਂ ਰਾਤ ਪਾਰਕ ਵਿਚ ਲੰਘਾ ਸਕਦੇ ਸਾਓ ਤੇ ਪੁਲਸ ਤੁਹਾਨੂੰ ਕੁਝ ਨਹੀਂ ਆਖਦੀ ਸੀ। ਮੈਂ ਭਾਵੇਂ ਚੋਖਾ ਤੁਰ ਤੁਰ ਕੇ ਥੱਕ ਹਾਰ ਬੈਠਾ ਸਾਂ ਪਰ ਪਾਰਕ ਦੀ ਆਸ ਨੇ ਮੇਰੇ ਪੈਰ ਤ੍ਰਿਖੇ ਕਰ ਦਿੱਤੇ। ਪਰ ਉਹ ਪਾਰਕ ਨਹੀਂ ਸੀ, ਐਵੇਂ ਥਾਂ ਖਾਲੀ ਰੱਖ ਕੇ ਚੌਂਕ ਜੇਹਾ ਬਣਿਆ ਹੋਇਆ ਸੀ। ਪਰ ਮੈਥੋਂ ਹੁਣ ਖਲੋਇਆ ਵੀ ਨਹੀਂ ਸੀ ਜਾਂਦਾ ਪਿਆ ਤੇ ਮੈਂ ਓਥੇ ਘਾਹ ਉੱਤੇ ਈ ਬਹਿ ਗਿਆ। ਜਦ ਬੰਦਾ ਭੁੱਖਾ ਹੋਵੇ ਤੇ ਪਾਣੀ ਪੀਣ ਦਾ ਵੀ ਸਵਾਦ ਆਂਦਾ ਏ। ਅਖੀਰ ਮੈਂ ਇਕ ਖੰਭੇ ਨਾਲ ਟੇਕ ਲਾਈ ਤਾਂ ਉੱਥੇ ਈ ਸੌਂ ਗਿਆ। ਓਸ ਰਾਤ ਮੇਰਾ ਘਰ ਓਹੋ ਥਾਂ ਸੀ।

ਪੁਰਾਣੇ ਮੁਹੱਲੇ ਤੁਰਦੇ ਤੁਰਦੇ ਮੈਨੂੰ ਇਕ ਪਲ ਲਗਦਾ ਏ ਮੈਂ ਤਾਂ ਉਹਦੇ ਘਰ ਅੱਗੇ ਈ ਖਲਾ ਆਂ। ਓਦੋਂ ਕਿੱਡਾ ਵੱਡਾ ਲਗਦਾ ਹੋਂਦਾ ਸੀ ਤੇ ਹੁਣ ਨਿਰਾ ਅੱਠ ਦਸ ਮਰਲੇ ਦਾ ਘਰ ਏ ਪੁਰਾਣਾ ਜੇਹਾ, ਜਿਸ ਉੱਤੇ ਕਿੰਨੇ ਵਰ੍ਹੇ ਹੋ ਗਏ ਨੇ ਕਿਸੇ ਟਕਾ ਨਹੀਂ ਲਾਇਆ। ਵੰਡ ਤੋਂ ਅਗਦੂੰ ਦਾ ਬਣਿਆ ਘਰ ਏ ਤੇ ਦਰਜ਼ਾਂ ਵਿਚੋਂ ਮਿੱਟੀ ਭੁਰਦੀ ਰਹਿੰਦੀ ਏ।

ਰਾਤ ਕਿੰਨੀ ਗੂੜ੍ਹੀ ਹੋ ਗਈ ਏ।

ਗਿੱਲੀ ਹਵਾ ਨੇ ਰਾਤ ਦੇ ਅਤਿ ਨ੍ਹੇਰ ਵਿਚ ਪਾਣੀ ਦੀ ਇਕ ਅਣਡਿੱਠੀ ਅਣਛੋਹੀ ਤਾਰ ਜੇਹੀ ਬਣਾਈ ਹੋਈ ਏ। ਯਾਦ ਦੀ ਨੀਲੀ ਲਾਟ ਨੇ ਅੰਦਰ ਪਈ ਹਰ ਸ਼ੈਅ ਨੂੰ ਭਖਾ ਦਿੱਤਾ ਏ। ਪੁਰਾਣੇ ਵੇਲਿਆਂ ਵਿਚ ਜਦ ਉਹ ਚਿਰ ਕੇ ਘਰ ਆਂਦਾ ਸੀ ਤੇ ਐਵੇਂ ਈ ਇਕ ਪਲ ਉਹਦੀ ਬਾਰੀ ਅੱਗੇ ਅਭਕ ਜਾਂਦਾ ਸੀ ਤੇ ਯਾਰ ਬੇਲੀ ਅੱਗੇ ਲੰਘ ਜਾਂਦੇ ਸਨ। ਉਹਨੂੰ ਲੱਗਣਾ ਜਿਵੇਂ ਬਾਰੀ ਪਿੱਛੇ ਕੋਈ ਜੀਅ ਜਾਗਦਾ ਪਿਆ ਏ।

ਪੂੰਦ ਨੀਲ ਅਸਮਾਨ ਹੋਂਦਾ ਏ ਪਰ ਵੇਲ਼ਾ ਉਹਨੂੰ ਘਸਮੈਲਾ ਕਰ ਦੇਂਦਾ ਏ, ਯਾਦ ਓਸ ਨੂੰ ਸਲੇਟੀ ਸ਼ਾਮ ਕਰ ਦੇਂਦੀ ਏ, ਗੂੜ੍ਹੀ ਰਾਤ ਬਣਾ ਦੇਂਦੀ ਏ।

ਕੋਈ ਮੁਕਾਮ ਏ ਅਸਲ ਤੇ ਸੁਫਨੇ ਵਿਚਕਾਰ ਜਿੱਥੇ ਅਸੀਂ ਜਿਉਂਦੇ ਮਰਦੇ ਰਹਿਨੇ ਆਂ...

ਇਕ ਪਲ ਜਾਪਦਾ ਏ ਜਿਵੇਂ ਉਹਦੇ ਘਰ ਦੀ ਬਾਰੀ ਖੁਲ੍ਹੀ ਏ ਪਹਿਲੀ ਤੇ ਛੇਕੜਲੀ ਵਾਰ ਤੇ ਚਾਨਣ ਦੀ ਇਕ ਲੰਮੀ ਜੇਹੀ ਲਕੀਰ ਸਿੱਧੀ ਗਲ਼ੀ ਦੀ ਪੱਕੀ ਸੜਕ 'ਤੇ ਖਲੋ ਗਈ ਏ। ਮੀਂਹ ਨਾਲ ਭਿੱਜੀ ਸੜਕ ਨੂੰ ਚਾਨਣ ਦੀ ਇਹ ਲਕੀਰ ਸ਼ੀਸ਼ਾ ਕਰ ਦੇਂਦੀ ਏ, ਬਾਰੀਉਂ ਉਹਲੇ ਜਿੱਥੋਂ ਚਾਨਣ ਦੀ ਲਕੀਰ ਛੋਂਹਦੀ ਏ ਇਕ ਵਾਜ ਜੇਹੀ ਉਹਦੀ ਕੰਨੀਂ ਪੈਂਦੀ ਏ-

"ਬੈਰੀ! ਜਾ ਘਰ ਜਾ ਸੌਂ ਜਾ"। 000

**(M - 95 Johar Town, LAHORE, Pakistan)**

# ‘ਹੋਰ ਦਾ ਹੋਰ’ : ਕਹਾਣੀ : ਰਤਨ ਸਿੰਘ

ਅਸਮਾਨ ‘ਤੇ ਤਾਰਿਆਂ ਦੀ ਲੋਅ ਨੂੰ ਫਿੱਕਾ ਪੈਂਦਾ ਵੇਖ ਕੇ, ਧਰਤੀ ਨੂੰ ਨਵਪ੍ਰਭਾਤ ਦੇ ਆਉਣ ਦੀ ਕਨਸੋਅ ਮਿਲੀ ਤਾਂ, ਹਵਾ ਨੇ ਹੌਲ਼ੇ ਹੌਲ਼ੇ ਰੁਮਕਦੇ ਹੋਏ ਬਸੰਤ ਰਾਗ ਦਾ ਅਲਾਪ ਛੇੜ ਦਿੱਤਾ। ਨਾਲ਼ ਹੀ ਮੇਰੇ ਖੂਹ ਦੀਆਂ ਫਸਲਾਂ ਤੇ ਰੁੱਖਾਂ ਦੀਆਂ ਟਹਿਣੀਆਂ ਨੇ ਖੁਸ਼ੀ ਨਾਲ ਹਿਲਕੋਰੇ ਖਾਣੇ ਸ਼ੁਰੂ ਕੀਤੇ, ਤਾਂ ਇਹਨਾਂ ਦੀ ਸਰਸਰਾਹਟ ਤੇ ਗੁਣਗੁਣਾਹਟ ਨੂੰ ਸੁਣ ਕੇ ਚਿੜੀਆਂ ਦੀ ਚਹਿਕਾਰ ਸ਼ੁਰੂ ਹੋ ਗਈ।

ਮੱਧਮ ਸੁਰਾਂ ਵਿਚ ਗਾਏ ਜਾ ਰਹੇ ਏਸ ਸੰਗੀਤ ਦੀ ਆਵਾਜ਼ ਦੂਰ ਦੂਰ ਤਕ ਖਿੰਡ ਰਹੀ ਸੀ।

ਤਦੇ ਮੈਂ ਬੱਗੇ ਤੇ ਚੀਨੇ ਨੂੰ ਰਹਟ ਨਾਲ ਜੋਅ ਦਿੱਤਾ, ਤਾਂ ਏਸ ਸੰਗੀਤ ਵਿਚ ਚਰਖੜੀ ਦੀ ਰੀਂ ਰੀਂ, ਤੁੱਕੇ ਦੀ ਠਕ ਠਕ ਤੇ ਟਿੰਡਾਂ ਤੋਂ ਨਿਸਾਰ ਤੇ ਔਲੂ ਵਿਚ ਪਾਣੀ ਦੇ ਡਿੱਗਣ ਦੀ ਸਾਂ ਸਾਂ ਵੀ ਸ਼ਾਮਲ ਹੋ ਗਈ।

ਗਾਡੀ ‘ਤੇ ਬੈਠੇ ਬੈਠੇ ਬੜਾ ਹੀ ਮਿੱਠਾ ਸੰਗੀਤ ਮੇਰੇ ਕੰਨਾਂ ਵਿਚ ਰਸ ਘੋਲ਼ ਰਿਹਾ ਸੀ। ਮੈਂ ਇਹਦਾ ਆਨੰਦ ਮਾਣ ਰਿਹਾ ਸੀ।

ਰੀਂ ਰੀਂ, ਠਕ ਠਕ, ਹਵਾ ਦੀ ਸਰਸਰਾਹਟ, ਪਾਣੀ ਦੀ ਸਾਂ ਸਾਂ, ਪੱਤਿਆਂ ਦੀਆਂ ਤਾੜੀਆਂ। ਇਹਨਾਂ ਸਭ ਆਵਾਜ਼ਾਂ ਵਿਚ ਕਦੇ ਕਦੇ, ਬੱਗੇ ਤੇ ਚੀਨੇ ਦੇ ਗਲ਼ਾਂ ਵਿਚ ਪਈਆਂ ਘੰਟੀਆਂ ਦੀ ਟੁਣਕਾਰ ਸ਼ਾਮਲ ਹੋ ਜਾਂਦੀ ਤਾਂ, ਇੰਝ ਲਗਦਾ ਜਿਵੇਂ ਮੰਦਰ ਦੀਆਂ ਘੰਟੀਆਂ ਦੀ ਟੁਣਕਾਰ ਏਸ ਸੰਗੀਤ ਵਿਚ ਰਸ ਘੋਲ਼ ਰਹੀ ਹੋਵੇ।

'ਏਸ ਸੰਗੀਤ ਵਿਚ ਕਮਾਦ ਦੇ ਆਗਾਂ ਦੀ ਸਰਸਰਾਹਟ ਦੀ ਆਵਾਜ਼ ਵੱਖਰੀ ਪਛਾਣੀ ਜਾ ਸਕਦੀ ਸੀ, ਜਿਵੇਂ ਆਪਣੀ ਮਿੱਠੀ ਆਵਾਜ਼ ਵਿਚ ਕਹਿ ਰਹੀ ਹੋਵੇ ਕਿ ਏਸ ਸੰਗੀਤ ਨੂੰ ਸੁਣ ਕੇ ਮੇਰੇ ਨਾਲ ਦੀ ਪੈਲ਼ੀ ‘ਚ ਕਪਾਹ ਦੀਆਂ ਫੁੱਟੀਆਂ ਖਿੜ ਖਿੜ ਹੱਸ ਰਹੀਆਂ ਨੇ।

ਇਹ ਸੰਗੀਤ ਹੈ ਹੀ ਬੜਾ ਸੁਹਾਵਣਾ।

ਅਗਲੀ ਵਾਰੀ ਨਿਸਾਰ ਵਾਲੇ ਪਾਸੇ ਗਾਡੀ ਆਈ ਤਾਂ ਵੇਖਿਆ ਕਿ ਤਿਤਲੀਆਂ ਦਾ ਇਕ ਝੁੰਡ, ਔਲੂ ਦੇ ਆਲ਼ੇ-ਦੁਆਲ਼ੇ ਮੰਡਰਾ ਰਿਹਾ ਸੀ, ਜਿਵੇਂ ਉਹ ਵੀ ਏਸ ਸੰਗੀਤ ਨੂੰ ਮਾਨਣ ਆਈਆਂ ਹੋਣ। ਨਹੀਂ ਅਸਲੀਅਤ ਇਹ ਹੈ ਕਿ ਉਹ ਆਪਣੇ ਛੋਟੇ ਛੋਟੇ ਪਰਾਂ ਨੂੰ ਫੜਫੜਾਉਂਦੀਆਂ ਹੋਈਆਂ ਇਹਨਾਂ ਦੇ ਬਰੀਕ ਜਿਹੇ ਸੁਰਾਂ ਨੂੰ ਦੂਜੀਆਂ ਸੁਰਾਂ ਵਿਚ ਮਿਲਾ ਕੇ, ਏਸ ਸੰਗੀਤ ਵਿਚ ਆਪਣਾ ਹਿੱਸਾ ਪਾ ਰਹੀਆਂ ਸਨ।

ਪਤਲੇ ਜਿਹੇ ਪਰਾਂ ਦੀ ਆਵਾਜ਼, ਸੰਗੀਤ ਦਾ ਹਿੱਸਾ ਬਣੀ ਕਿ ਨਾ ਬਣੀ, ਏਸ ਬਾਰੇ ਤਾਂ ਕੁਝ ਨਹੀਂ ਕਿਹਾ ਜਾ ਸਕਦਾ। ਹਾਂ, ਉਹਨਾਂ ਦੇ ਪਰਾਂ ਦੇ ਰੰਗਾਂ ਦੇ ਸੁਹੱਪਣ ਨੇ ਏਸ ਸੰਗੀਤਮਈ ਮਾਹੌਲ ਨੂੰ ਰੰਗੀਨ ਜ਼ਰੂਰ ਬਣਾ ਦਿੱਤਾ।

ਤਿਤਲੀਆਂ ਆਈਆਂ ਤਾਂ ਆਪਣੇ ਨਾਲ ਫੁੱਲਾਂ ਤੇ ਬਨਸਪਤੀ ਦੀ ਖੁਸ਼ਬੂ ਵੀ ਲੈ ਆਈਆਂ। ਖੂਹ ਦਾ ਸਾਰਾ ਆਲ਼ਾ-ਦੁਆਲ਼ਾ ਇਸ ਖੁਸ਼ਬੂ ਨਾਲ ਮਹਿਕ ਉੱਠਿਆ, ਤਾਂ ਸਾਰੀ ਤਸਵੀਰ ਕੁਝ ਏਦਾਂ ਦੀ ਹੋ ਗਈ:

ਸੰਗੀਤ ਦੀ ਫੁਹਾਰ
ਪਾਣੀ ਦੀ ਬੌਛਾਰ
ਪਕਸ਼ੀਆਂ ਦੀ ਚਹਿਕਾਰ
ਬੱਗੇ ਤੇ ਚੀਨੇ ਦੀਆਂ ਘੰਟੀਆਂ ਦੀ ਟੁਣਕਾਰ
ਤਿਤਲੀਆਂ ਦੇ ਰੰਗਾਂ ਦਾ ਨਿਖਾਰ

ਕੁਦਰਤ ਦੇ ਏਸ ਸੰਗੀਤ ਦੀ ਮਿਠਾਸ ਨਾਲ ਮੁਗਧ ਹੋ ਕੇ ਮੈਂ ਆਪਣੇ ਆਲ਼ੇ-ਦੁਆਲ਼ੇ ਨਜ਼ਰ ਮਾਰੀ।

ਸਭ ਤੋਂ ਪਹਿਲਾਂ ਤਾਂ ਮੇਰੀ ਨਜ਼ਰ ਨਿਸਾਰ ਦੇ ਦੂਸਰੇ ਪਾਸੇ ਪਸਰੀ ਘਾਹ ਵੱਲ ਗਈ। ਖੂਹ ਵਗਣ ‘ਤੇ, ਪਾਣੀ ਦੀ ਬੌਛਾਰ ਨਾਲ ਹਮੇਸ਼ਾ ਭਿੱਜਦੀ ਘਾਹ ਹਰੇ ਰੰਗ ਦਾ ਗਲੀਚਾ ਬਣ ਕੇ ਵਿਛੀ ਪਈ ਸੀ। ਇਸ ਵਿਚ ਟਾਵੇਂ ਟਾਵੇਂ ਕਾਸ਼ਨੀ ਰੰਗ ਦੇ ਨਿੱਕੇ ਨਿੱਕੇ ਫੁੱਲ, ਨਿੱਕੀਆਂ ਨਿੱਕੀਆਂ ਪੱਤੀਆਂ ਵਿਚ ਹੱਸਦੇ ਹੱਸਦੇ, ਕੁਦਰਤ ਨੂੰ ਨਿਉਤਾ ਦੇ ਰਹੇ ਸਨ, ਕਿ ਏਸ ਸੰਗੀਤ ਦਾ ਮੁਖ ਸਰੋਤਾ ਬਣ ਕੇ ਆਏ।

ਆਏ ਤੇ ਏਸ ਗਲੀਚੇ ਉੱਤੇ ਬੈਠੇ।

ਘਾਹ ਦੇ ਏਸ ਟੋਟੇ ਦੇ ਨਾਲ ਵਗਦੀ ਆਡ਼ ਵਿਚ ਪਾਣੀ, ਸੰਗੀਤ ਦੀਆਂ ਧੁਨਾਂ ਦੀ ਤਾਨ ‘ਤੇ ਕਲ-ਕਲ ਕਰਦਾ, ਪੈਲ਼ੀਆਂ ਵੱਲ ਨੱਸੀ ਜਾ ਰਿਹਾ ਸੀ, ਤੇ ਪੈਲ਼ੀਆਂ ਵਿਚ ਉੱਗੇ ਇਕ ਇਕ ਬੂਟੇ ਦੀਆਂ ਜੜ੍ਹਾਂ ਨੂੰ ਭਿਉਂ ਕੇ ਤਰੋ-ਤਾਜ਼ਾ ਕਰ ਰਿਹਾ ਸੀ, ਤਾ ਕਿ ਉਹਨਾਂ ਦੀ ਸਰਸਰਾਹਟ ਵਿਚ ਹੋਰ ਮਿਠਾਸ ਭਰ ਸਕੇ। ਤੇ ਇੰਝ ਇਹ ਸੰਗੀਤ ਆਪਣੇ ਸਿਖਰ ‘ਤੇ ਪੁੱਜੇ।

ਏਨੇ ਨੂੰ ਮੇਰੀਆਂ ਪੈਲ਼ੀਆਂ ਨਾਲ ਲਗਦੇ ਪਹੇ ‘ਤੇ ਆਪਣੇ ਰਾਹ ਜਾਂਦੇ ਕਿਸੇ ਰਾਹੀ ਦੀ ਲਹਿਕਦਾਰ ਆਵਾਜ਼ ਏਸ ਸੰਗੀਤ ਵਿਚ ਸ਼ਾਮਲ ਹੋਈ। ਬੋਲ ਵਾਰਿਸ ਸ਼ਾਹ ਦੇ ਸਨ:

*ਰਾਂਝੇ ਉੱਠ ਕੇ ਆਖਿਆ ਵਾਹ ਸੱਜਣ, ਹੀਰ ਹੱਸ ਕੇ ਤੇ ਮਿਹਰਬਾਨ ਹੋਈ*
*ਕੋਈ ਥਾਂ ਨਾ ਰਹੀ ਦਮ ਮਾਰਨੇ ਦੀ, ਚਾਰ ਚਸ਼ਮ ਦੀ ਜਦੋਂ ਘਮਸਾਨ ਹੋਈ*

ਦੋ ਪਿਆਰ ਕਰਨ ਵਾਲੇ ਦਿਲਾਂ ਦੀ ਪਿਆਰ ਭਿੰਨੀ ਆਵਾਜ਼ ਰਹਿਟ ਦੁਆਲੇ ਗੂੰਜਦੇ ਕੁਦਰਤ ਦੇ ਸੰਗੀਤ ਵਿਚ ਸ਼ਾਮਲ ਹੋਈ ਤਾਂ ਇਹ ਸੰਗੀਤ ਆਪਣੇ ਸਿਖਰ ‘ਤੇ ਪੁੱਜ ਗਿਆ।

ਸੰਗੀਤ ਸਿਖਰ ‘ਤੇ ਪੁੱਜਾ ਤਾਂ ਖੂਹ ਦਾ ਸਾਰਾ ਵਾਤਾਵਰਨ, ਇਸ ਦੀਆਂ ਸੁਰਾਂ ਨਾਲ ਇੰਝ ਸ਼ਰਾਬੋਰ ਹੋ ਗਿਆ, ਜਿਵੇਂ ਨਿਸਾਰ ਦੇ ਪਾਣੀ ਦੀ ਬੌਛਾਰ ਨਾਲ ਭਿੱਜਦਾ ਘਾਹ ਸਦਾ ਹਰਾ ਕਚਨੂਰ ਰਹਿੰਦਾ ਏ।... ਹਰਿਆਵਲ ਵਿਚ ਭਿੱਜਾ ਭਿੱਜਾ।

ਏਸ ਸੰਗੀਤ ਦੀ ਬੌਛਾਰ ਨਾਲ ਭਿੱਜਦੇ ਭਿੱਜਦੇ, ਮੈਂ ਸੋਚਣ ਲੱਗਾ ਕਿ ਇਹਨਾਂ ਵਿਚ ਗਵੱਈਆ ਕੌਣ ਤੇ ਸਾਜ਼ ਕੌਣ? ਕਦੀ ਲੱਗਦਾ ਕਿ ਰਹਿਟ ਰੀਂ ਰੀਂ ਕਰਦਾ ਗਾ ਰਿਹਾ ਏ ਤੇ ਤੁੱਕਾ, ਹਵਾ, ਪੇੜ, ਪੌਦੇ, ਪਕਸ਼ੀ ਇਹ ਸਭ ਆਪਣੀਆਂ ਆਵਾਜ਼ਾਂ ਨਾਲ ਤਾਲ ਦੇ ਰਹੇ ਨੇ। ਕਦੀ ਲੱਗਦਾ, ਨਹੀਂ, ਪਕਸ਼ੀ ਗਾ ਰਹੇ ਨੇ, ਤੇ ਬਾਕੀ ਸਾਰੇ ਤਾਲ ਦੇ ਰਹੇ ਨੇ।

ਫੇਰ ਖਿਆਲ ਆਇਆ ਕਿ ਸਾਰੇ ਦੇ ਸਾਰੇ ਗਵੱਈਏ ਵੀ ਨੇ, ਤੇ ਸਾਜ਼ ਵੀ ਨੇ। ਤੇ ਇਹ ਸੰਗੀਤ ਨੂੰ ਸੁਣਨ ਵਾਲੇ ਸਰੋਤਾ ਵੀ ਨੇ।

ਜਦੋਂ ਉਹ ਸਾਰੇ ਇਕੋ ਸਮੇਂ ਗਵੱਈਏ, ਸਾਜ਼ ਤੇ ਸਰੋਤਾ ਬਣ ਗਏ, ਤਾਂ ਮੇਰਾ ਧਿਆਨ ਉਪਰ ਅਸਮਾਨ ਵੱਲ ਗਿਆ।

ਮੈਂ ਹੈਰਾਨ!

ਏਸ ਸੰਗੀਤ ਨੂੰ ਸੁਣਨ ਲਈ ਅਸਮਾਨ ਦਿਸ-ਹੱਦੇ ਤਕ ਝੁਕ ਆਇਆ ਸੀ। ਤੇ ਲਗਦਾ ਸੀ ਕਿ ਕੁਦਰਤ ਆਪ ਛਿਤਜ ‘ਤੇ ਬੈਠੀ, ਏਸ ਸੰਗੀਤ ਦਾ ਆਨੰਦ ਮਾਣ ਰਹੀ ਏ।

ਸੱਚ ਮੰਨਣਾ! ਗਾਡੀ ‘ਤੇ ਬੈਠੇ ਬੈਠੇ ਮੈਂ ਸਾਰੇ ਪਾਸੇ ਦਿਸ-ਹੱਦੇ ਵੱਲ ਵੇਖਿਆ। ਲਗਦਾ ਸੀ, ਹਰ ਪਾਸੇ ਕੁਦਰਤ ਮੂਰਤੀਮਾਨ ਹੋਈ, ਏਸ ਸੰਗੀਤ ਨੂੰ ਸੁਣ ਰਹੀ ਸੀ- ਸੰਗੀਤ ਜੋ ਖੂਹ ਦੇ ਆਲ਼ੇ-ਦੁਆਲ਼ੇ ਗੂੰਜ ਰਿਹਾ ਸੀ।

ਤਦੇ ਮੈਨੂੰ ਖਿਆਲ ਆਇਆ:

ਮੇਰੇ ਰਹਿਟ ਦੇ ਆਲ਼ੇ-ਦੁਆਲ਼ੇ ਦੇ ਨਿੱਕੇ ਜਿੰਨੇ ਜ਼ਮੀਨ ਦੇ ਟੋਟੇ ਦੇ ਕੁਦਰਤੀ ਅਨਸਰ ਜੇ ਏਨਾ ਸੋਹਣਾ ਸੰਗੀਤ ਪੈਦਾ ਕਰ ਸਕਦੇ ਨੇ ਤਾਂ ਪੂਰੀ ਧਰਤੀ ਦੇ ਲੱਖਾਂ ਕਰੋੜਾਂ ਸਾਜ਼ਾਂ ਨਾਲ ਵੱਜਣ ਵਾਲਾ ਸੰਗੀਤ ਕਿਹੋ ਜਿਹਾ ਹੋਵੇਗਾ?

ਉਹ ਸੰਗੀਤ ਚੂੰਕਿ ਮੇਰੀ ਕਲਪਨਾ ਤੋਂ ਬਾਹਰ ਏ, ਮੈਂ ਗਾਡੀ ਤੋਂ ਉੱਤਰ ਕੇ, ਆਪਣੇ ਰਹਿਟ ਦੀ ਧਰਤੀ ਤੇ ਨਤ-ਮਸਤਕ ਹੋ ਗਿਆ।

ਮੇਰੇ ਉੱਤੇ ਵੀ ਹੁਣ ਨਿਸਾਰ ਦੇ ਡਿਗਦੇ ਪਾਣੀ ਦੀ ਵਾਛੜ ਪੈ ਰਹੀ ਏ- ਤਾਂ ਕੰਨਾਂ ਵਿਚ... ਸੰਗੀਤ ਰਸ ਘੁਲ਼ ਰਿਹਾ ਏ... ਤੇ ਮੈਂ!

ਹੋਰ ਦਾ ਹੋਰ ਹੁੰਦਾ ਜਾ ਰਿਹਾ ਹਾਂ। ਹੋਰ ਦਾ ਹੋਰ ਹੁੰਦਾ ਜਾ ਰਿਹਾ ਹਾਂ, ਤੇ ਸੋਚ ਰਿਹਾ ਹਾਂ, ਜੇ ਸਾਡੀ ਦੁਨੀਆ, ਪੂਰੀ ਧਰਤੀ, ਪੂਰੀ ਸ੍ਰਿਸ਼ਟੀ ਦੇ ਕਰੋੜਾਂ ਸਾਜ਼ਾਂ ਦੇ ਸੰਗੀਤ ਨੂੰ ਆਪਣੇ ਮਨ ਵਿਚ ਵਜਾ ਲਵੇ, ਤਾਂ ਕਿੰਨੀ ਸੋਹਣੀ ਹੋ ਜਾਵੇ, ਹੋਰ ਦੀ ਹੋਰ।000

**(A-402, Beta-I, Greater Noida- U.P.)**

# ਅੰਦਰ ਬਾਹਰ ਵਿਛਿਆ ਸੱਥਰ : ਕਹਾਣੀ : ਨੂਰ ਸੰਤੋਖਪੁਰੀ

ਨੇਸ਼ੇ ਹੁਣਾਂ ਦੇ ਤੰਗ ਵਿਹੜੇ ਵਿਚ ਵੀ ਸੱਥਰ ਵਿਛਿਆ ਹੋਇਆ ਸੀ ਅਤੇ ਬਾਹਰ ਤੰ ਜਿਹੀ ਗਲ਼ੀ ਵਿਚ ਵੀ। ਵਿਹੜੇ ਵਾਲੇ ਸੱਥਰ 'ਤੇ ਕੁਝ ਜ਼ਨਾਨੀਆਂ ਬੈਠੀਆਂ ਹੋਈਆਂ ਸਨ। ਉ ਕਦੇ ਆਪਸ ਵਿਚ ਗੱਲਾਂ ਕਰਨ ਲੱਗ ਪੈਂਦੀਆਂ ਤੇ ਕਦੇ ਹਾਸਾ ਠੱਠਾ। ਉਨ੍ਹਾਂ ਕੋਲ ਉਨ੍ਹਾਂ ਦੇ ਨਿੱਕੇ ਨਿੱਕੇ ਨਿਆਣੇ ਸੱਥਰ 'ਤੇ ਹੀ ਸੁੱਤੇ ਪਏ ਸਨ। ਉਮਰ ਦੇ ਕੁਝ ਵੱਡੇ ਨਿਆਣੇ ਅੰਦਰ-ਬਾਹ ਘੁੰਮ-ਫਿਰ ਰਹੇ ਸਨ। ਸ਼ਾਇਦ ਉਨ੍ਹਾਂ ਨੂੰ ਨੀਂਦ ਨਹੀਂ ਆ ਰਹੀ ਸੀ। ਬੈਠੀਆਂ ਜ਼ਨਾਨੀਆਂ ਤੋਂ ਨੇੜੇ-ਤੇੜੇ ਕੁਝ ਹੋਰ ਜ਼ਨਾਨੀਆਂ ਲੰਮੀਆਂ ਪਈਆਂ ਅੱਧਸੁੱਤੀਆਂ ਜਿਹੀਆਂ ਕਦੇ-ਕਦੇ ਕੋਈ ਮੱ ਜਿਹਾ ਹੁੰਗਾਰਾ ਭਰ ਦਿੰਦੀਆਂ ਸਨ ਜਾਂ ਹਾਸੇ-ਠੱਠੇ ਵਿਚ ਥੋੜ੍ਹਾ-ਬਹੁਤ ਸ਼ਾਮਲ ਹੋ ਜਾਂਦੀਆਂ ਵਿਹੜੇ ਦੀ ਇਕ ਨੁੱਕਰ ਵਿਚ ਭੁੰਜੇ ਚਿੱਟੀ ਚਾਦਰ 'ਚ ਲਪੇਟੀ ਹੋਈ ਨੇਸ਼ੇ ਦੀ ਲਾਸ਼ ਪਈ ਸੀ ਲਾਸ਼ ਦੇ ਆਸ ਪਾਸ ਬਰਫ ਦੇ ਟੋਟੇ ਰੱਖੇ ਹੋਏ ਸਨ। ਬਰਫ ਪਿਘਲ ਪਿਘਲ ਕੇ ਵਿਹੜਾ ਗਿੱ ਕਰੀ ਜਾ ਰਹੀ ਸੀ ਤੇ ਪਾਣੀ ਨਾਲ ਸੱਥਰ ਦੇ ਤੱਪੜਾਂ ਦਾ ਕੁਝ ਹਿੱਸਾ ਵੀ ਗਿੱਲਾ ਹੋ ਗਿਆ ਸੀ ਉਸ ਹਿੱਸੇ 'ਤੇ ਨਾ ਕੋਈ ਜ਼ਨਾਨੀ ਬੈਠੀ ਸੀ ਤੇ ਨਾ ਹੀ ਕੋਈ ਨਿਆਣਾ ਸੁਆਇਆ ਹੋਇਆ ਸੀ

ਅੱਧਢੱਠੇ ਜਿਹੇ ਧੁਆਂਖੇ ਵਰਾਂਡੇ ਦੇ ਕੌਲੇ ਦੇ ਸਿਰੇ 'ਤੇ ਚੋਰੀ ਕੀਤੀ ਜਾ ਰਹੀ ਬਿਜਲ ਨਾਲ ਸੌ ਵਾਟ ਦਾ ਇਕ ਬਲਬ ਜਗ ਰਿਹਾ ਸੀ। ਉਸ ਬਿਜਲੀ ਨਾਲ ਹੀ ਕੁਝ ਫਰਾਟਾ ਪੱ ਵਿਹੜੇ ਵਿਚ ਵੀ ਤੇ ਬਾਹਰ ਗਲ਼ੀ ਵਿਚ ਵੀ ਪੂਰੀ ਰਫਤਾਰ ਨਾਲ ਚੱਲ ਰਹੇ ਸਨ। ਕੁੰਡੀ ਆਸ ਹੀ ਇਕ ਬਲਬ ਗਲ਼ੀ ਵਿਚ ਜਗ ਰਿਹਾ ਸੀ। ਬਾਹਰਲਾ ਭੀੜਾ ਜਿਹਾ ਦਰਵਾਜ਼ਾ ਖੁੱਲ੍ਹਾ ਪਿਆ ਸ ਤੇ ਬੇਚੈਨ ਵਕਤ ਜਿਵੇਂ ਘਰ ਦੇ ਅੰਦਰ-ਬਾਹਰ ਘੁੰਮ-ਫਿਰ ਰਿਹਾ ਹੋਵੇ। ਰਾਤ ਜਿਵੇਂ ਵਿਹ ਦੀਆਂ ਕੰਧਾਂ ਟੱਪ ਕੇ ਤੁਰ ਜਾਣਾ ਚਾਹੁੰਦੀ ਹੋਵੇ। ਗੁਜ਼ਰ ਜਾਣਾ ਚਾਹੁੰਦੀ ਹੋਵੇ। ਨੇਸ਼ੇ ਦੀ ਪਤਨ ਰਾਗੋ ਦੀ ਉਡੀਕ ਕੀਤੀ ਜਾ ਰਹੀ ਸੀ, ਜੋ ਇਕ ਰਾਤ ਨੂੰ ਵਿਹੜੇ ਦੀ ਗਲ਼ੀ ਵੱਲ ਦੀ ਕੰਧ ਟੱਪ ਘਰੋਂ ਚਲੀ ਗਈ ਸੀ।

ਨੇਸ਼ਾ ਤਾਂ ਕੱਲ੍ਹ ਰਾਤ ਦਾ ਹੀ ਪਿਛਲੇ ਕਮਰੇ 'ਚ ਪਿਆ-ਪਿਆ ਪ੍ਰਾਣ ਤਿਆਗ ਗਿਆ ਸੀ। ਅੱਜ ਦਿਨ ਵੇਲ਼ੇ ਦਸ ਕੁ ਵਜੇ ਭੋਲੂ ਤੋਂ ਛੋਟੇ ਮੁੰਡੇ ਲੱਜੂ ਨੇ ਸਭ ਤੋਂ ਪਹਿਲਾਂ ਵੇਖਿਆ ਉਨ੍ਹਾਂ ਦਾ ਭਾਪਾ ਮਰ ਚੁੱਕਾ ਹੈ। ਉਹਨੇ ਸਾਰਿਆਂ ਨੂੰ ਦੱਸ ਦਿੱਤਾ। ਆਂਢੀ-ਗੁਆਂਢੀ ਇਕੱਠੇ ਗਏ। ਮਰੇ ਪਏ ਨੇਸ਼ੇ ਦੀਆਂ ਆਕੜ ਚੁੱਕੀਆਂ ਲੱਤਾਂ-ਬਾਹਾਂ ਮਸਾਂ ਹੀ ਸਿੱਧੀਆਂ ਕੀਤੀਆ ਗਈਆਂ। ਅੱਖਾਂ ਦੀਆਂ ਖੁੱਲ੍ਹੀਆਂ ਪਲਕਾਂ ਬੰਦ ਕੀਤੀਆਂ ਗਈਆਂ। ਫਿਰ ਉਹਦੀ ਲਾਸ਼ ਚਿੱ ਚਾਦਰ 'ਚ ਲਪੇਟ ਕੇ ਵਿਹੜੇ ਦੀ ਇਕ ਨੁੱਕਰ 'ਚ ਭੁੰਜੇ ਰੱਖ ਦਿੱਤੀ ਗਈ।

ਉਮੀਦ ਤਾਂ ਇਹ ਸੀ ਕਿ ਰਾਗੋ ਸ਼ਾਇਦ ਦੁਪਹਿਰ ਤੋਂ ਬਾਅਦ ਸੂਰਜ ਡੁੱਬਣ ਪਹਿਲਾਂ-ਪਹਿਲਾਂ ਪਹੁੰਚ ਜਾਵੇਗੀ ਤੇ ਨੇਸ਼ੇ ਦਾ ਅੱਜ ਹੀ ਦਾਹ-ਸੰਸਕਾਰ ਕਰ ਦਿੱਤਾ ਜਾਵੇਗਾ। ਪ ਹੁਣ ਤਾਂ ਅੱਧੀ ਰਾਤ ਦੇ ਕਰੀਬ ਤਕ ਵਕਤ ਅੰਦਰ-ਬਾਹਰ ਘੁੰਮ-ਫਿਰ ਕੇ ਥੱਕ ਚੁੱਕਾ ਸੀ ਤੇ ਰਾ ਨਹੀਂ ਆਈ ਸੀ। ਹੁਣ ਇਹ ਆਸ ਸੀ ਕਿ ਉਹ ਸੁਬਹ ਸਵੇਰੇ ਪਹੁੰਚ ਜਾਵੇਗੀ। ਉਹਦਾ ਮੋਬਾਈ ਫੋਨ ਹੁਣ ਬੰਦ ਹੋ ਚੁੱਕਾ ਸੀ। ਇਸ ਕਾਰਨ ਉਸ ਨਾਲ ਰਾਬਤਾ ਵੀ ਕਾਇਮ ਨਹੀਂ ਹੋ ਪਾ ਰਿਹਾ ਸੀ ਅੰਦਰ-ਬਾਹਰ ਵਿਛੇ ਸੱਥਰ 'ਤੇ ਬੈਠੇ ਰਿਸ਼ਤੇਦਾਰ ਤੇ ਆਂਢ-ਗੁਆਂਢ ਦੇ ਲੋਕ ਸੋਚ ਰਹੇ ਸਨ ਕਿ ਰਾ ਨੂੰ ਨੇਸ਼ੇ ਦੀ ਮੌਤ ਦੀ ਖਬਰ ਤਾਂ ਦੁਪਹਿਰ ਤੋਂ ਪਹਿਲਾਂ ਪੌਣੇ ਗਿਆਰਾਂ ਵਜੇ ਹੀ ਦੇ ਦਿੱਤੀ ਗਈ ਸੀ ਉਦੋਂ ਉਹਦਾ ਮੋਬਾਈਲ ਫੋਨ ਚਾਲੂ ਸੀ। ਉਹਦੀ ਸਭ ਤੋਂ ਛੋਟੀ ਧੀ ਨੀਨਾ ਨੇ ਖੁਦ ਉਹਦੇ ਨਾਲ ਗੱ ਕੀਤੀ ਸੀ। ਲੋਕਾਂ ਦੀ ਘੁਸਰ-ਮੁਸਰ ਸ਼ੱਕ ਪ੍ਰਗਟ ਕਰ ਰਹੀ ਸੀ ਕਿ ਕੀ ਪਤਾ ਰਾਗੋ ਆਵੇ ਜਾਂ ਨ ਆਵੇ। ਬਾਹਰ ਗਲ਼ੀ ਵਿਚ ਸੱਥਰ 'ਤੇ ਆਦਮੀਆਂ ਦਰਮਿਆਨ ਨੇਸ਼ੇ ਦਾ ਵਿਆਹਿਆ ਸਭ ਤੋਂ ਵੱ ਮੁੰਡਾ ਭੋਲੂ ਬੈਠਾ ਸੋਚ ਰਿਹਾ ਸੀ ਕਿ ਜੇਕਰ ਮੇਰੀ ਮਾਂ ਸੁਬਹ ਸਮੇਂ ਸਿਰ ਪਹੁੰਚ ਗਈ ਤਾਂ ਠੀਕ ਏ ਨਹੀਂ ਤਾਂ ਅਸੀਂ ਆਪਣੇ ਭਾਪੇ ਦਾ ਸਸਕਾਰ ਦੁਪਹਿਰ ਤੋਂ ਪਹਿਲਾਂ-ਪਹਿਲਾਂ ਕਰ ਦੇਣਾ ਏਂ।



ਭੋਲੂ ਦੀਆਂ ਸਭ ਵਿਆਹੀਆਂ ਭੈਣਾਂ, ਜੀਜੇ ਤੇ ਉਹਦੇ ਆਪਣੇ ਸਾਲ਼ੇ-ਸਾਲ਼ੀਆਂ, ਸਾਂਢੂ ਵਗ਼ੈਰਾ ਪਹੁੰਚ ਹੀ ਚੁੱਕੇ ਸਨ। ਬੱਸ, ਉਡੀਕ ਕੀਤੀ ਜਾ ਰਹੀ ਸੀ ਤਾਂ ਰਾਗੋ ਦੀ। ਵਿਹੜੇ ਦੀਆਂ ਕੰਧਾਂ ਟੱਪ-ਟੱਪ ਕੇ ਜਿਵੇਂ ਰਾਤ ਵੀ ਥੱਕ ਗਈ ਹੋਵੇ। ਹੰਭ ਕੇ ਹਾਰ ਗਈ ਹੋਵੇ। ਰਾਗੋ ਦਾ ਤਾਂ ਕਿਤੇ ਪਰਛਾਵਾਂ ਵੀ ਨਜ਼ਰ ਨਹੀਂ ਆ ਰਿਹਾ ਸੀ। ਉਹਦੇ ਕਦਮਾਂ ਦੀ ਆਹਟ ਸੁਣਨ ਵਾਸਤੇ ਜਿਵੇਂ ਗਲ਼ੀ ਦੀਆਂ ਇੱਟਾਂ ਬੇਚੈਨ ਹੋ ਰਹੀਆਂ ਸਨ। ਉਹਦੀ ਆਵਾਜ਼ ਸੁਣਨ ਵਾਸਤੇ ਜਿਵੇਂ ਘਰ ਦੀਆਂ ਕੰਧਾਂ ਉਤਾਵਲੀਆਂ ਹੋ ਰਹੀਆਂ ਸਨ। ਤੱਤੜੀ ਰਾਗੋ ਨੇ, ਜਿਸਨੂੰ ਨੇਸ਼ਾ ਜਿਉਂਦੇ-ਜੀਅ, ਸਗੋਂ ਜੀਵਨ ਦੇ ਆਖਰੀ ਮੋੜ ਤਕ ਨਿਰਮੋਹੀ ਤੇ ਬੇਦਰਦ ਆਖਦਾ ਰਿਹਾ ਸੀ, ਉਸ ਰਾਗੋ ਨੇ ਇਕ ਵਾਰ ਘਰ ਤੋਂ ਜਾਣ ਬਾਅਦ ਮੁੜ ਕਦੇ ਇਸ ਮੁਹੱਲੇ ਵਿਚ, ਇਲਾਕੇ ਤੇ ਸ਼ਹਿਰ ਵਿਚ ਆਪਣੇ ਕਦਮ ਨਹੀਂ ਰੱਖੇ। ਜ਼ਿੰਦਗੀ ਕਦਮ-ਦਰ-ਕਦਮ ਤੁਰਦੀ ਰਹੀ। ਗੁਜ਼ਰਦੀ ਰਹੀ।

ਜਿਗਰ ਅਤੇ ਗੁਰਦਿਆਂ ਦੀ ਬੀਮਾਰੀ ਕਾਰਨ ਬੇਹੱਦ ਕਮਜ਼ੋਰ ਹੋ ਚੁੱਕਾ ਨੇਸ਼ਾ ਪਿਛਲੇ ਕਈ ਦਿਨਾਂ ਤੋਂ ਪਿਛਲੇ ਕਮਰੇ ਅੰਦਰ ਲੰਮਾ ਪਿਆ ਇਕ ਤਰਫ ਮੌਤ ਨੂੰ ਉਡੀਕ ਰਿਹਾ ਸੀ ਤੇ ਦੂਸਰੀ ਤਰਫ ਆਪਣੀ ਘਰਵਾਲੀ ਰਾਗੋ ਨੂੰ। ਉਸਨੂੰ ਪਤਾ ਲੱਗ ਗਿਆ ਸੀ ਕਿ ਹੁਣ ਉਸਨੇ ਜਿਉਂਦੇ ਨਹੀਂ ਰਹਿਣਾ ਤੇ ਮਰਨ ਤੋਂ ਪਹਿਲਾਂ ਉਹ ਰਾਗੋ ਨਾਲ ਕੁਝ ਗੱਲਾਂ ਕਰਨੀਆਂ ਚਾਹੁੰਦਾ ਸੀ। ਆਪਣੀਆਂ ਭੁੱਲਾਂ, ਵਧੀਕੀਆਂ ਦੀ ਉਸ ਕੋਲ਼ੋਂ ਮੁਆਫੀ ਮੰਗਣੀ ਚਾਹੁੰਦਾ ਸੀ। ਹੁਣ ਰੋਟੀ ਉਸ ਕੋਲ਼ੋਂ ਖਾ ਨਹੀਂ ਹੁੰਦੀ ਸੀ। ਜੇਕਰ ਕੁਝ ਬੁਰਕੀਆਂ ਖਾ ਵੀ ਲੈਂਦਾ, ਤਾਂ ਪਚਦੀਆਂ ਨਾ। ਉਲਟੀ ਹੋ ਜਾਂਦੀ ਜਾਂ ਢਿੱਡ 'ਚ ਤਿੱਖੀ ਪੀੜ ਹੋਣ ਲੱਗ ਪੈਂਦੀ। ਪਾਣੀ ਦੇ ਕੁਝ ਘੁੱਟ ਵੀ ਮੁਸ਼ਕਲ ਨਾਲ ਸੰਘੋਂ ਹੇਠਾਂ ਲੰਘਦੇ। ਫਲ਼ਾਂ ਦਾ ਥੋੜ੍ਹਾ ਜਿਹਾ ਰਸ ਹੀ ਪੀਂਦਾ। ਬਹੁਤ ਜ਼ਿਆਦਾ ਬੇਚੈਨੀ ਮਹਿਸੂਸ ਕਰਦਾ ਤਾਂ ਭੋਲੂ ਜਾਂ ਉਸਦੇ ਕੁਆਰੇ ਤਿੰਨ ਭਰਾ ਨੇਸ਼ੇ ਦੇ ਮੂੰਹ ਵਿਚ ਸ਼ਰਾਬ ਦੀਆਂ ਕੁਝ ਘੁੱਟਾਂ ਪਾ ਦਿੰਦੇ। ਨੇਸ਼ੇ ਦੀ ਨੂੰਹ ਉਹਦੀ ਬਹੁਤ ਘੱਟ ਪਰਵਾਹ ਕਰਦੀ ਸੀ। ਜਦ ਨੇਸ਼ਾ ਤੁਰ-ਫਿਰ ਲੈਂਦਾ ਸੀ, ਉਦੋਂ ਵੀ ਉਸਨੂੰ ਸਿੱਧੇ-ਮੂੰਹ ਰੋਟੀ ਖਾਣ ਲਈ ਨਹੀਂ ਦਿੰਦੀ ਸੀ। ਉਹਦੇ ਕੱਪੜੇ ਲੀੜੇ ਵੀ ਨਹੀਂ ਧੋਂਦੀ ਸੀ।

ਨੇਸ਼ੇ ਦੀਆਂ ਧੀਆਂ ਨੂੰ ਇਹੀ ਲੱਗਦਾ ਸੀ ਕਿ ਉਨ੍ਹਾਂ ਦੇ ਪਿਉ ਦੇ ਕੌੜੇ ਤੇ ਅੜਬ ਸੁਭਾਅ ਅਤੇ ਖਰਾਬ ਵਤੀਰੇ ਕਾਰਨ ਹੀ ਉਨ੍ਹਾਂ ਦੀ ਮਾਂ ਘਰ ਤੇ ਉਨ੍ਹਾਂ ਦੇ ਭੈਣਾਂ-ਭਰਾਵਾਂ ਨੂੰ ਛੱਡ ਕੇ ਚਲੀ ਗਈ। ਮੁੜ ਕਦੇ ਵਾਪਸ ਨਹੀਂ ਆਈ। ਹਾਂ, ਮੋਬਾਈਲ ਫੋਨ 'ਤੇ ਕਦੇ-ਕਦਾਈਂ ਉਹ ਆਪਣੇ ਬੱਚਿਆਂ ਨਾਲ ਗੱਲਬਾਤ ਕਰ ਲੈਂਦੀ ਸੀ। ਐਪਰ ਜਦੋਂ ਦੀ ਉਹ ਗਈ, ਉਸ ਨੇ ਨੇਸ਼ੇ ਵੱਲੋਂ ਤਰਲੇ-ਮਿੰਨਤਾਂ ਕਰਨ ਦੇ ਬਾਵਜੂਦ ਉਹਦੇ ਨਾਲ ਫੋਨ 'ਤੇ ਉਸ ਤੋਂ ਬਾਅਦ ਕੋਈ ਗੱਲ ਨਾ ਕੀਤੀ। ਨੇਸ਼ੇ ਦੀ ਆਵਾਜ਼ ਸੁਣ ਕੇ ਰਾਗੋ ਫੋਨ ਕੱਟ ਦਿੰਦੀ। ਉਹ ਸੋਚਦੀ, ਜਿਸ ਬੰਦੇ ਨਾਲ਼ੋਂ ਰਿਸ਼ਤੇ-ਨਾਤੇ ਦੀ ਡੋਰ ਹੀ ਕੱਟ ਲਈ, ਉਸ ਨਾਲ ਮੇਰਾ ਸੰਬੰਧ ਹੀ ਕੀ ਰਹਿ ਗਿਆ? ਸ਼ਰਾਬੀ-ਕਬਾਬੀ ਤੇ ਨਿਖੱਟੂ ਇਸ ਬੰਦੇ ਨੇ ਤਾਂ ਮੇਰੀ ਤੇ ਮੇਰੇ ਨਿਆਣਿਆਂ ਦੀ ਜ਼ਿੰਦਗੀ ਨਰਕ ਤੋਂ ਬਦਤਰ ਬਣਾ ਕੇ ਰੱਖ ਦਿੱਤੀ।

ਨੇਸ਼ੇ ਦੇ ਘਰ ਵਸਣ-ਰਹਿਣ ਤਕ ਰਾਗੋ ਨੇ ਗਿਆਰਾਂ ਬੱਚਿਆਂ ਨੂੰ ਜਨਮ ਦਿੱਤਾ। ਉਹ ਜਿਸ ਬਿਰਾਦਰੀ ਨਾਲ ਸੰਬੰਧ ਰਖਦੇ ਸਨ, ਉਸ ਬਿਰਾਦਰੀ ਦੇ ਜ਼ਿਆਦਾਤਰ ਲੋਕ ਅਨਪੜ੍ਹ, ਅੰਧਵਿਸ਼ਵਾਸੀ ਅਤੇ ਪੁਰਾਣੇ ਵਿਚਾਰਾਂ, ਰਸਮਾਂ-ਰਿਵਾਜਾਂ ਦੇ ਗ਼ੁਲਾਮ ਹੋਣ ਕਾਰਨ, ਸਿਰੇ ਦੇ ਲਾਪਰਵਾਹ ਤੇ ਗ਼ੈਰ-ਜ਼ਿੰਮੇਵਾਰ ਹੋਣ ਕਾਰਨ, ਸਮੇਂ ਦੇ ਹਾਣੀ ਨਹੀਂ ਬਣ ਸਕੇ। ਪਰਿਵਾਰ-ਨਿਯੋਜਨ ਦੀ ਪਰਵਾਹ ਵੀ ਉਹ ਘੱਟ ਹੀ ਕਰਦੇ ਸਨ। ਉਸ ਬਿਰਾਦਰੀ 'ਚ ਬਾਲ-ਵਿਆਹ ਵਰਗੀ ਬੁਰੀ ਰੀਤ ਇੱਕੀਵੀਂ ਸਦੀ ਦਾ ਡੇਢ ਕੁ ਦਹਾਕਾ ਖਤਮ ਹੋਣ ਤਕ ਘਟ ਜ਼ਰੂਰ ਗਈ ਪਰ ਖਤਮ ਨਹੀਂ ਹੋਈ। ਇਸ ਬਿਰਾਦਰੀ ਦੇ ਬਹੁਤ ਸਾਰੇ ਲੋਕਾਂ ਨੇ ਭਗਵੇਂ ਕੱਪੜੇ ਪਾ ਕੇ ਭੀਖ ਮੰਗਣ ਨੂੰ ਆਪਣਾ ਮੁਖ ਧੰਦਾ ਬਣਾਇਆ ਹੋਇਆ ਹੈ। ਬੱਸ, ਕੁਝ ਕੁ ਔਰਤਾਂ, ਆਦਮੀ ਤੇ ਨੌਜੁਆਨ ਹਨ, ਜਿਹੜੇ ਹੱਥੀਂ ਕਿਰਤ ਕਰ ਕੇ ਰੋਟੀ-ਰੋਜ਼ੀ ਕਮਾਉਣ 'ਚ ਯਕੀਨ ਰੱਖਦੇ ਹਨ।

ਬੱਚੇ-ਬੱਚੀਆਂ, ਔਰਤਾਂ ਤੇ ਮਰਦਾਂ ਦੇ ਨਾਂ ਬੜੇ ਅਜੀਬੋ-ਗ਼ਰੀਬ। ਜਿਵੇਂ ਚੂਚਾ, ਆਸਰਾ, ਬਿਜਲੀ, ਬਰਫੀ, ਚਿੜੀ, ਗੰਢਾ, ਸਾਰਤੀ, ਬਰਮੀ, ਮੇਸ਼ਾ, ਨੇਸ਼ਾ, ਲਾਟੂ, ਪਾਰ[illegible] ਆਦਿ। ਇਹ ਲੋਕ ਖੁਦ ਨੂੰ 'ਸੁਆਮੀ ਜੀ' ਅਖਵਾ ਕੇ ਬਹੁਤ ਖੁਸ਼ ਹੁੰਦੇ ਹਨ। ਹੁਣ ਸਮਾਜ ਦੇ ਹੋ[illegible] ਲੋਕਾਂ ਵੱਲ ਵੇਖ ਵੇਖ ਕੇ ਨਵੇਂ ਜੰਮੇਂ ਬੱਚਿਆਂ ਦੇ ਨਾਂ ਨਵੇਂ ਦੌਰ ਵਾਲੇ ਨਾਵਾਂ ਦੇ ਰੱਖਦੇ ਹਨ ਤੇ ਕੁ[illegible] ਵੱਡੇ ਹੋਣ 'ਤੇ ਉਨ੍ਹਾਂ ਨੂੰ ਪੜ੍ਹਾਉਣ ਵੀ ਲੱਗ ਪਏ ਹਨ। ਕਈ ਔਰਤਾਂ ਤੇ ਮਰਦ ਸ਼ਰਾਬ ਅ[illegible] ਸਿਗਰਟਾਂ-ਬੀੜੀਆਂ ਪੀਣ ਦੇ ਆਦੀ ਹਨ। ਕਈ ਹੋਰ ਭੰਗ, ਗਾਂਜਾ, ਚਰਸ, ਅਫੀਮ, ਪੋਸ[illegible] ਆਦਿ ਦਾ ਵੀ ਨਸ਼ਾ ਕਰਦੇ ਹਨ। ਕੁਝ ਭੀਖ ਮੰਗਣ ਤੋਂ ਇਲਾਵਾ ਚੋਰੀਆਂ ਵੀ ਕਰਦੇ ਹਨ। ਡਾ[illegible] ਵੀ ਮਾਰਦੇ ਹਨ। ਝੂਠ ਬੋਲ-ਬੋਲ ਕੇ ਲੋਕਾਂ ਨਾਲ ਠੱਗੀਆਂ ਵੀ ਮਾਰਦੇ ਹਨ। ਹੁਣ ਤਾਂ ਇਹ ਲੋ[illegible] ਕਿਸੇ ਦਾ ਕਤਲ ਕਰਨ ਤੋਂ ਵੀ ਨਹੀਂ ਡਰਦੇ। ਕਦੇ ਕਾਫੀ ਡਰਪੋਕ ਕਿਸਮ ਦੇ ਹੁੰਦੇ ਸਨ। ਪਹਿਲ[illegible] ਇਹਨਾਂ ਲੋਕਾਂ ਦਾ ਕੋਈ ਪੱਕਾ ਟਿਕਾਣਾ ਨਹੀਂ ਹੁੰਦਾ ਸੀ। ਤੰਬੂਆਂ, ਝੌਂਪੜੀਆਂ, ਛੰਨਾਂ ਵਿਚ ਰਹਿੰ[illegible] ਹੁੰਦੇ ਸਨ। ਹੁਣ ਤਾਂ ਇਨ੍ਹਾਂ 'ਚੋਂ ਕਈਆਂ ਨੇ ਜਗ੍ਹਾ ਮੁੱਲ ਲੈ ਕੇ ਆਪੋ-ਆਪਣੇ ਪੱਕੇ ਮਕਾਨ ਛੱਤ ਲ[illegible] ਹਨ। ਆਲੀਸ਼ਾਨ ਕੋਠੀਆਂ ਦੇ ਮਾਲਕ ਬਣ ਬੈਠੇ ਹਨ। ਵੱਡੇ ਵੱਡੇ ਡੇਰੇ ਬਣਾ ਲਏ ਹਨ।

ਰਾਗੋ ਵੱਲੋਂ ਜਨਮ ਦਿੱਤੇ ਗਏ ਗਿਆਰਾਂ ਬੱਚਿਆਂ 'ਚੋਂ ਤਿੰਨ ਮਰ ਗਏ ਸਨ। ਬਾਕੀ ਚਾਰ ਮੁੰਡੇ ਤੇ ਚਾਰ ਕੁੜੀਆਂ ਸਹੀ ਸਲਾਮਤ ਸਨ। ਨੇਸ਼ਾ ਸ਼ਰਾਬ ਦੇ ਨਸ਼ੇ 'ਚ ਗੜੁੱਚ ਹੋਇਆ ਰਾਗੋ ਨੂੰ ਡੰਡੇ ਨਾਲ ਕੁੱਟਦਾ ਹੁੰਦਾ ਸੀ, "ਤੇਰੇ ਜੰਮੇ ਸਾਰੇ ਬੱਚੇ ਮੇਰੇ ਨਹੀਂ। ਇਨ੍ਹਾਂ 'ਚੋਂ ਅੱਧੇ ਹਰਾਮ[illegible] ਨੇ। ਤੂੰ ਲੁੱਚੀ ਔਰਤ ਏਂ। ਤੂੰ ਘਰੋਂ ਬਾਹਰ ਭਿੱਖਿਆ ਮੰਗਣ ਨਹੀਂ ਜਾਂਦੀ, ਲੁੱਚਪੁਣਾ ਕਰਨ ਜਾਂਦੀ ਏਂ। ਤੈਨੂੰ ਮੇਰੇ ਨਾਲ ਸੌਂ ਕੇ ਸਬਰ ਨਹੀਂ ਆਉਂਦਾ... ਕੁੱਤੀਏ!"

ਕੁੱਟ ਖਾਂਦੀ ਹੋਈ ਭਾਗੋ ਨੇਸ਼ੇ ਨੂੰ ਮਿਹਣੇ ਦੇਣ ਲੱਗ ਪੈਂਦੀ, "ਤੇਰੀਆਂ ਧੰਦੇਬਾਜ਼ ਤਿੰ[illegible] ਭੈਣਾਂ ਲੁੱਚੀਆਂ ਨੇ। ਪੂਰੀਆਂ ਬਦਕਾਰ ਜ਼ਨਾਨੀਆਂ। ਉਹ ਗ਼ੈਰ ਮਰਦਾਂ ਨਾਲ ਖੇਹ ਖਾਂਦੀਆਂ। ਉਨ੍ਹਾਂ ਧੰਦਾ ਕਰ ਕਰ ਕੇ ਵਧੀਆ ਮਕਾਨ ਛੱਤ ਲਏ। ਸਕੂਟਰੀਆਂ ਲੈ ਲਈਆਂ। ਤੇਰੇ ਜੀਜੇ ਤੇਰੇ ਵਰਗੇ ਈ ਨਸ਼ੇੜੀ ਤੇ ਨਿਖੱਟੂ ਨੇ। ਮੈਂ ਆਪਣੇ ਨਿਆਣੇ ਪਾਲਦੀ ਆਂ... ਕੁੱਤੀ ਦਿਆ ਜਾਇਆ...!" ਉਹ ਹੋਰ ਵੀ ਕਈ ਗੰਦੀਆਂ ਮੰਦੀਆਂ ਗਾਲ੍ਹਾਂ ਕੱਢਦੀ। ਇਸ ਬਿਰਾਦਰੀ 'ਚ ਕਈ ਔਰਤਾਂ ਮਰ[illegible] ਦਾ ਆਪਸ 'ਚ ਲੜਨਾ-ਝਗੜਨਾ, ਗੰਦੀਆਂ ਮੰਦੀਆਂ ਗਾਲ੍ਹਾਂ ਕੱਢਣਾ ਆਮ ਵਰਤਾਰਾ ਏ। ਉ[illegible] ਸ਼ਰਮ-ਹਯਾ, ਸਮਾਜਕ ਮਾਣ-ਮਰਯਾਦਾ ਦੀ ਵੀ ਜ਼ਰਾ ਜਿੰਨੀ ਪਰਵਾਹ ਨਹੀਂ ਕਰਦੇ।

ਵਾਰ ਵਾਰ ਦੀ ਕੁੱਟ-ਮਾਰ ਤੋਂ ਅੱਕੀ ਹੋਈ ਰਾਗੋ ਨੇ ਇਕ ਦਿਨ ਗਲ਼ੀ 'ਚ ਖੜ੍ਹ ਜ਼ਹਿ[illegible] ਪੀ ਕੇ ਮਰਨ ਦੀ ਕੋਸ਼ਿਸ਼ ਕੀਤੀ। ਪਰ ਗੁਆਂਢ 'ਚ ਰਹਿੰਦੇ ਇਕ ਨੌਜੁਆਨ ਮੁੰਡੇ ਨੇ ਅਗਾਂਹ [illegible] ਕੇ ਉਹਦੇ ਹੱਥੋਂ ਜ਼ਹਿਰ ਵਾਲੀ ਸ਼ੀਸ਼ੀ ਖੋਹ ਲਈ ਤੇ ਸਾਰਾ ਜ਼ਹਿਰ ਨਾਲ਼ੀ ਵਿਚ ਰੋੜ੍ਹ ਦਿੱਤਾ। ਨੇਸ਼[illegible] ਉਹਨੂੰ ਅਵਾ-ਤਵਾ ਬੋਲਣ ਲੱਗ ਪਿਆ, "ਓਏ, ਤੇਰੀ ਵੀ ਇਹ ਰੰਨ ਲੱਗਦੀ ਏ? ਤੂੰ ਮਰ[illegible] ਕਿਉਂ ਨਹੀਂ ਦਿੱਤਾ ਸਾਲ਼ੀ ਕੁੱਤੀ ਨੂੰ?" ਅੱਗੋਂ ਉਹ ਮੁੰਡਾ ਵੀ ਗੁੱਸੇ 'ਚ ਆ ਗਿਆ। ਪਰ ਉਹ[illegible] ਘਰ ਵਾਲੇ ਉਹਨੂੰ ਫੜ ਕੇ ਆਪਣੇ ਘਰ ਲੈ ਗਏ। ਲੜਾਈ ਹੋਣ ਤੋਂ ਬਚਾਅ ਹੋ ਗਿਆ।

ਆਪਣੇ ਪਿਉ ਨੂੰ ਮਾਂ ਨਾਲ ਲੜਾਈ-ਝਗੜਾ ਕਰਦਿਆਂ, ਉਸ ਨਾਲ ਕੁੱਟ-ਮਾ[illegible] ਕਰਦਿਆਂ ਵੇਖ ਕੇ ਨਿੱਕੇ-ਨਿਆਣੇ ਸਹਿਮ ਜਾਂਦੇ। ਰੋਣ ਲੱਗ ਪੈਂਦੇ। ਪਰ ਹੁਣ ਭੋਲੂ ਵੱਡਾ ਹੋ ਚੁੱਕ[illegible] ਸੀ ਤੇ ਇਕ ਦਿਨ ਉਹਨੇ ਨੇਸ਼ੇ ਦੇ ਹੱਥੋਂ ਡੰਡਾ ਖੋਹ ਲਿਆ। ਫਿਰ ਕੜਕ ਕੇ ਬੋਲਿਆ, "ਖਬਰਦਾਰ! ਜੇ ਅੱਜ ਤੋਂ ਬਾਅਦ ਮੇਰੀ ਮਾਂ 'ਤੇ ਹੱਥ ਚੁੱਕਿਆ ਤਾਂ ਮੈਥੋਂ ਬੁਰਾ ਕੋਈ ਨਹੀਂ ਹੋਊਗਾ। ਮੇਰੇ ਸਾਲ਼ੇ ਨੂੰ ਮੈਂ ਧਰਤੀ 'ਚ ਜੀਂਦਾ ਗੱਡ ਦਊਂਗਾ!" ਨੇਸ਼ਾ ਜੁਆਨ ਹੋ ਚੁੱਕੇ ਪੁੱਤ ਹੱ[illegible] ਆਪਣੀ ਹੋਈ ਬੇਇੱਜ਼ਤੀ ਸਹਾਰ ਨਾ ਸਕਿਆ ਤੇ ਬੋਲਿਆ, "ਤੈਨੂੰ ਆਪਣੀ ਮਾਂ ਦਾ ਬਹੁਤ ਹੇ[illegible] ਆਉਂਦਾ ਏ। ਹੁਣੇ ਇਸ ਨੂੰ ਲੈ ਕੇ ਮੇਰੇ ਘਰੋਂ ਬਾਹਰ ਹੋ ਜਾ... ਹਰਾਮਦਿਆ!"

ਭੋਲੂ ਤਾਂ ਘਰ ਛੱਡ ਕੇ ਨਾ ਗਿਆ। ਲੇਕਿਨ ਕੁਝ ਦਿਨਾਂ ਬਾਅਦ ਇਕ ਗਹਿਰੀ ਕਾਲ਼ੀ ਰਾਤ ਦੇ ਵਕਤ ਸਾਰਿਆਂ ਨੂੰ ਸੁੱਤੇ ਛੱਡ ਵਿਹੜੇ ਦੀ ਗਲ਼ੀ ਵੱਲ ਦੀ ਕੰਧ ਟੱਪ ਕੇ ਰਾਗੋ ਜ਼ਰੂਰ ਚਲੀ



ਗਈ। ਨੇਸ਼ਾ ਹਰੇਕ ਰਾਤ ਨੂੰ ਆਪਣੇ ਮੰਜੇ 'ਤੇ ਸੌਣ ਤੋਂ ਪਹਿਲਾਂ ਬਾਹਰਲੇ ਦਰਵਾਜ਼ੇ ਨੂੰ ਅੰਦਰੋਂ ਕੁੰਡਾ-ਜਿੰਦਰਾ ਮਾਰ ਦਿੰਦਾ ਸੀ। ਕੁੰਜੀ ਆਪਣੇ ਸਰਹਾਣੇ ਥੱਲੇ ਰੱਖ ਲੈਂਦਾ।

ਘਰ ਛੱਡ ਕੇ ਰਾਗੋ ਅਜਿਹੀ ਗਈ ਕਿ ਫਿਰ ਦੁਬਾਰਾ ਉਹਨੇ ਨੇਸ਼ੇ ਦੇ ਘਰ ਵਿਚ ਪੈਰ ਨਾ ਪਾਇਆ। ਇਸ ਬਿਰਾਦਰੀ ਦੇ ਲੋਕ ਕਾਨੂੰਨੀ ਤੌਰ 'ਤੇ ਤਲਾਕ ਲੈਣ ਜਾਂ ਦੇਣ ਦੀ ਖਾਸ ਪਰਵਾਹ ਨਹੀਂ ਕਰਦੇ। ਬੱਸ, ਤੋੜ-ਵਿਛੋੜਾ ਕੀਤਾ ਤਾਂ ਮੰਨ ਵੀ ਲਿਆ। ਇਨ੍ਹਾਂ ਲੋਕਾਂ 'ਚ ਪੁਰਾਣੇ ਸਮੇਂ ਤੋਂ ਹੀ 'ਲਿਵ ਇਨ ਰਿਲੇਸ਼ਨਸ਼ਿਪ' ਦੀ ਆਪਣੀ ਹੀ ਪਰੰਪਰਾ ਚੱਲੀ ਆ ਰਹੀ ਹੈ। ਜਦੋਂ ਰਾਗੋ ਨੇਸ਼ੇ ਦਾ ਘਰ ਛੱਡ ਕੇ ਗਈ, ਤਾਂ ਉਦੋਂ ਉਹਦੀ ਉਮਰ ਚਾਲ਼ੀ ਵਰ੍ਹਿਆਂ ਦੀ ਤੇ ਨੇਸ਼ੇ ਦੀ ਪੰਜਾਹ ਕੁ ਵਰ੍ਹਿਆਂ ਦੀ ਸੀ। ਉਹ ਆਪਣੇ ਇਸ ਸ਼ਹਿਰ ਤੋਂ ਲਗਪਗ ਸਵਾ ਕੁ ਸੌ ਕਿਲੋਮੀਟਰ ਦੂਰ ਕਿਸੇ ਹੋਰ ਸ਼ਹਿਰ ਦੇ ਹੋਰ ਬਿਰਾਦਰੀ ਦੇ ਹੱਬੀ ਨਾਂ ਦੇ ਇਕ ਅੱਧਖੜ ਉਮਰ ਦੇ ਆਦਮੀ ਦੇ ਘਰ 'ਬੈਠ' ਗਈ। ਯਾਨੀ ਵਸ ਗਈ। ਰਾਗੋ ਦੀ ਬਿਰਾਦਰੀ ਦੇ ਕਈ ਲੋਕ ਆਪੋ ਆਪਣੀਆਂ ਕਾਰਾਂ, ਜੀਪਾਂ ਆਦਿ ਵਿਚ ਸਵਾਰ ਹੋ ਕੇ ਤੇ ਭਗਵੇਂ ਚੋਲੇ ਪਾ ਕੇ ਦੂਰ-ਦੁਰਾਡੇ ਦੇ ਇਲਾਕਿਆਂ 'ਚ ਦਾਨ ਬਨਾਮ ਭੀਖ ਮੰਗਣ ਵੀ ਚਲੇ ਜਾਂਦੇ ਹਨ। ਇਹੋ ਜਿਹੇ ਲੰਮੇਂ ਸਫਰ ਨੂੰ ਉਹ 'ਫੇਰੀ ਲਾਉਣਾ' ਆਖਦੇ ਹਨ। ਇਹੋ ਜਹੀ ਫੇਰੀ ਮੌਕੇ ਨੇਸ਼ੇ ਦੇ ਇਕ ਨੇੜੇ ਦੇ ਰਿਸ਼ਤੇਦਾਰ ਨੇ ਰਾਗੋ ਨੂੰ ਪਛਾਣ ਕੇ ਬੁਲਾ ਲਿਆ ਤੇ ਉਸਨੂੰ ਵਾਪਸ ਘਰ ਚੱਲਣ ਲਈ ਕਿਹਾ। ਪਰ ਰਾਗੋ ਨਹੀਂ ਮੰਨੀ। ਉਸ ਨੇ ਅੱਖਾਂ ਵਿਚ ਅੱਥਰੂ ਤੇ ਆਵਾਜ਼ 'ਚ ਦਰਦ ਭਰ ਕੇ ਕਿਹਾ, "ਨਾ, ਭਾਅ, ਮੈਂ ਹੁਣ ਓਥੇ ਨਹੀਂ ਜਾਣਾ। ਜਿੱਥੇ ਹਾਂ, ਠੀਕ ਹਾਂ! ਮੇਰਾ ਨਵਾਂ ਪਤੀ ਮੈਨੂੰ ਬਹੁਤ ਪਿਆਰ ਕਰਦੈ। ਮੇਰੀ ਬਹੁਤ ਇੱਜ਼ਤ ਕਰਦੈ। ਨੇਸ਼ੇ ਦੇ ਘਰੇ ਰਹਿ ਕੇ ਨਾ ਮੈਨੂੰ ਪਿਆਰ ਮਿਲਿਆ ਤੇ ਨਾ ਹੀ ਇੱਜ਼ਤ ਮਿਲੀ। ਭਾਅ, ਮੈਨੂੰ ਆਪਣੇ ਬੱਚਿਆਂ ਦੀ ਬਹੁਤ ਯਾਦ ਆਉਂਦੀ ਏ। ਬਹੁਤ ਮੋਹ ਆਉਂਦਾ ਏ। ਪਰ ਮੈਂ ਕਰਾਂ ਕੀ? ਤੂੰ ਮੇਰੇ ਮੁਬੈਲ ਫੋਨ ਦਾ ਨੰਬਰ ਲੈ ਜਾ ਤੇ ਮੇਰੇ ਬੱਚਿਆਂ ਨੂੰ ਆਖੀਂ ਕਿ ਮੇਰੇ ਨਾਲ ਗੱਲਬਾਤ ਕਰ ਲਿਆ ਕਰਨ। ਮੈਨੂੰ ਆਪਣੇ ਜਾਇਆਂ ਦੀ ਸੁੱਖ-ਸਾਂਦ, ਰਾਜ਼ੀ-ਖੁਸ਼ੀ ਦਾ ਪਤਾ ਲੱਗਦਾ ਰਹੂ।"

ਨੇਸ਼ੇ ਅਤੇ ਉਹਦੇ ਸ਼ਰੀਕੇ ਦੇ ਲੋਕਾਂ ਵੱਲੋਂ ਰਾਗੋ ਨੂੰ ਵਾਪਸ ਲਿਆਉਣ ਦੀਆਂ ਸਭ ਕੋਸ਼ਿਸ਼ਾਂ ਨਾਕਾਮ ਹੋ ਗਈਆਂ। ਉਸਨੇ ਤਾਂ ਨੇਸ਼ੇ ਨਾਲ ਕੋਈ ਗੱਲ ਕਰਨ ਤੋਂ ਹੀ ਸਾਫ ਇਨਕਾਰ ਕਰ ਦਿੱਤਾ ਤੇ ਕਿਹਾ, "ਇਹ ਮੇਰੇ ਵੱਲੋਂ ਮਰ ਗਿਆ, ਮੈਂ ਇਹਦੇ ਵੱਲੋਂ ਮਰ ਗਈ।" ਰਾਗੋ ਵੱਲੋਂ ਵਾਪਸ ਨਾ ਮੁੜਨ ਦੀ ਜ਼ਿੱਦ ਕਾਰਨ ਭੋਲੂ ਉਹਦੇ ਨਾਲ ਖਾਸਾ ਨਾਰਾਜ਼ ਹੋ ਗਿਆ। ਬਾਕੀ ਬੱਚੇ ਨਾਸਮਝ, ਅਣਭੋਲ ਹੀ ਸਨ।

ਹੁਣ ਨੇਸ਼ਾ ਡਾਢਾ ਪਛਤਾ ਰਿਹਾ ਸੀ ਤੇ ਸੋਚ ਰਿਹਾ ਸੀ ਕਿ ਰਾਗੋ ਭਾਵੇਂ ਜਿਹੋ ਜਿਹੀ ਮਰਜ਼ੀ ਦੀ ਔਰਤ ਏ... ਆਪਣਾ ਘਰ ਤੇ ਆਪਣੇ ਬੱਚੇ ਤਾਂ ਸੰਭਾਲਦੀ ਸੀ। ਉਨ੍ਹਾਂ ਦੀ ਦੇਖ-ਭਾਲ ਤਾਂ ਕਰਦੀ ਸੀ। ਹੁਣ ਮੈਂ 'ਕੱਲਾ ਕੀ ਕਰਾਂ? ਪਹਿਲਾਂ ਉਹ ਸ਼ਾਮ ਪਈ ਨੂੰ ਹੀ ਸ਼ਰਾਬ ਪੀਂਦਾ ਹੁੰਦਾ ਸੀ। ਹੁਣ ਉਹ ਹਰ ਸੁਬਹ ਤੇ ਸ਼ਾਮ ਸ਼ਰਾਬ ਪੀਣ ਲੱਗ ਪਿਆ। ਕਦੇ-ਕਦੇ ਦਰਦ-ਭਰੇ ਗੀਤ ਗਾਉਣ ਲੱਗ ਪੈਂਦਾ।

ਨੇਸ਼ੇ ਦੀਆਂ ਭੈਣਾਂ ਭਾਵੇਂ ਜਿਹੋ ਜਿਹੀਆਂ ਮਰਜ਼ੀ ਦੀਆਂ ਸਨ... ਉਨ੍ਹਾਂ ਰਲ-ਮਿਲ ਕੇ ਪਹਿਲਾਂ ਭੋਲੂ ਦਾ ਵਿਆਹ ਕੀਤਾ ਤੇ ਫਿਰ ਇਕ ਇਕ ਕਰ ਕੇ ਭੋਲੂ ਦੀਆਂ ਚਾਰੇ ਭੈਣਾਂ ਭਾਵ ਆਪਣੀਆਂ ਭਤੀਜੀਆਂ ਦੇ ਵਿਆਹ ਕਰ ਦਿੱਤੇ। ਕੁੜੀਆਂ ਭਰ-ਜੁਆਨ ਨਹੀਂ ਹੋਈਆਂ ਸਨ। ਅਲ੍ਹੜ ਉਮਰ 'ਚ ਹੀ ਉਨ੍ਹਾਂ ਦੇ ਵਿਆਹ ਕਰ ਦਿੱਤੇ ਗਏ।

...ਤੇ ਨੇਸ਼ੇ ਦੀ ਮੌਤ ਉਪਰੰਤ ਘਰ ਦੇ ਅੰਦਰ ਤੇ ਬਾਹਰ ਸੱਥਰ ਵਿਛਿਆ ਪਿਆ ਸੀ। ਰਿਵਾਜ ਮੁਤਾਬਕ ਗਲ਼ੀ 'ਚ ਵਿਛੇ ਸੱਥਰ ਉਪਰ ਬੈਠੇ ਉਨ੍ਹਾਂ ਦੀ ਬਿਰਾਦਰੀ ਦੇ ਕੁਝ ਆਦਮੀ ਭਜਨ ਤੇ ਹਿੰਦੀ-ਪੰਜਾਬੀ ਦੇ ਰਲ਼ੇ-ਮਿਲੇ ਗੀਤ ਗਾ ਰਹੇ ਸਨ। ਕੋਈ ਡਫਲੀ ਵਜਾ ਰਿਹਾ ਸੀ ਤੇ ਕੋਈ ਢੋਲਕੀ, ਖੜਤਾਲ਼ਾਂ। ਉਹ ਆਪਣੇ ਕਿਸੇ ਦੀ ਮੌਤ 'ਤੇ ਇੰਝ ਹੀ ਕਰਦੇ ਸਨ। 'ਪਾਣੀ ਡੋਲ੍ਹਣ' ਦੀ ਰਸਮ ਤਕ ਦਸ ਦਿਨ ਲਗਾਤਾਰ ਹਰੇਕ ਰਾਤ ਨੂੰ ਗਾਉਣ-ਵਜਾਉਣ ਦਾ ਸਿਲਸਿਲਾ

ਸੁਬਹ ਹੋਣ ਤਕ ਚੱਲਦਾ ਰਹਿੰਦਾ ਹੈ। ਵਿਚ-ਵਿਚਾਲੇ ਤਰ੍ਹਾਂ-ਤਰ੍ਹਾਂ ਦੀਆਂ ਗੱਲਾਂ ਵੀ ਹੁੰਦੀਆ ਰਹਿੰਦੀਆ ਹਨ। ਹਾਸਾ-ਠੱਠਾ ਵੀ। ਉਹ ਇਕ ਦੂਜੇ ਨੂੰ ਟਿੱਚਰਾਂ ਮਖੌਲ ਵੀ ਕਰਦੇ ਰਹਿੰਦੇ ਹਨ। ਮੌਤ ਦੇ ਮਾਤਮ ਦੇ ਨਾਲ-ਨਾਲ ਜਿਵੇਂ ਮੌਤ ਦਾ ਜਸ਼ਨ ਵੀ ਮਨਾਇਆ ਜਾਂਦਾ ਹੋਵੇ। ਅਜੀਬ ਕਿਸਮ ਦੇ ਬੜੇ ਨਿਰਾਲੇ ਨੇ ਇਹ ਲੋਕ।

ਮਾਨੀਆ ਨਾਂ ਦੀ ਔਰਤ ਦਾ ਘਰ ਵਾਲ਼ਾ ਗੋਮੀ ਆਪਣੀ ਡਫਲੀ ਲੈ ਕੇ ਸੱਥਰ 'ਤੇ ਆਣ ਬੈਠਾ। ਉਹ ਡਫਲੀ ਵਜਾ ਕੇ ਤੇ ਭਜਨ ਆਦਿ ਗਾ ਕੇ ਲੋਕਾਂ ਦੇ ਘਰਾਂ 'ਚੋਂ ਭੀਖ ਮੰਗਿਆ ਕਰਦਾ ਸੀ। ਉਹ ਡਫਲੀ ਵਜਾ ਕੇ ਵੰਨ-ਸੁਵੰਨੇ ਗੀਤ ਗਾਉਣ ਲੱਗ ਪਿਆ। ਉਹ ਵੀ ਨਿੱਤ ਦਾ ਸ਼ਰਾਬੀ ਬੰਦਾ ਸੀ। ਜੂਆ ਵੀ ਖੇਡਦਾ ਸੀ। ਪਰ ਗੋਮੀ ਸੋਜ਼-ਭਰਪੂਰ ਆਵਾਜ਼ ਵਿਚ ਤੇ ਪੂਰੀ ਸੁਰਤਾਲ ਵਿਚ ਗਾਉਂਦਾ ਹੁੰਦਾ ਸੀ। ਅੱਜ ਉਸਨੂੰ ਗਾਉਂਦਾ ਸੁਣ ਕੇ ਜਿਵੇਂ ਵਕਤ ਠਹਿਰ ਗਿਆ ਹੋਵੇ ਤੇ ਬੇਚੈਨ ਵਕਤ ਨੇ ਜਿਵੇਂ ਨੇਸ਼ੇ ਦੇ ਘਰ ਦੇ ਅੰਦਰ-ਬਾਹਰ ਘੁੰਮਣਾ-ਫਿਰਨਾ ਬੰਦ ਕਰ ਦਿੱਤਾ ਹੋਵੇ। ਜਿਵੇਂ ਵਕਤ ਵੀ ਸੱਥਰ ਉਪਰ ਚੌਕੜਾ ਮਾਰ ਆਣ ਬੈਠਾ ਹੋਵੇ।

ਗੋਮੀ ਨੇ ਇਕ ਤੋਂ ਬਾਅਦ ਦੂਜਾ, ਤੀਜਾ, ਚੌਥਾ... ਇਸ ਤਰ੍ਹਾਂ ਕਈ ਗੀਤ ਗਾਏ। ਜਿਵੇਂ ਉਹ ਨੇਸ਼ੇ ਦੀ ਮਾਅਰਫਤ ਆਪਣਾ ਹੀ ਦਰਦ ਤੇ ਗ਼ਮ ਬਿਆਨ ਕਰ ਰਿਹਾ ਹੋਵੇ। ਗਾ ਰਿਹਾ ਹੋਵੇ। ਕਿਉਂਕਿ ਮਾਨੀਆ ਵੀ ਇਕ ਨੇਕ ਔਰਤ ਨਹੀਂ ਸੀ। ਉਸਨੂੰ ਵੀ 'ਏਧਰ-ਓਧਰ' ਖੇਹ ਖਾਣ ਦੀ ਆਦਤ ਸੀ। ਗੋਮੀ ਸ਼ਰਾਬ ਪੀ ਕੇ ਉਸ ਨਾਲ ਲੜਾਈ-ਝਗੜਾ ਕਰਦਾ। ਲੇਕਿਨ ਮਾਨੀਆ 'ਤੇ ਕੋਈ ਅਸਰ ਨਾ ਹੁੰਦਾ। ਸਿਹਤ ਪੱਖੋਂ ਮਾਨੀਆ ਗੋਮੀ ਨਾਲੋਂ ਕਾਫੀ ਤਕੜੀ ਸੀ। ਜਦੋਂ ਗੋਮੀ ਲੜਾਈ-ਝਗੜਾ, ਕਲੇਸ਼ ਕਰਨ ਤੋਂ ਨਾ ਹਟਦਾ, ਤਾਂ ਉਹ ਗੋਮੀ ਨੂੰ ਥੱਲੇ ਢਾਹ ਕੇ ਘੋਟਣੇ ਨਾਲ ਕੁੱਟਣ ਲੱਗ ਪੈਂਦੀ। ਕੁੱਟ ਖਾਂਦਾ ਗੋਮੀ ਮਾਨੀਆ ਨੂੰ ਮਿਹਣੇ ਦਿੰਦਾ। ਗੰਦੀਆਂ ਅਸ਼ਲੀਲ ਗਾਲ੍ਹਾਂ ਕੱਢਦਾ। ਧੀਆਂ ਅਤੇ ਪੁੱਤਰ ਆਪਣੀ ਮਾਂ ਮਾਨੀਆ ਦਾ ਪੂਰਾ ਸਾਥ ਦਿੰਦੇ ਤੇ ਕਈ ਵਾਰ ਗੋਮੀ ਨੂੰ ਘਰੋਂ ਬਾਹਰ ਕੱਢ ਦਿੱਤਾ ਜਾਂਦਾ। ਅੱਧੀ-ਅੱਧੀ ਰਾਤ ਗੋਮੀ ਗਲ਼ੀ 'ਚ ਖੜ੍ਹ ਬੰਦ ਦਰਵਾਜ਼ੇ 'ਤੇ ਮੁੱਕੇ ਮਾਰ-ਮਾਰ ਕੇ ਦੁਹਾਈ ਪਾਉਂਦਾ ਰਹਿੰਦਾ, "ਓਏ, ਪਾਪੀਓ! ਬੂਹਾ ਖੋਲ੍ਹ ਦਿਓ! ਮੈਨੂੰ ਅੰਦਰ ਆਣ ਦਿਓ! ਤੁਹਾਡੇ ਕੀੜੇ ਪੈਣ। ਬੂਹਾ ਖੋਲ੍ਹੋ। ਦੱਸੋ, ਮੈਂ ਅੱਧੀ ਰਾਤ ਨੂੰ ਕਿੱਥੇ ਜਾਵਾਂ? ਓ, ਕਮੀਣਿਓਂ, ਕੁੱਤਿਓ !ਬੂਹਾ ਖੋਲ੍ਹ ਦਿਓ...ਓ...ਓ!" ਉਹਦੀ ਆਵਾਜ਼ ਬੰਦ ਦਰਵਾਜ਼ੇ ਨਾਲ ਟਕਰਾਉਂਦੀ ਰਹਿੰਦੀ ਤੇ ਉਹ ਬੇਦਮ ਜਿਹਾ ਹੋ ਜਾਂਦਾ। ਜਦੋਂ ਘਰ ਦਾ ਬੰਦ ਦਰਵਾਜ਼ਾ ਨਾ ਹੀ ਖੁੱਲ੍ਹਦਾ ਤਾਂ ਉਦੋਂ ਖਪਿਆ ਤੇ ਖਿਝਿਆ ਗੋਮੀ ਆਪਣੇ ਘਰ ਦੇ ਬਾਹਰ ਗਲ਼ੀ 'ਚ ਭੁੰਜੇ ਲੰਮਾ ਪੈ ਜਾਂਦਾ। ਜਾਂ ਫਿਰ ਇਧਰ-ਓਧਰ ਘੁੰਮ-ਫਿਰ ਕੇ ਰਾਤ ਲੰਘਾਉਂਦਾ। ਸੁਬਹ ਦਰਵਾਜ਼ਾ ਖੁਲ੍ਹਣ 'ਤੇ ਉਹ ਆਪਣੇ ਘਰ ਦੇ ਅੰਦਰ ਚਲਾ ਜਾਂਦਾ।

ਇਹੋ ਜਿਹਾ ਸਖਤ ਸਲੂਕ ਹੋਣ ਦੇ ਬਾਵਜੂਦ ਗੋਮੀ ਆਪਣਾ ਘਰ ਛੱਡ ਕੇ ਕਿਤੇ ਹੋਰ ਜਾ ਨਹੀਂ ਸਕਿਆ। ਉਸ ਨੇ ਆਪਣੀ ਜ਼ਿੰਦਗੀ ਦੀਆਂ ਬੇਸ਼ੁਮਾਰ ਠੰਢੀਆਂ-ਸੀਤ ਤੇ ਹੁੱਸੜ-ਭਰੀਆਂ ਰਾਤਾਂ ਇੰਝ ਹੀ ਗੁਜ਼ਾਰੀਆਂ।

...ਤੇ ਹੁਣ ਸੱਥਰ 'ਤੇ ਬੈਠਾ ਗੋਮੀ ਡਫਲੀ ਵਜਾ ਵਜਾ ਜੇ ਗਾ ਰਿਹਾ ਸੀ, "*ਵਾਜਾਂ ਮਾਰੀਆਂ ਬੁਲਾਇਆ ਕਈ ਵਾਰ ਮੈਂ, ਕਿਸੇ ਨੇ ਮੇਰੀ ਗੱਲ ਨਾ ਸੁਣੀ। ਹੋ ਵਾਜਾਂ ਮਾਰੀਆਂ...*" ਇਸ ਤੋਂ ਬਾਅਦ ਉਸਨੇ ਇਕ ਹੋਰ ਗੀਤ ਗਾਉਣਾ ਸ਼ੁਰੂ ਕਰ ਦਿੱਤਾ, "*ਹਮ ਤੁਮਹੇਂ ਚਾਹਤੇ ਹੈਂ ਐਸੇ। ਮਰਨੇ ਵਾਲਾ ਕੋਈ ਜ਼ਿੰਦਗੀ ਚਾਹਤਾ ਹੋ ਜੈਸੇ*"। ਫਿਰ ਉਹ ਜਿਵੇਂ ਵਜਦ ਵਿਚ ਆ ਗਿਆ ਹੋਵੇ, "*ਵਫਾ ਜਿਨ ਸੇ ਕੀ,ਬੇਵਫਾ ਹੋ ਗਏ। ਵੋਹ ਵਾਅਦੇ ਮੁਹੱਬਤ ਕੇ ਕਿਆ ਹੋ ਗਏ?*" ਫਿਰ ਉਹਨੇ ਇਕ ਗੀਤ ਦਾ ਸਿੱਧਾ ਅੰਤਰਾ ਹੀ ਛੋਹ ਲਿਆ, "*ਆ ਕੇ ਜ਼ਰਾ ਦੇਖ ਤੋ, ਤੇਰੀ ਖਾਤਰ ਹਮ ਕਿਸ ਤਰਹ ਸੇ ਜੀਏ? ਆਂਸੂਓਂ ਕੇ ਧਾਗੇ ਸੇ ਸੀਤੇ ਰਹੇ ਹਮ, ਜੋ ਜ਼ਖਮ ਤੁਮ ਨੇ ਦੀਏ। ਹਮ ਸੇ ਹੈ ਜ਼ਿੰਦਾ, ਹਮੀਂ ਸੇ ਹੈ ਤੇਰੀ ਮਹਿਫਲ ਜਵਾਂ। ਜਬ ਹਮ ਨਾ ਹੋਂਗੇ ਤੋ ਰੋ-ਰੋ ਕੇ ਦੁਨੀਆਂ ਢੂੰਡੇਗੀ ਹਮਾਰੇ ਨਿਸ਼ਾਂ।*"



ਉਸ ਵੱਲੋਂ ਅਜਿਹੇ ਗੀਤ ਗਾਉਂਦਿਆਂ ਸੁਣਕੇ ਸੱਥਰ 'ਤੇ ਬੈਠੇ ਬਾਕੀ ਬੰਦੇ ਹੱਸਣ ਲੱਗ ਪਏ ਤੇ ਉਸਨੂੰ ਗੁੱਝੀਆਂ ਰਮਜ਼ਾਂ ਮਾਰਨ ਲੱਗ ਪਏ। ਗੁੱਝੇ-ਗੁੱਝੇ ਮਖੌਲ ਕਰਨ ਲੱਗ ਪਏ। ਗੋਮੀ ਨੇ ਸਾਰਿਆਂ ਦੀ ਨਜ਼ਰ ਬਚਾ ਕੇ ਆਪਣੇ ਕੁੜਤੇ ਦੀਆਂ ਬਾਹਵਾਂ ਨਾਲ ਅੱਖਾਂ 'ਚ ਆਏ ਅੱਥਰੂਆਂ ਨੂੰ ਪੂੰਝਿਆ ਤੇ ਫਿਰ ਗਾਉਣ ਲੱਗ ਪਿਆ, "*ਨਾ ਧੁੱਪ ਰਹਿਣੀ ਨਾ ਛਾਂ ਬੰਦਿਆ। ਨਾ ਪਿਉ ਰਹਿਣਾ ਨਾ ਮਾਂ ਬੰਦਿਆ। ਹਰ ਸ਼ੈਅ ਨੇ ਆਖਰ ਮੁੱਕ ਜਾਣਾ। ਬੱਸ, ਰਹਿਣਾ ਰੱਬ ਦਾ ਨਾਂ ਬੰਦਿਆ...ਆ...ਆ!*"

ਬਾਕੀ ਸੱਥਰੀ ਲੋਕ ਸੁਣਦੇ ਰਹੇ ਤੇ ਗੋਮੀ ਸਾਰੀ ਰਾਤ ਗਾਉਂਦਾ ਰਿਹਾ। ਉਸ ਨੇ ਉਸ ਰਾਤ ਹੋਰ ਕਿਸੇ ਨੂੰ ਕੁਝ ਗਾਉਣ ਦਾ ਮੌਕਾ ਹੀ ਨਾ ਦਿੱਤਾ। ਇਕ ਸੱਥਰ ਨੇਸ਼ੇ ਹੁਣਾਂ ਦੇ ਘਰ ਦੇ ਅੰਦਰ-ਬਾਹਰ ਵਿਛਿਆ ਪਿਆ ਸੀ ਅਤੇ ਦੂਜਾ ਸੱਥਰ ਗੋਮੀ ਦੇ ਸਮੁੱਚੇ ਵਜੂਦ ਉਪਰ ਵਿਛਿਆ ਪਿਆ ਸੀ।

ਰਾਤ ਨੇਸ਼ੇ ਹੁਣਾਂ ਦੇ ਘਰ ਦੇ ਵਿਹੜੇ ਦੀਆਂ ਕੰਧਾਂ ਟੱਪ ਕੇ ਤੇ ਗਲ਼ੀ 'ਚੋਂ ਲੰਘਦੀ ਹੋਈ ਪੂਰੇ ਸ਼ਹਿਰ ਦਾ ਚੱਕਰ ਕੱਟ ਵਿਦਾਅ ਹੋ ਗਈ। ਬੱਸ, ਉਦੋਂ ਹੀ ਸੁਬਹ ਦੇ ਵਕਤ ਰਾਗੋ ਨੇ ਆਪਣੇ ਪੁਰਾਣੇ ਸ਼ਹਿਰ, ਪੁਰਾਣੇ ਘਰ ਅੰਦਰ ਪੈਰ ਟਿਕਾਇਆ। ਉਸ ਨੇ ਆਪਣੇ ਦੂਜੇ ਪਤੀ ਹੱਬੀ ਤੋਂ ਪੈਦਾ ਹੋਏ ਸੱਤਾਂ ਕੁ ਮਹੀਨਿਆਂ ਦੇ ਇਕ ਮੁੰਡੇ ਨੂੰ ਕੁੱਛੜ ਚੁੱਕਿਆ ਹੋਇਆ ਸੀ। ਹੱਬੀ ਉਹਦੇ ਨਾਲ਼ ਨਹੀਂ ਆਇਆ। ਉਹ ਰਾਗੋ ਨੂੰ ਵੀ ਨਹੀਂ ਆਉਣ ਦੇ ਰਿਹਾ ਸੀ। ਹੱਬੀ ਨੇ ਰਾਗੋ ਕੋਲ਼ੋਂ ਮੁੜ ਉਹਦੇ ਕੋਲ਼ ਵਾਪਸ ਪਰਤਣ ਦਾ ਭਰੋਸਾ ਲੈ ਕੇ ਉਸਨੂੰ ਆਉਣਾ ਦਿੱਤਾ। ਪਰ ਉਸਨੇ ਉਹਦੇ ਕੋਲ਼ੋਂ ਉਹਦਾ ਮੋਬਾਈਲ ਫੋਨ ਤੇ ਗਹਿਣਿਆਂ ਵਾਲਾ ਡੱਬਾ ਲੈ ਕੇ ਆਪਣੇ ਕੋਲ਼ ਰੱਖ ਲਿਆ।

ਰਾਗੋ ਵੱਲੋਂ ਪੈਦਾ ਕੀਤੇ ਬਾਰ੍ਹਵੇਂ ਬੱਚੇ ਬਾਰੇ ਜਿਨ੍ਹਾਂ ਨੂੰ ਪਹਿਲਾਂ ਹੀ ਪਤਾ ਲੱਗ ਚੁੱਕਾ ਸੀ, ਉਹ ਤਾਂ ਹੈਰਾਨ ਨਾ ਹੋਏ। ਐਪਰ ਬਾਕੀ ਵੇਖਣ ਵਾਲੇ ਡਾਢੇ ਹੈਰਾਨ ਹੋਏ। ਭੋਲੂ ਦੀ ਵਹੁਟੀ ਕੇਸ਼ਵੀ ਸੋਹਣੀ-ਸੁਨੱਖੀ ਪਰ ਪੱਕੀ ਉਮਰ ਦੀ ਹੋ ਚੁੱਕੀ ਆਪਣੀ ਸੱਸ ਦੇ ਪਹਿਲੀ ਵਾਰ ਰੂ-ਬ-ਰੂ ਹੋਈ। ਕੇਸ਼ਵੀ ਨੇ ਵੀ ਗੋਦੀ 'ਚ ਆਪਣਾ ਬਾਲ ਚੁੱਕਿਆ ਹੋਇਆ ਸੀ। ਇਕ ਪਾਸੇ ਡੌਰ-ਭੌਰ ਖੜ੍ਹੇ ਭੋਲੂ ਨੂੰ ਬਾਲ ਫੜਾ ਕੇ ਕੇਸ਼ਵੀ ਨੇ ਅਗਾਂਹ ਹੋ ਕੇ ਰਾਗੋ ਦੇ ਪੈਰੀਂ ਹੱਥ ਲਾਏ। ਰਾਗੋ ਝੱਟ ਸਮਝ ਗਈ ਕਿ ਇਹ ਮੇਰੀ ਨੂੰਹ ਹੈ। ਉਸ ਨੇ ਕੇਸ਼ਵੀ ਨੂੰ ਢੇਰ ਸਾਰੀਆਂ ਅਸੀਸਾਂ ਦਿੱਤੀਆਂ ਤੇ ਭੋਲੂ ਨੂੰ ਕਿਹਾ, "ਪੁੱਤ, ਆਪਣੀ ਵਹੁਟੀ ਨੂੰ ਫੁੱਲਾਂ ਵਾਂਗ ਰੱਖੀਂ। ਔਰਤ ਦਾ ਮਨ ਬਹੁਤ ਕੋਮਲ ਹੁੰਦਾ ਏ।" ਭੋਲੂ ਚੁੱਪ ਰਿਹਾ ਤੇ ਉਹਦੇ ਬਾਕੀ ਭੈਣਾਂ-ਭਰਾਵਾਂ ਨੇ ਆਪਣੀ ਮਾਂ ਦੁਆਲੇ ਝੁਰਮਟ ਜਿਹਾ ਬਣਾ ਕੇ ਉੱਚੀ ਉੱਚੀ ਰੋਣਾ ਸ਼ੁਰੂ ਕਰ ਦਿੱਤਾ। ਰਾਗੋ ਵੀ ਉੱਚੀ ਉੱਚੀ ਰੋਣ ਲੱਗ ਪਈ। ਉਹਦਾ ਮਨ ਆਪਣੇ ਬੱਚਿਆਂ ਦੇ ਹੇਰਵੇ ਕਾਰਨ ਭਰਿਆ ਪਿਆ ਸੀ। ਆਪਣੇ ਬੱਚਿਆਂ ਨੂੰ ਦਿਲਾਸਾ ਦੇਣ ਬਾਅਦ ਰਾਗੋ ਨੇ ਆਪਣੇ ਸਿਰ 'ਤੇ ਲਈ ਚਿੱਟੀ ਚੁੰਨੀ ਨੂੰ ਮੋਏ ਨੇਸ਼ੇ ਦੇ ਪੈਰਾਂ ਕੋਲ਼ ਰੱਖ ਕੇ ਮੱਥਾ ਟੇਕਿਆ ਤੇ ਫਿਰ ਹੌਲ਼ੀ ਜਿਹੀ ਆਖਿਆ, "ਸੱਜਣਾ, ਤੈਨੂੰ ਤੇਰੇ ਸਾਰੇ ਗੁਨਾਹ ਮਾਫ। ਮੇਰੀਆਂ ਭੁੱਲਾਂ-ਚੁੱਕਾਂ ਮਾਫ ਕਰੀਂ!"

ਨੇਸ਼ੇ ਦੇ ਦਾਹ ਸੰਸਕਾਰ ਤੋਂ ਬਾਅਦ ਬੱਸ, ਕੁਝ ਘੜੀਆਂ ਹੀ ਰਾਗੋ ਆਪਣੇ ਪੁਰਾਣੇ ਘਰ 'ਚ ਰੁਕੀ। ਫਿਰ ਆਪਣੀ ਸਭ ਤੋਂ ਵੱਡੀ ਧੀ ਬਿੰਦੀਆ ਨੂੰ ਨੇਸ਼ੇ ਦੇ ਭੋਗ 'ਤੇ ਖਰਚ ਕਰਨ ਲਈ ਕਾਫੀ ਸਾਰੇ ਰੁਪਏ ਦੇ ਕੇ ਹੱਬੀ ਦਾ ਮੁੰਡਾ ਕੁੱਛੜ ਚੁੱਕੀ ਆਪਣੇ ਨਵੇਂ ਘਰ, ਨਵੇਂ ਟਿਕਾਣੇ ਵੱਲ ਰਵਾਨਾ ਹੋ ਗਈ। ਕਈਆਂ ਵੱਲੋਂ ਰੋਕਣ ਦੇ ਬਾਵਜੂਦ ਉਹ ਨਾ ਰੁਕੀ।

ਗਲ਼ੀ ਦੇ ਮੋੜ 'ਤੇ ਜਾ ਕੇ ਉਸ ਨੇ ਮੁੜ ਕੇ ਆਪਣੇ ਉਸ ਪੁਰਾਣੇ ਘਰ ਵੱਲ ਜ਼ਰੂਰ ਵੇਖਿਆ, ਜਿਸ ਘਰ ਵਿਚ ਉਹ ਕਾਫੀ ਸਾਲ ਪਹਿਲਾਂ ਨੇਸ਼ੇ ਵੱਲੋਂ ਸਿਹਰਾ ਬੰਨ੍ਹ ਵਿਆਹ ਕੇ ਲਿਆਂਦੀ ਗਈ ਸੀ।

**(ਬੀ ਐਕਸ 925, ਮੁਹੱਲਾ ਸੰਤੋਖਪੁਰਾ,**
**ਵਿਨੇ ਨਗਰ ਕਾਲੋਨੀ, ਜਲੰਧਰ-144 004**
**ਫੋਨ: 98722-54990)**

# ਵੇਖਿਆ ਸੁਣਿਆ ਰਾਜਿੰਦਰ ਸਿੰਘ ਬੇਦੀ : ਜਸਬੀਰ ਕੌਰ

**ਲੇਖਿਕਾ ਸਾਡੀ ਜ਼ੁਬਾਨ ਦੇ ਬਹੁਤ ਸਤਿਕਾਰਤ ਸਾਹਿਤਕਾਰ ਮਰਹੂਮ ਸੁਖਬੀਰ ਦੀ ਜੀਵਨ ਸਾਥਣ ਹੈ। ਸੁਖਬੀਰ ਦੇ ਅੰਗ ਸੰਗ ਲੰਮੇ ਸਮੇਂ ਦੇ ਮੁੰਬਈ ਨਿਵਾਸ ਦੌਰਾਨ ਸਾਹਿਤਕ ਮਾਹੌਲ ਵਿਚ ਵਿਚਰਦਿਆਂ ਉਸ ਨੇ ਅਨੇਕਾਂ ਵੱਡੇ ਅਦੀਬਾਂ ਤੇ ਕਲਾਕਾਰਾਂ ਨੂੰ ਨੇੜਿਉਂ ਤੱਕਿਆ ਹੈ। ਉਸ ਅਨੁਭਵ ਵਿਚੋਂ ਕਈ ਕੁਝ ਜਸਬੀਰ ਕੌਰ ਦੀ ਕਲਮ ਦੀ ਨੋਕ 'ਤੇ ਆਉਣ ਲੱਗਾ ਹੈ, ਜਿਸ ਦੀ ਇਕ ਵੰਨਗੀ ਹੈ ਰਾਜਿੰਦਰ ਸਿੰਘ ਬੇਦੀ ਬਾਰੇ ਹਥਲੀ ਲਿਖਤ।**
**-ਸੰਪਾਦਕ**

ਬੇਦੀ ਜੀ ਨੂੰ ਕੌਣ ਨਹੀਂ ਜਾਣਦਾ? ਉਹ ਉਰਦੂ ਕਹਾਣੀ ਦਾ ਮੰਨਿਆ-ਪਰਮੰਨਿਆ ਨਾਂ ਹੈ। ਸਆਦਤ ਹਸਨ ਮੰਟੋ, ਕ੍ਰਿਸ਼ਨ ਚੰਦਰ ਤੇ ਰਾਜਿੰਦਰ ਸਿੰਘ ਬੇਦੀ ਵੀਹਵੀਂ ਸਦੀ ਦੇ ਮਹਾਨ ਨਾਂ ਹਨ। ਜਿਨ੍ਹਾਂ ਨੇ ਉਰਦੂ ਕਹਾਣੀ ਨੂੰ ਪੂਰੀ ਦੁਨੀਆਂ ਦੇ ਸਾਹਿਤ ਵਿਚ ਇਕ ਨਿਵੇਕਲਾ ਸਥਾਨ ਦਵਾਇਆ। ਦਿਲਚਸਪ ਗੱਲ ਇਹ ਹੈ ਕਿ ਉਰਦੂ ਕਹਾਣੀ ਨੂੰ ਨਵੀਆਂ ਬੁਲੰਦੀਆਂ 'ਤੇ ਪਹੁੰਚਾਉਣ ਵਾਲੇ ਇਹ ਤਿੰਨੇ ਲੇਖਕ ਪੰਜਾਬੀ ਸਨ ਤੇ ਤਿੰਨੇ ਹੀ ਉਰਦੂ 'ਚ ਲਿਖਦੇ ਸਨ।

ਪਰ ਬੇਦੀ ਜੀ ਦਾ ਇਹਨਾਂ 'ਚ ਵੀ ਇਕ ਵੱਖਰਾ ਸਥਾਨ ਹੈ। ਬੇਦੀ ਜੀ ਕਹਿੰਦੇ ਹੁੰਦੇ ਸਨ, "ਕਹਾਣੀ 'ਚ ਭਰਤੀ ਨਾਲੋਂ ਕਟੌਤੀ ਵਧੇਰੇ ਜ਼ਰੂਰੀ ਹੈ। ਕੋਈ ਗੱਲ ਆਪਣੇ ਆਪ 'ਚ ਭਾਵੇਂ ਕਿੰਨੀ ਹੀ ਖ਼ੂਬਸੂਰਤ ਕਿਉਂ ਨਾ ਹੋਵੇ, ਪਰ ਜੇ ਉਹ ਕਹਾਣੀ ਦੇ ਸਮੁੱਚੇ ਪ੍ਰਭਾਵ ਲਈ ਘਾਤਕ ਹੈ, ਜਾਂ ਕੇਂਦਰੀ ਖਿਆਲ ਤੋਂ ਲਾਂਭੇ ਲੈ ਜਾਣ ਵਾਲੀ ਹੈ ਤਾਂ ਉਸ ਉੱਤੇ ਕਲਮ ਫੇਰਨੀ ਹੀ ਠੀਕ ਹੈ। ਕਹਾਣੀ ਲਿਖਣ ਲਈ ਬੜੀ ਮਿਹਨਤ ਤੇ ਸਬਰ ਦੀ ਲੋੜ ਹੈ। ਮੈਂ ਕੋਈ ਵੀ ਕਹਾਣੀ ਇਕ ਵਾਰੀ 'ਚ ਨਹੀਂ ਲਿਖੀ। ਸਗੋਂ ਕਈ ਵਾਰੀ ਲਿਖੀ ਹੈ।"

ਬੇਦੀ ਜੀ ਕੋਲ ਗੱਲ ਕਹਿਣ ਦੀ ਗਹਿਰਾਈ ਸੀ। ਕਿਹੜੀ ਗੱਲ ਕਿਹੜੇ ਤਰੀਕੇ ਨਾਲ ਪੇਸ਼ ਕੀਤੀ ਜਾਵੇ, ਇਹ ਅੰਦਾਜ਼ਾ ਸਿਰਫ ਬੇਦੀ ਜੀ ਪਾਸ ਹੀ ਸੀ। ਗੱਲ 'ਚੋਂ ਗੱਲ ਕੱਢਣਾ, ਤੇ ਉਹਨੂੰ ਹਾਸ-ਵਿਅੰਗ 'ਚ ਤਬਦੀਲ ਕਰਨਾ, ਉਨ੍ਹਾਂ ਦਾ ਬਹੁਤ ਵੱਡਾ ਗੁਣ ਸੀ। ਉਹ ਜਿੱਥੇ ਕਿਤੇ ਵੀ ਮਿੱਤਰਾਂ, ਬੇਲੀਆਂ ਜਾਂ ਅਦੀਬਾਂ ਦੀ ਮਹਿਫਲ 'ਚ ਹੁੰਦੇ ਤਾਂ ਉੱਥੇ ਹਾਸੇ ਦੇ ਫੁਹਾਰੇ ਛੁਟਦੇ ਤੇ ਠਹਾਕੇ ਵਜਦੇ ਸਨ। ਬੇਦੀ ਜੀ ਮਹਿਫਲਾਂ ਦੀ ਜਾਨ ਸਨ।

ਦਿਲੀ 'ਚ ਇਕ ਵਾਰੀ ਉਹਨਾਂ ਦੇ ਇਕ ਮੁਸਲਮਾਨ ਮਿੱਤਰ ਨੇ ਉਨ੍ਹਾਂ ਨੂੰ ਖਾਣੇ 'ਤੇ ਬੁਲਾਇਆ। ਕਬਾਬ ਦਾ ਇਕ ਟੁਕੜਾ ਮੂੰਹ 'ਚ ਪਾ ਕੇ, ਉਸਦੇ ਸਵਾਦਲੇ ਹੋਣ ਦੀ ਤਾਰੀਫ਼ ਕਰਦਿਆਂ ਹੋਇਆਂ ਕਹਿਣ ਲੱਗੇ, "ਯਾਰ ਮੁਸਲਮਾਨਾਂ ਦਾ ਗੋਸ਼ਤ ਬੇਹੱਦ ਲਜ਼ੀਜ਼ ਹੁੰਦਾ ਹੈ।" ਸਾਰੇ ਠਹਾਕਾ ਮਾਰ ਕੇ ਹੱਸੇ। ਬੇਦੀ ਜੀ 'ਚ ਇਕ ਬੜੀ ਵੱਡੀ ਸਿਫ਼ਤ ਸੀ, ਕਿ ਆਪ ਗੱਲ ਕਰਕੇ ਚੁੱਪ ਹੋ ਜਾਂਦੇ ਤੇ ਦੂਜਿਆਂ ਦੇ ਹੱਸ-ਹੱਸ ਕੇ ਢਿੱਡ ਦੁਖਣ ਲੱਗ ਪੈਂਦੇ।

ਇਸ ਤਰ੍ਹਾਂ ਹੀ ਇਕ ਵਾਰੀ ਸੰਤ ਸਿੰਘ ਸੇਖੋਂ ਬੰਬਈ ਆਏ ਹੋਏ ਸਨ। ਉਹਨਾਂ ਦੇ ਸਨਮਾਨ 'ਚ ਪੰਜਾਬੀ ਲੇਖਕਾਂ ਨੇ ਪਾਰਟੀ ਦਿੱਤੀ। ਪਾਰਟੀ ਤੋਂ ਬਾਅਦ ਸੇਖੋਂ ਤੇ ਕੁਝ ਹੋਰ ਲੇਖਕ ਬੇਦੀ ਜੀ ਦੀ ਕਾਰ 'ਚ ਬੈਠੇ ਜਾ ਰਹੇ ਸਨ। ਬੇਦੀ ਜੀ ਦੀ ਪੁਰਾਣੀ ਕਾਰ ਦੀ ਥਾਂ ਵੱਡੀ ਕਾਰ ਦੇਖ ਕੇ ਸੁਖਬੀਰ ਜੀ ਨੇ ਕਿਹਾ, "ਬੇਦੀ ਸਾਹਿਬ ਇਹ ਕਾਰ ਤੁਹਾਡੇ ਵੱਡੇ ਪ੍ਰੋਡਿਊਸਰ ਬਣ ਜਾਣ ਦੀ ਗਵਾਹੀ ਦੇਂਦੀ ਹੈ।" "ਕਾਰ ਕੀ ਹੈ, ਗੱਡਾ ਹੈ", ਨਾਜ਼ ਨੇ ਕਿਹਾ। "ਇਸ ਵਿਚ ਤਾਂ ਕਣਕ ਦੀਆਂ ਬੋਰੀਆਂ ਲੱਦੀਆਂ ਜਾ ਸਕਦੀਆਂ ਹਨ।" ਸੇਖੋਂ ਨੇ ਮਜ਼ਾਕ ਕੀਤਾ। "ਉਹ ਹੀ ਲੱਦੀ ਜਾ ਰਿਹਾ ਹਾਂ।" ਬੇਦੀ ਜੀ ਨੇ ਹੌਲੀ ਜਿਹੀ ਕਿਹਾ।

0-0-0

ਬੇਦੀ ਜੀ ਦਾ ਜਨਮ ਇਕ ਸਤੰਬਰ ਉੱਨੀ ਸੌ ਪੰਦਰਾਂ ਨੂੰ ਲਾਹੌਰ 'ਚ ਇਕ ਸਾਧਾਰਨ ਘਰਾਣੇ 'ਚ ਹੋਇਆ। ਉਹਨਾਂ ਦੇ ਪਿਤਾ ਜੀ ਖੱਤਰੀ ਤੇ ਮਾਂ ਬ੍ਰਾਹਮਣ ਪਰਿਵਾਰ 'ਚੋਂ ਸੀ। ਦੋਨਾਂ



ਦਾ ਧਰਮ ਅਲੱਗ-ਅਲੱਗ ਹੋਣ ਕਰਕੇ ਵੀ ਘਰ 'ਚ ਕੋਈ ਧਾਰਮਿਕ ਵੈਰ-ਵਿਰੋਧ ਨਹੀਂ ਸੀ। ਘਰ 'ਚ ਗੀਤਾ ਤੇ ਗ੍ਰੰਥ ਸਾਹਿਬ ਦੋਨਾਂ ਦਾ ਪਾਠ ਹੁੰਦਾ ਸੀ। ਬੇਦੀ ਜੀ ਦੀ ਮਾਂ ਉਹਨਾਂ ਨੂੰ ਗੀਤਾ ਪੜ੍ਹ ਕੇ ਸੁਣਾਂਦੀ ਹੁੰਦੀ ਸੀ। ਜਿਸ ਕਾਰਨ ਬੇਦੀ ਜੀ ਗੀਤਾ ਤੋਂ ਬਹੁਤ ਪ੍ਰਭਾਵਤ ਹੋਏ। ਉਹਨਾਂ ਦੇ ਪਿਤਾ ਜੀ ਰੋਜ਼ ਕਿਰਾਏ ਦੀਆਂ ਕਿਤਾਬਾਂ ਲਿਆ ਕੇ, ਉਸ 'ਚੋਂ ਕਹਾਣੀਆਂ ਪੜ੍ਹ ਕੇ ਸੁਣਾਂਦੇ। ਇਸੇ ਕਾਰਣ ਬੇਦੀ ਜੀ ਨੂੰ ਬਚਪਨ ਤੋਂ ਹੀ ਕਿਤਾਬਾਂ ਪੜ੍ਹਨ ਦੀ ਚੇਟਕ ਲੱਗ ਗਈ। ਉਹਨਾਂ ਨੇ ਛੋਟੀ ਉਮਰ 'ਚ ਹੀ ਕਈ ਕਿਤਾਬਾਂ ਪੜ੍ਹ ਲਈਆਂ। ਆਪਣੀ ਛੋਟੀ ਉਮਰ 'ਚ ਹੀ ਆਪਣੇ ਰਚਨਾਤਮਕ ਸਾਹਿਤਕ ਗੁਣਾਂ ਦੇ ਝਲਕਾਰੇ ਦਿਖਾਉਣ ਲੱਗ ਪਏ। ਅਠਾਰਾਂ ਕੁ ਸਾਲ ਦੀ ਉਮਰ 'ਚ ਹੀ ਉਨ੍ਹਾਂ ਦੀਆਂ ਕਹਾਣੀਆਂ ਛੋਟੇ-ਮੋਟੇ ਰਸਾਲਿਆਂ 'ਚ ਛਪਣ ਲੱਗ ਪਈਆਂ ਸਨ।

ਮਾਪੇ ਮੱਧ ਵਰਗ ਦੇ ਹੋਣ ਕਰਕੇ ਆਪਣੇ ਪੁੱਤਰ ਨੂੰ ਵਧੇਰੇ ਮਹਿੰਗੀ ਸਿੱਖਿਆ ਨਾ ਦਵਾ ਸਕੇ। ਉਹਨਾਂ ਦੇ ਪਿਤਾ ਜੀ ਲਾਹੌਰ ਡਾਕਖਾਨੇ 'ਚ ਕੰਮ ਕਰਦੇ ਸਨ। ਬੇਦੀ ਅਠਾਰਾਂ ਸਾਲ ਦੇ ਸਨ ਜਦੋਂ ਉਹਨਾਂ ਦੇ ਮਾਂ-ਬਾਪ ਸਵਰਗ ਸਿਧਾਰ ਗਏ। ਹੁਣ ਉਹਨਾਂ ਲਈ ਅੱਗੇ ਪੜ੍ਹਨਾ ਮੁਸ਼ਕਲ ਹੋ ਗਿਆ। ਘਰ ਦੀ ਸਾਰੀ ਜ਼ੁੰਮੇਵਾਰੀ ਬੇਦੀ ਜੀ ਦੇ ਸਿਰ ਆਣ ਪਈ। ਘਰ ਦੀ ਹਾਲਤ ਥੋੜ੍ਹੀ ਨਰਮ ਹੋਣ ਕਰਕੇ ਬੇਦੀ ਜੀ ਨੇ ਡਾਕਖਾਨੇ 'ਚ ਨੌਕਰੀ ਕਰ ਲਈ। ਉਹਨਾਂ ਨੇ ਨੌਂ ਸਾਲ ਡਾਕਖਾਨੇ ਦੀ ਨੌਕਰੀ ਕੀਤੀ। 1943 ਤਕ ਲਾਹੌਰ ਰਹੇ। ਫੇਰ ਅਸਤੀਫਾ ਦੇ ਕੇ ਦਿੱਲੀ ਚਲੇ ਗਏ।

ਉਹਨਾਂ ਦੇ ਘਰ ਦੇ ਅੱਗੇ ਇਕ ਮੱਝ ਬੰਨ੍ਹੀ ਹੁੰਦੀ ਸੀ। ਉਹਨਾਂ ਦੇ ਮਿੱਤਰਾਂ ਨੂੰ ਇਸ ਗੱਲ ਦਾ ਇਤਰਾਜ਼ ਹੋਇਆ ਕਰਦਾ ਸੀ। ਇਕ ਦਿਨ ਇਕ ਮਿੱਤਰ ਨੇ ਸਖਤੀ ਨਾਲ ਇਤਰਾਜ਼ ਕੀਤਾ, ਤਾਂ ਬੇਦੀ ਜੀ ਕਹਿਣ ਲੱਗੇ, "ਦੇਖ ਭਾਈ ਹਿੰਦੂਆਂ ਦਾ ਮਹਿਬੂਬ ਜਾਨਵਰ ਗਾਂ ਹੈ। ਮੁਸਲਮਾਨਾਂ ਦਾ ਮਹਿਬੂਬ ਜਾਨਵਰ ਊਠ ਹੈ। ਕੀ ਸਾਨੂੰ ਆਪਣੇ ਮਹਿਬੂਬ ਜਾਨਵਰ ਮੱਝ ਨੂੰ ਪਾਲਣ ਦਾ ਕੋਈ ਹੱਕ ਨਹੀਂ?"

0-0-0

ਜਦੋਂ ਬੇਦੀ ਜੀ ਦਿੱਲੀ ਆ ਗਏ, ਤਾਂ ਉਹਨਾਂ ਨੇ ਆਲ ਇੰਡੀਆ ਰੇਡੀਓ ਸਟੇਸ਼ਨ 'ਤੇ ਨੌਕਰੀ ਕਰ ਲਈ। ਉਸ ਦੌਰਾਨ ਉਹਨਾਂ ਨੇ ਕਈ ਕਹਾਣੀਆਂ ਤੇ ਡਰਾਮੇ ਲਿਖੇ ਜੋ ਰੇਡੀਓ ਸਟੇਸ਼ਨ ਤੋਂ ਪ੍ਰਸਾਰਤ ਹੋਏ। ਉਹਨਾਂ ਦੀਆਂ ਰਚਨਾਵਾਂ ਪ੍ਰਮੁੱਖ ਰਸਾਲਿਆਂ 'ਚ ਛਪਦੀਆਂ ਸਨ ਤੇ ਮਕਬੂਲ ਵੀ ਹੋਈਆਂ। ਕੁਝ ਸਮੇਂ ਬਾਅਦ ਬੇਦੀ ਜੀ ਨੇ ਰੇਡੀਓ ਸਟੇਸ਼ਨ ਦੀ ਨੌਕਰੀ ਛੱਡ ਦਿੱਤੀ। ਇਧਰ-ਉਧਰ ਕਈ ਥਾਵਾਂ 'ਤੇ ਨੌਕਰੀ ਕਰਨ ਤੋਂ ਬਾਅਦ ਅੰਤ ਆਪਣੇ ਭਵਿੱਖ ਦੀ ਖੋਜ 'ਚ ਬੰਬਈ ਵੱਲ ਮੁਹਾਰਾਂ ਮੋੜ ਲਈਆਂ। ਬੰਬਈ ਆਉਣ 'ਤੇ ਰੋਟੀ ਰੋਜ਼ੀ ਦੀ ਭਾਲ ਵਿਚ ਉਹਨਾਂ ਨੂੰ ਕਈ ਤਰ੍ਹਾਂ ਦੀਆਂ ਮੁਸੀਬਤਾਂ ਵੀ ਝੱਲਣੀਆਂ ਪਈਆਂ।

ਬੇਦੀ ਜੀ ਨੇ ਕਈ ਉੱਚ ਕੋਟੀ ਦੀਆਂ ਕਹਾਣੀਆਂ ਲਿਖੀਆਂ, ਜਿਵੇਂ ਕਿ 'ਰਹਿਮਾਨ ਦੀ ਜੁੱਤੀ', 'ਲਾਜਵੰਤੀ', 'ਆਪਣੇ ਦੁੱਖ ਮੈਨੂੰ ਦੇ ਦਿਓ', 'ਕੁੱਖ ਜਲੀ', 'ਹੱਡੀਆਂ ਦੇ ਫੁੱਲ', 'ਗਰਮ ਕੋਟ', 'ਨੜੋਆ' ਆਦਿ। ਕਈ ਬੁੱਧੀਜੀਵੀ ਕਹਿੰਦੇ ਹਨ ਕਿ ਜੇ ਬੇਦੀ ਨੇ ਸਿਰਫ ਇਕ ਕਹਾਣੀ 'ਆਪਣੇ ਦੁੱਖ ਮੈਨੂੰ ਦੇ ਦਿਓ' ਹੀ ਲਿਖੀ ਹੁੰਦੀ ਤਾਂ ਉਸ ਸਦਕੇ ਹੀ ਉਹਨਾਂ ਨੂੰ ਉਰਦੂ ਅਦਬ ਨੇ ਸਭ ਤੋਂ ਵੱਡਾ ਫਨਕਾਰ ਪ੍ਰਵਾਨ ਕਰ ਲੈਣਾ ਸੀ। ਜਿਵੇਂ ਕਿ ਮੰਟੋ ਸਿਰਫ ਇਕ ਕਹਾਣੀ 'ਟੋਬਾ ਟੇਕ ਸਿੰਘ' ਲਿਖ ਕੇ ਬਸ ਕਰ ਜਾਂਦੇ ਤਾਂ ਵੀ ਉਹਨਾਂ ਦਾ ਨਾਂ ਅਮਰ ਹੋ ਜਾਣਾ ਸੀ।

ਬੇਦੀ ਜੀ ਕੋਈ ਵੀ ਰਚਨਾ ਰਚਦੇ ਤਾਂ ਬੜੀ ਸੋਚ ਸਮਝ ਕੇ ਲਿਖਦੇ ਸਨ। ਜਦ ਤਕ ਉਹਨਾਂ ਦਾ ਮਨ ਗੁਆਹੀ ਨਹੀਂ ਸੀ ਦੇਂਦਾ ਕਿ ਉਹਨਾਂ ਨੇ ਜੋ ਸੋਚਿਆ ਹੈ ਉਹ ਠੀਕ ਹੈ, ਤਦ ਤਕ ਕਹਾਣੀ ਲਿਖਣੀ ਸ਼ੁਰੂ ਨਹੀਂ ਕਰਦੇ ਸਨ। ਇਕ ਵਾਰੀ ਮੰਟੋ ਨੇ ਟਿਚਕਰ ਵਜੋਂ ਲਿਖਿਆ, "ਬੇਦੀ ਤੇਰੀ ਮੁਸੀਬਤ ਇਹ ਹੈ ਕਿ ਤੂੰ ਸੋਚਦਾ ਬਹੁਤ ਹੈਂ। ਤੂੰ ਲਿਖਣ ਤੋਂ ਪਹਿਲਾਂ ਵੀ ਸੋਚਦਾ ਹੈਂ, ਲਿਖਦਾ ਹੋਇਆ ਵੀ ਸੋਚਦਾ ਹੈਂ ਤੇ ਲਿਖਣ ਤੋਂ ਬਾਅਦ ਵੀ ਸੋਚਦਾ ਰਹਿੰਦਾ ਹੈਂ।" ਭਾਵੇਂ ਕਿ

ਇਹ ਗੱਲ ਮੰਟੋ ਨੇ ਆਪਣੇ ਦੋਸਤ ਨੂੰ ਟਿਚਕਰ ਵਜੋਂ ਲਿਖੀ ਸੀ, ਪਰ ਇਹ ਸੱਚੀ ਸੀ। ਬੇਦੀ ਜੀ ਸੋਚ ਸਮਝ ਕੇ ਲਿਖਣ ਵਾਲੇ ਅਦੀਬ ਸਨ। ਉਹਨਾਂ ਦੀ ਲਿਖੀ ਹੋਈ ਕਹਾਣੀ ਪੜ੍ਹਨ ਵਾਲੇ ਦੇ ਦਿਲ ਨੂੰ ਟੁੰਬ ਜਾਂਦੀ ਸੀ।

ਬੇਦੀ ਤੇ ਮੰਟੋ, ਇਹਨਾਂ ਦੋਨਾਂ ਮਿੱਤਰਾਂ ਦੀ ਆਪਸ 'ਚ ਨੋਕ-ਝੋਕ ਚਲਦੀ ਰਹਿੰਦੀ ਸੀ। ਹਮੇਸ਼ਾਂ ਇਕ ਦੂਜੇ ਦੀ ਟੰਗ ਖਿਚਦੇ ਰਹਿੰਦੇ ਸਨ। ਬੇਦੀ ਜੀ ਕਿਸੇ ਦੀ ਗੱਲ ਸਹਾਰਨ ਵਾਲਿਆਂ 'ਚੋਂ ਨਹੀਂ ਸਨ। ਜਦ ਤਕ ਨਹਿਲੇ ਤੇ ਦਹਿਲਾ ਨਾ ਮਾਰ ਲੈਂਦੇ, ਉਹਨਾਂ ਨੂੰ ਚੈਨ ਨਹੀਂ ਸੀ ਆਉਂਦਾ। ਬੇਦੀ ਜੀ ਨੇ ਮੰਟੋ ਦੀ ਚਿੱਠੀ ਦਾ ਉੱਤਰ ਵੀ ਉਸੇ ਲਹਿਜ਼ੇ 'ਚ ਦਿੱਤਾ, "ਮੰਟੋ ਤੇਰੀ ਗੱਲ ਵੀ ਕਮਾਲ ਦੀ ਹੈ, ਤੂੰ ਨਾ ਲਿਖਣ ਤੋਂ ਪਹਿਲੇ ਸੋਚਦਾ ਹੈਂ, ਨਾ ਲਿਖਣ ਵੇਲੇ ਸੋਚਦਾ ਹੈਂ, ਤੇ ਨਾ ਹੀ ਲਿਖਣ ਤੋਂ ਬਾਅਦ ਸੋਚਦਾ ਹੈਂ।"

0-0-0

ਬੇਦੀ ਜੀ ਲਿਖਣ ਦੇ ਮਾਮਲੇ 'ਚ ਬੜੇ ਸੁਚੇਤ ਸਨ। ਕਹਾਣੀ ਲਿਖਣਾ ਉਹਨਾਂ ਲਈ ਇਬਾਦਤ ਵਾਂਗ ਸੀ। ਆਪਣੀਆਂ ਰਚਨਾਵਾਂ ਨੂੰ ਸੋਧਣ 'ਤੇ ਸੰਵਾਰਨ 'ਚ ਪੂਰਾ ਜ਼ੋਰ ਲਗਾ ਦੇਂਦੇ ਸਨ। ਆਪਣਾ ਸਾਹਿਤਕ ਕੰਮ ਕਰਦੇ ਹੋਏ ਗ਼ਲਤੀ ਜਾਂ ਲਾਪ੍ਰਵਾਹੀ ਨਹੀਂ ਸਹਾਰ ਸਕਦੇ ਸਨ। ਜਦ ਤਕ ਤਸੱਲੀ ਨਾ ਹੋ ਜਾਂਦੀ, ਆਪਣੀ ਰਚਨਾ ਦੀ ਕਾਂਟ-ਛਾਂਟ ਕਰਦੇ ਰਹਿੰਦੇ। ਉਹਨਾਂ ਨੂੰ ਚਿੰਤਾ ਰਹਿੰਦੀ ਸੀ ਕਿ ਉਹਨਾਂ ਦੇ ਕੰਮ 'ਚ ਕੋਈ ਕਮੀ ਨਾ ਰਹਿ ਜਾਏ। ਬੇਦੀ ਜੀ ਕਹਿੰਦੇ ਹੁੰਦੇ ਸਨ, "ਮੈਨੂੰ ਇਕ ਕਹਾਣੀ, ਦਸ-ਬਾਰਾਂ ਸਫਿਆਂ ਦੀ ਲਿਖਣ ਲਈ, ਇਕ ਰਿੰਮ ਕਾਗ਼ਜ਼ ਦੀ ਲੋੜ ਪੈਂਦੀ ਹੈ।"

ਕਹਾਣੀ ਦੀ ਰਚਨਾ ਦੇ ਸਮਰੱਥ ਹੋਣ ਬਾਰੇ ਬੇਦੀ ਜੀ ਕਹਿੰਦੇ ਹੁੰਦੇ ਸਨ, "ਕਹਾਣੀ ਇਕ ਚੇਤਨਾ, ਇਕ ਅਹਿਸਾਸ ਹੈ, ਜੋ ਕਿਸੇ 'ਚ ਪੈਦਾ ਨਹੀਂ ਕੀਤਾ ਜਾ ਸਕਦਾ। ਹਾਂ, ਘਾਲ਼ ਨਾਲ ਇਹ ਸਮਰੱਥਾ ਪ੍ਰਾਪਤੀ ਕੀਤੀ ਜਾ ਸਕਦੀ ਹੈ। ਪ੍ਰਾਪਤੀ ਉਪਰੰਤ ਬੰਦੇ ਨੂੰ ਹੱਥ ਜੋੜ ਕੇ ਪ੍ਰਾਰਥਨਾਂ 'ਚ ਖੜ੍ਹੇ ਰਹਿਣਾ ਪੈਂਦਾ ਹੈ, ਕੁਝ ਵਾਫ਼ਰ ਗੱਲਾਂ, ਹਾਜਮੇਂ ਦੇ ਠੀਕ ਨਾ ਹੋਣ ਕਰਕੇ, ਜਾਂ ਕਿਸੇ ਹੋਰ ਦਿਮਾਗ਼ੀ ਫਤੂਰ ਕਰਕੇ ਆ ਵੜਦੀਆਂ ਹਨ। ਪਰ ਇਤਨੀ ਤਸੱਲੀ ਜ਼ਰੂਰ ਹੁੰਦੀ ਹੈ ਕਿ ਕਹਾਣੀ ਅਜੇ ਸਾਡੇ ਹੱਥੋਂ ਨਿਕਲ ਕੇ ਐਡੀਟਰਾਂ ਦੇ ਹੱਥਾਂ 'ਚ ਨਹੀਂ ਗਈ। ਅਸੀਂ ਇਸ ਵਿਚ ਘਾਟਾ-ਵਾਧਾ ਕਰ ਸਕਦੇ ਹਾਂ। ਤੇ ਜੇ ਫੇਰ ਵੀ ਕੋਈ ਗੱਲ ਬਣਦੀ ਨਾ ਦਿਸੇ ਤਾਂ ਪਾੜ ਕੇ ਸੁੱਟ ਵੀ ਸਕਦੇ ਹਾਂ। ਜੇ ਹੈਮਿੰਗਵੇ ਪੰਜ ਸੌ ਸਫੇ ਲਿਖ ਕੇ, ਉਸ 'ਚੋਂ ਕੇਵਲ ਛਿਆਨਵੇਂ ਸਫ਼ਿਆਂ ਦੀ ਸਮੱਗਰੀ ਕੱਢ ਸਕਦਾ ਹੈ, ਤਾਂ ਇਹ ਕੁਝ ਅਸੀਂ ਕਿਉਂ ਨਹੀਂ ਕਰ ਸਕਦੇ।"

0-0-0

ਬੇਦੀ ਜੀ ਬੜੇ ਦਿਆਲੂ ਤੇ ਰਹਿਮ ਦਿਲ ਸਨ। ਕਿਸੇ ਨੂੰ ਵੀ ਦੁਖੀ ਦੇਖ ਕੇ ਉਹ ਬੇਚੈਨ ਹੋ ਜਾਂਦੇ। ਇਕ ਵਾਰੀ ਦੀ ਇਕ ਘਟਨਾ ਯਾਦ ਆਉਂਦੀ ਹੈ। ਇਹ ਘਟਨਾ ਮੈਨੂੰ ਸੁਖਬੀਰ ਜੀ ਨੇ ਸੁਣਾਈ ਸੀ। ਉਹਨਾਂ ਨੇ ਮੈਨੂੰ ਦੱਸਿਆ, "ਰਿਸ਼ੀਕੇਸ਼ ਮੁਕਰਜੀ ਦੀ ਡਾਇਰੈਕਸ਼ਨ 'ਚ ਇਕ ਫਿਲਮ ਬਣਾਈ ਗਈ, ਜਿਸ ਫਿਲਮ ਦਾ ਨਾਂ ਸੀ, 'ਫਿਰ ਕਬ ਮਿਲੋਗੀ'। ਇਸ ਫਿਲਮ ਦੇ ਸੰਵਾਦ ਬੇਦੀ ਜੀ ਨੇ ਲਿਖੇ ਸਨ। ਚੰਗੇ ਅਦਾਕਾਰ ਹੋਣ ਦੇ ਬਾਵਜੂਦ, ਇਹ ਫਿਲਮ ਜ਼ਿਆਦਾ ਚੱਲ ਨਾ ਸਕੀ ਜਿਸ ਕਰਕੇ ਫਿਲਮ ਦੇ ਪ੍ਰੋਡਿਊਸਰ ਨੂੰ ਬਹੁਤ ਨੁਕਸਾਨ ਹੋਇਆ। ਨੁਕਸਾਨ ਹੋਣ ਕਰਕੇ, ਉਹ ਬੇਦੀ ਨੂੰ ਉਨ੍ਹਾਂ ਦਾ ਮਿਹਨਤਾਨਾ ਨਾ ਦੇ ਸਕਿਆ।

ਬੇਦੀ ਜੀ ਨੇ ਕਈ ਵਾਰੀ ਉਸ ਤੋਂ ਪੈਸੇ ਮੰਗੇ, ਪਰ ਉਹ ਹੱਥ-ਪੱਲੇ ਕੁਝ ਨਾ ਫੜਾਂਦਾ। ਹਾਰ ਕੇ ਬੇਦੀ ਜੀ ਨੇ ਉਸ 'ਤੇ ਮੁਕੱਦਮਾ ਕਰ ਦਿੱਤਾ। ਕੋਰਟ ਦਾ ਨੋਟਿਸ ਦੇਖ ਕੇ ਪ੍ਰੋਡਿਊਸਰ ਬਹੁਤ ਘਬਰਾਇਆ। ਉਸਦਾ ਆਪਣਾ ਵਾਲ਼-ਵਾਲ਼ ਕਰਜ਼ੇ 'ਚ ਦਬਿਆ ਹੋਇਆ ਸੀ। ਉਸ ਨੇ ਆਪਣੇ ਪੁੱਤਰ ਨਾਲ ਗੱਲ ਕੀਤੀ। ਦੂਜੇ ਦਿਨ ਉਸਦਾ ਪੁੱਤਰ ਬੇਦੀ ਜੀ ਦੇ ਘਰ ਗਿਆ।



ਉਸਨੇ ਆਪਣੇ ਸਾਰੇ ਹਾਲਾਤ ਦੱਸ ਕੇ ਬੇਦੀ ਜੀ ਪਾਸ ਗਿਲਾ ਕੀਤਾ, "ਤੁਸਾਂ ਸਾਡੇ 'ਤੇ ਮੁਕੱਦਮਾ ਕਰਕੇ ਚੰਗਾ ਨਹੀਂ ਕੀਤਾ।" ਬੇਦੀ ਜੀ ਉਸ ਦੀਆਂ ਗੱਲਾਂ ਸੁਣ ਕੇ ਸੋਚਾਂ 'ਚ ਪੈ ਗਏ। ਬਿੰਦ ਕੁ ਚੁੱਪ ਰਹਿਣ ਤੋਂ ਬਾਅਦ ਹੌਲ਼ੀ ਜਿਹੇ ਬੋਲੇ, "ਮੈਨੂੰ ਪਤਾ ਨਹੀਂ ਸੀ ਕਿ ਤੁਹਾਡੀ ਹਾਲਤ ਮੇਰੇ ਤੋਂ ਵੀ ਪਤਲੀ ਹੈ।" ਦੂਜੇ ਦਿਨ ਹੀ ਬੇਦੀ ਜੀ ਨੇ ਮੁਕੱਦਮਾ ਵਾਪਸ ਲੈ ਲਿਆ, ਤੇ ਫੇਰ ਕਦੇ ਵੀ ਉਹਨਾਂ ਤੋਂ ਪੈਸੇ ਨਹੀਂ ਮੰਗੇ।

0-0-0

ਰਾਜਿੰਦਰ ਸਿੰਘ ਬੇਦੀ ਦਾ ਘਰ ਖਾਲਸਾ ਕਾਲਿਜ ਬੰਬਈ ਦੇ ਨੇੜੇ ਹੀ ਇਕ ਗਲੀ 'ਚ 'ਸੇਠੀਆ ਸਦਨ' ਨਾਂ ਦੀ ਬਿਲਡਿੰਗ ਵਿਚ ਸੀ। ਇਕ ਵਾਰੀ ਮੈਂ ਤੇ ਸੁਖਬੀਰ ਜੀ ਕਿਸੇ ਨੂੰ ਮਿਲਣ ਲਈ ਖਾਲਸਾ ਕਾਲਿਜ ਗਏ। ਉੱਥੋਂ ਵਾਪਸੀ 'ਤੇ ਸੁਖਬੀਰ ਜੀ ਬੋਲੇ, "ਬੇਦੀ ਸਾਹਿਬ ਦਾ ਘਰ ਇੱਥੇ ਨੇੜੇ ਹੀ ਹੈ। ਚਲੋ ਜਾਂਦੇ-ਜਾਂਦੇ ਉਹਨਾਂ ਦਾ ਵੀ ਹਾਲ-ਚਾਲ ਪੁੱਛ ਚੱਲੀਏ।" ਜਦੋਂ ਅਸੀਂ ਜਾ ਕੇ ਉਹਨਾਂ ਦੇ ਘਰ ਦੀ ਘੰਟੀ ਵਜਾਈ ਤਾਂ ਅੱਗੋਂ ਬੇਦੀ ਜੀ ਨੇ ਹੀ ਦਰਵਾਜ਼ਾ ਖੋਲ੍ਹਿਆ। ਬੜੇ ਤਪਾਕ ਨਾਲ ਮਿਲੇ। ਰਾਜ਼ੀ-ਬਾਜ਼ੀ ਪੁੱਛੀ ਤੇ ਉਸੇ ਦੌਰਾਨ ਹੀ ਨੌਕਰ ਚਾਹ ਤੇ ਨਾਸ਼ਤਾ ਲੈ ਕੇ ਆ ਗਿਆ। ਚਾਹ ਪੀਂਦਿਆਂ ਤੇ ਗੱਲਾਂ ਕਰਦਿਆਂ ਹੋਇਆਂ ਸੁਖਬੀਰ ਜੀ ਨੇ ਕਿਹਾ, "ਬੇਦੀ ਸਾਹਿਬ, ਇਹ ਜਾਣ ਕੇ ਬੜੀ ਖੁਸ਼ੀ ਹੋਈ ਕਿ ਤੁਹਾਨੂੰ ਕਈ ਚੰਗੀਆਂ ਫਿਲਮਾਂ ਦੇ ਵਾਰਤਾਲਾਪ ਲਿਖਣ ਦਾ ਕੰਮ ਮਿਲਿਆ ਹੈ।" "ਹਾਂ ਅਜ-ਕਲ੍ਹ ਮੈਂ ਅੱਠਾਂ ਫਿਲਮਾਂ ਦੇ ਪ੍ਰੋਡਿਊਸਰਾਂ ਲਈ ਲਿਖ ਰਿਹਾ ਹਾਂ। ਤੇ ਮਹਿਸੂਸ ਕਰਦਾ ਹਾਂ, ਜਿਵੇਂ ਕਿਸੇ ਤੀਵੀਂ ਨੇ ਅੱਠ ਮਰਦ ਕੀਤੇ ਹੋਏ ਹੋਣ। ਫਿਲਮੀ ਦੁਨੀਆਂ ਇਕ ਕਿਸਮ ਦਾ ਚਕਲਾ ਹੈ, ਜਿਸ ਵਿਚ ਲੇਖਕ ਨੂੰ ਵੇਸਵਾ ਵਾਂਗ ਟਿਕਣਾ ਪੈਂਦਾ ਹੈ।" ਬੇਦੀ ਜੀ ਨੇ ਬੜੀ ਤਲਖੀ ਦੇ ਲਹਿਜ਼ੇ 'ਚ ਉੱਤਰ ਦਿੱਤਾ।

0-0-0

'ਗਰਮ ਕੋਟ' ਬੇਦੀ ਜੀ ਦੀਆਂ ਚੰਗੀਆਂ ਕਹਾਣੀਆਂ 'ਚ ਇਕ ਕਹਾਣੀ ਸੀ। ਇਸ ਕਹਾਣੀ 'ਤੇ ਫਿਲਮ ਬਣੀ ਸੀ। ਜਿਸ ਦੇ ਪਟ-ਕਥਾ ਤੇ ਵਾਰਤਾਲਾਪ ਬੇਦੀ ਜੀ ਨੇ ਹੀ ਲਿਖੇ ਸਨ। ਕੋਆਪਰੇਟਿਵ ਢੰਗ ਨਾਲ ਬਣਾਈ ਗਈ, ਉਹ ਬਹੁਤ ਵਧੀਆ ਫਿਲਮ ਮੰਨੀ ਗਈ। ਦਰਸ਼ਕਾਂ ਨੇ ਪਸੰਦ ਵੀ ਬਹੁਤ ਕੀਤੀ ਸੀ। ਉਸ ਪਿੱਛੋਂ ਉਸੇ ਕੋਆਪਰੇਟਿਵ ਯੂਨਿਟ ਵੱਲੋਂ ਇਕ ਹੋਰ ਫਿਲਮ ਦੀ ਯੋਜਨਾ ਬਣਾਈ ਗਈ। ਉਹ ਕਹਾਣੀ ਬੇਦੀ ਜੀ ਤੋਂ ਨਹੀਂ ਲਿਖਵਾਈ ਗਈ। ਲੇਖਕ ਦੀ ਥਾਂ ਬੇਦੀ ਨੂੰ ਉਸ ਫਿਲਮ ਦਾ ਪ੍ਰੋਡਿਊਸਰ ਬਣਾ ਦਿੱਤਾ ਗਿਆ। ਪ੍ਰੋਡਿਊਸਰ ਵੀ ਅਜਿਹਾ, ਜਿਸਨੂੰ ਕੁਝ ਪਤਾ ਨਹੀਂ ਸੀ ਕਿ ਫਿਲਮ ਕਿਸ ਤਰ੍ਹਾਂ ਬਣ ਰਹੀ ਹੈ। ਫਿਲਮ ਰਿਲੀਜ਼ ਹੋਈ ਤਾਂ ਬੁਰੀ ਤਰ੍ਹਾਂ ਫੇਲ੍ਹ ਹੋਈ। ਫਿਲਮ ਇੰਡਸਟਰੀ 'ਚ ਬੇਦੀ ਦਾ ਨਾਂ ਪ੍ਰੋਡਿਊਸਰ ਦੇ ਤੌਰ 'ਤੇ ਬਦਨਾਮ ਹੋਣੋਂ ਨਾ ਰਿਹਾ। ਫਿਲਮ ਦਾ ਨਾਂ ਸੀ 'ਲਾਲ ਬੱਤੀ'। ਉਸ ਫਿਲਮ ਬਾਰੇ ਬੇਦੀ ਜੀ ਦੇ ਮਨ 'ਚ ਬਹੁਤ ਤਲਖੀਆਂ ਸਨ। ਉਸ ਦਾ ਜ਼ਿਕਰ ਹੋਣ ਤੇ ਬੇਦੀ ਜੀ ਨੇ ਕਿਹਾ, "ਸੁਖਬੀਰ, ਮੇਰੀ ਇਕ ਵੀ ਨਹੀਂ ਸੁਣੀ ਗਈ। ਘੱਟੋ-ਘੱਟ ਮੇਰਾ ਇਕ ਸੁਝਾਅ ਮੰਨ ਲਿਆ ਹੁੰਦਾ, ਫਿਲਮ ਦਾ ਨਾਂ 'ਲਾਲ ਬੱਤੀ' ਦੀ ਥਾਂ 'ਹਰੀ ਬੱਤੀ' ਰੱਖ ਦਿੱਤਾ ਹੁੰਦਾ, ਤਦ ਫਿਲਮ ਕੁਝ ਤਾਂ ਚੱਲ ਜਾਂਦੀ। ਪਰ ਉਹ ਲਾਲ ਬੱਤੀ ਤਾਂ ਪ੍ਰੋਡਿਊਸਰ ਦੇ ਤੌਰ 'ਤੇ ਜਿਵੇਂ ਮੈਨੂੰ ਵਖਾਈ ਗਈ ਸੀ, ਕਿ ਮੈਂ ਭਵਿੱਖ 'ਚ ਫਿਲਮ ਬਣਾਉਣੀ ਬੰਦ ਕਰ ਦਿਆਂ।"

0-0-0

ਖਾਲਸਾ ਕਾਲਿਜ ਬੰਬਈ ਵਿਚ ਹਰ ਮਹੀਨੇ ਪੰਜਾਬੀ ਸਾਹਿਤ ਕੇਂਦਰ ਦੀਆਂ ਮੀਟਿੰਗਾਂ ਹੁੰਦੀਆਂ ਸਨ। ਇਹਨਾਂ ਮੀਟਿੰਗਾਂ 'ਚ ਸਾਰੇ ਪੰਜਾਬੀ ਲੇਖਕ ਆਉਂਦੇ ਹੁੰਦੇ ਸਨ। ਜਿਵੇਂ ਕਿ ਬੇਦੀ ਜੀ, ਬਲਰਾਜ ਸਾਹਨੀ ਜੀ, ਸੁਖਬੀਰ ਜੀ, ਪ੍ਰੀਤਮ ਬੇਲੀ, ਹਰਨਾਮ ਸਿੰਘ ਨਾਜ਼ ਤੇ ਹੋਰ ਕਈ। ਇਕ ਦਿਨ ਮੀਟਿੰਗ ਖਤਮ ਹੋਣ ਤੋਂ ਬਾਅਦ ਕੁਝ ਲੇਖਕ ਬੈਠੇ ਗੱਲਾਂ ਕਰ ਰਹੇ ਸਨ ਕਿ ਲਿਖਣਾ

ਕਿੰਨਾ ਔਖਾ ਹੈ। ਲੇਖਕ ਨੂੰ ਚੰਗਾ ਲਿਖਣ ਲਈ ਕਿੰਨਾ ਸੰਘਰਸ਼ ਕਰਨਾ ਪੈਂਦਾ ਹੈ, ਤੇ ਸਚਾਈ ਤਕ ਪਹੁੰਚਣ ਲਈ ਕਿਸ ਹੱਦ ਤਕ ਜੂਝਣਾ ਪੈਂਦਾ ਹੈ।

"ਪਰ ਸ਼ੁਰੂ-ਸ਼ੁਰੂ 'ਚ ਮੈਂ ਕਹਾਣੀਆਂ ਲਿਖਣੀਆਂ ਹਾਲੀ ਸ਼ੁਰੂ ਹੀ ਕੀਤੀਆਂ ਸਨ", ਬੇਦੀ ਜੀ ਨੇ ਦੱਸਿਆ। "ਤਾਂ ਉਹਨੀਂ ਦਿਨੀਂ ਇਸ ਗੱਲ ਦਾ ਏਨਾ ਅਹਿਸਾਸ ਨਹੀਂ ਸੀ। ਤੇ ਮੇਰੇ ਘਰ ਵਾਲਿਆਂ ਦੀ ਨਜ਼ਰ 'ਚ ਤਾਂ ਕਹਾਣੀ ਲਿਖਣਾ ਬਹੁਤ ਸੌਖਾ ਕੰਮ ਸੀ। ਉਹਨਾਂ ਦੀ ਨਜ਼ਰ 'ਚ ਇਹ ਝੂਠੀਆਂ ਤੇ ਮਨਘੜਤ ਗੱਲਾਂ ਲਿਖਣ ਵਾਲੀ ਗੱਲ ਸੀ।" ਉਹਨੀਂ ਦਿਨੀਂ ਇਕ ਵਾਰ ਉਹਨਾਂ ਦੇ ਤਾਏ ਨੇ ਪੁਛਿਆ, "ਤੂੰ ਵੱਡਾ ਹੋ ਕੇ ਕੀ ਕਰੇਂਗਾ?" "ਕਹਾਣੀਆਂ ਲਿਖਾਂਗਾ।" ਬੇਦੀ ਜੀ ਨੇ ਬੜੇ ਮਾਣ ਨਾਲ ਕਿਹਾ। "ਤਾਂ ਕੀ ਜ਼ਿੰਦਗੀ ਵਿਚ ਝੂਠ ਦੀ ਹੀ ਕਮਾਈ ਖਾਏਂਗਾ।" ਤਾਏ ਨੇ ਕਿਹਾ।

0-0-0

ਬੇਦੀ ਜੀ ਬਿੰਦਾਸ ਸਨ। ਉਹ ਕਿਸੇ ਦੀ ਵੀ ਪ੍ਰਵਾਹ ਨਹੀਂ ਕਰਦੇ ਸਨ। ਨਾ ਕਿਸੇ ਲੇਖਕ ਦੀ, ਨਾ ਪਾਠਕ ਦੀ, ਨਾ ਕਿਸੇ ਆਲੋਚਕ ਦੀ ਤੇ ਨਾ ਹੀ ਕਿਸੇ ਧਾਰਮਿਕ ਵਿਚਾਰਾਂ ਵਾਲੇ ਬੰਦੇ ਦੀ। ਉਹਨਾਂ ਦੀ ਰਚੀ ਹੋਈ ਰਚਨਾ ਬਾਰੇ ਲੋਕਾਂ ਦੇ ਕੀ ਵਿਚਾਰ ਹਨ, ਇਸ ਗੱਲ ਦੀ ਉਹਨਾਂ ਨੂੰ ਕੋਈ ਚਿੰਤਾ ਨਹੀਂ ਸੀ ਹੁੰਦੀ। ਉਹਨਾਂ ਨੂੰ ਵਿਸ਼ਵਾਸ ਸੀ ਕਿ ਉਹਨਾਂ ਨੇ ਜੋ ਲਿਖਿਆ ਹੈ, ਸੋਚ ਸਮਝ ਕੇ ਲਿਖਿਆ ਹੈ ਤੇ ਠੀਕ ਲਿਖਿਆ ਹੈ। ਉਹ ਕਹਿੰਦੇ ਹੁੰਦੇ ਸਨ "ਮੈਨੂੰ ਕਿਸੇ ਧਰਮ ਗ੍ਰੰਥ ਦੀ ਲੋੜ ਨਹੀਂ। ਇਹਨਾਂ ਛੁੱਟੜ ਕਿਤਾਬਾਂ ਤੋਂ ਵਧੀਆ ਤੇ ਮੈਂ ਆਪ ਲਿਖ ਸਕਦਾ ਹਾਂ।" ਉਹਨਾਂ ਦਾ ਕਹਿਣਾ ਸੀ, "ਰੱਬ ਮਨੁੱਖ ਬਣਾਉਣ ਦੀ ਉਜੱਡਤਾ ਕਰਦਾ ਹੈ, ਤਾਂ ਮੈਂ ਮਨੁੱਖ ਹੋ ਕੇ ਰੱਬ ਬਣਾਉਣ ਦੀ ਗ਼ਲਤੀ ਕਿਉਂ ਕਰਾਂ?"

ਕਈ ਸਿੱਖ ਉਹਨਾਂ ਦੀਆਂ ਕੁਰਹਿਤਾਂ (ਦਾੜ੍ਹੀ ਛਾਂਟਣੀ, ਸਿਗਰਟ ਪੀਣੀ ਤੇ ਜਰਦੇ ਵਾਲੇ ਪਾਣ ਖਾਣੇ) ਤੇ ਲਿਖਤਾਂ ਤੋਂ ਬਹੁਤ ਸਤੇ ਹੋਏ ਸਨ। ਇਕ ਦਿਨ ਬੰਬਈ ਦੇ ਕੁਝ ਪਤਵੰਤੇ ਸਿੱਖਾਂ ਨੇ ਉਹਨਾਂ ਦੇ ਘਰ ਆ ਕੇ ਇਹ ਮਸਲਾ ਖੜ੍ਹਾ ਕੀਤਾ ਤਾਂ ਉਹਨਾਂ ਨੇ ਸਹਿਜਤਾ ਨਾਲ ਪੁੱਛਿਆ, "ਸਿੱਖ ਕਿਸ ਨੇ ਸਾਜੇ ਸਨ?" "ਗੁਰੂ ਨਾਨਕ ਦੇਵ ਜੀ"- ਉੱਤਰ ਮਿਲਿਆ। "ਗੁਰੂ ਨਾਨਕ ਦੇਵ ਜੀ ਦੀ ਜਾਤ-ਗੋਤ ਕੀ ਸੀ?" ਬੇਦੀ ਦੱਸੇ ਜਾਣ 'ਤੇ ਬੇਦੀ ਜੀ ਮੁਸਕਰਾ ਕੇ ਬੋਲੇ, "ਮੇਰੇ ਤੇ ਨਾਂ ਨਾਲ ਹੀ ਬੇਦੀ ਲੱਗਾ ਹੋਇਆ ਹੈ। ਸਿੱਖੀ ਸਾਡਾ ਬੇਦੀਆਂ ਦੇ ਘਰ ਦਾ ਮਾਮਲਾ ਹੈ। ਤੁਸੀਂ ਕਿਉਂ ਦੁਖੀ ਹੁੰਦੇ ਹੋ?"

ਪ੍ਰੋ. ਪ੍ਰੀਤਮ ਸਿੰਘ ਜੀ ਜਦੋਂ ਬੰਬਈ ਆਏ ਤਾਂ ਸੁਖਬੀਰ ਜੀ ਨੂੰ ਨਾਲ ਲੈ ਕੇ, ਬੇਦੀ ਜੀ ਨੂੰ ਮਿਲਣ ਗਏ। ਗੱਲਾਂ-ਬਾਤਾਂ 'ਚ ਪ੍ਰੀਤਮ ਸਿੰਘ ਜੀ ਨੇ ਉਹਨਾਂ ਨੂੰ ਕਿਹਾ, "ਬੇਦੀ ਸਾਹਿਬ, ਪੰਜਾਬ ਦੇ ਲੋਕ ਤੁਹਾਨੂੰ ਬਹੁਤ ਯਾਦ ਕਰਦੇ ਹਨ, ਤੇ ਗਿਲਾ ਵੀ ਕਰਦੇ ਹਨ ਕਿ ਤੁਸਾਂ ਪੰਜਾਬੀ ਜ਼ੁਬਾਨ ਦੀ ਝੋਲੀ ਸੱਖਣੀ ਰਹਿਣ ਦਿੱਤੀ।" ਉਸ ਵਕਤ ਬੇਦੀ ਜੀ ਬਹੁਤ ਬੀਮਾਰ ਸਨ। ਬਹੁਤ ਕਮਜ਼ੋਰ ਸਨ। ਬੋਲਣਾ ਵੀ ਬੜਾ ਮੁਸ਼ਕਲ ਸੀ, ਫੇਰ ਵੀ ਬੜੀ ਹਿੰਮਤ ਕਰਕੇ ਬੋਲੇ, "ਪੰਜਾਬੀ ਇਸ ਗੱਲ 'ਤੇ ਫ਼ਖ਼ਰ ਨਹੀਂ ਕਰਦੇ ਕਿ ਉਹਨਾਂ ਦੇ ਇਕ ਪੁੱਤਰ ਨੇ ਉਰਦੂ ਦੀ ਸਰਜ਼ਮੀਨ 'ਤੇ ਕਿੰਨੀਆਂ ਮੱਲਾਂ ਮਾਰੀਆਂ ਹਨ।" ਉਹ ਜਾਣਦੇ ਸਨ ਕਿ ਉਰਦੂ ਜ਼ੁਬਾਨ ਵਿਚ ਉਹ ਬਹੁਤ ਉੱਚ-ਚੋਟੀ ਦੇ ਅਦੀਬ ਹਨ।

ਸੁਖਬੀਰ ਜੀ ਦੀ ਜਾਣ-ਪਹਿਚਾਣ ਤਾਂ ਬੇਦੀ ਜੀ ਨਾਲ ਬਹੁਤ ਪੁਰਾਣੀ ਸੀ। ਜਦੋਂ ਸੁਖਬੀਰ ਜੀ ਨੇ ਹਾਲੀ ਕਲਮ ਫੜੀ ਹੀ ਸੀ ਤਾਂ ਉਸ ਵਕਤ ਵੀ ਬੇਦੀ ਜੀ ਦਾ ਨਾਂ ਉਰਦੂ ਅਦੀਬਾਂ 'ਚ ਕਾਫ਼ੀ ਮਸ਼ਹੂਰ ਹੋ ਚੁੱਕਿਆ ਸੀ। ਦੋਨੋਂ ਬੰਬਈ ਦੇ ਵਾਸੀ ਹੋਣ ਕਰਕੇ, ਪੰਜਾਬੀ ਹੋਣ ਕਰਕੇ ਤੇ ਲੇਖਕ ਹੋਣ ਕਰਕੇ, ਜਲਦੀ ਹੀ ਇਕ ਦੂਜੇ ਦੇ ਨੇੜੇ ਆ ਗਏ।

ਬੰਬਈ ਦੇ ਨਵੇਂ ਜੰਮੇ ਪੰਜਾਬੀ ਲੇਖਕ ਇਕੱਠੇ ਹੋ ਕੇ ਮਹੀਨੇ 'ਚ ਇਕ ਵਾਰ ਮੀਟਿੰਗ ਕਰਦੇ ਹੁੰਦੇ ਸਨ। ਹਰ ਮਹੀਨੇ ਕੋਈ ਨਾ ਕੋਈ ਲੇਖਕ ਆਪਣੀ ਕਹਾਣੀ, ਕਵਿਤਾ ਜਾਂ ਕੋਈ ਵੀ ਰਚਨਾ ਸੁਣਾਂਦਾ ਹੁੰਦਾ ਸੀ। ਰਚਨਾ ਸੁਣਨ ਤੋਂ ਬਾਅਦ ਉਸ ਉੱਤੇ ਚਰਚਾ ਹੁੰਦੀ ਸੀ। "ਇਕ



ਵਾਰੀ ਕਹਾਣੀ ਸੁਣਾਉਣ ਦੀ ਵਾਰੀ ਮੇਰੀ ਸੀ", ਸੁਖਬੀਰ ਜੀ ਨੇ ਮੈਨੂੰ ਦੱਸਿਆ, "ਸਾਹਮਣੇ ਬੇਦੀ ਜੀ ਨੂੰ ਬੈਠਿਆ ਦੇਖ ਕੇ ਮੇਰੀ ਹਿੰਮਤ ਨਹੀਂ ਸੀ ਹੋ ਰਹੀ। ਹਿੰਮਤ ਕਰਕੇ ਮੈਂ ਕਹਾਣੀ ਸੁਣਾਉਣੀ ਸ਼ੁਰੂ ਕੀਤੀ। ਬਾਰ-ਬਾਰ ਮੈਂ ਬੇਦੀ ਜੀ ਦੇ ਮੂੰਹ ਵੱਲ ਦੇਖ ਰਿਹਾ ਸਾਂ। ਅੰਦਰੋ-ਅੰਦਰ ਸੋਚ ਰਿਹਾ ਸਾਂ ਕਿ ਪਤਾ ਨਹੀਂ ਕਿ ਬੇਦੀ ਸਾਹਿਬ ਹੁਣ ਕੀ ਕਹਿਣਗੇ? ਸ਼ੁਕਰ-ਸ਼ੁਕਰ ਕਰਕੇ ਕਹਾਣੀ ਖਤਮ ਹੋਈ। ਦੋ ਬਿੰਦ ਸਾਰੇ ਕਮਰੇ 'ਚ ਮੁਕੰਮਲ ਸ਼ਾਂਤੀ ਰਹੀ। ਪਰ ਮੇਰੇ ਲਈ ਉਹ ਦੋ ਬਿੰਦ ਬੜੀ ਲੰਬੀ ਇੰਤਜ਼ਾਰ ਦੇ ਹੋ ਗਏ। ਅੰਤ 'ਚ ਬੇਦੀ ਜੀ ਨੇ ਮੇਰੇ ਵੱਲ ਦੇਖਿਆ ਤੇ ਕਿਹਾ, 'ਕਹਾਣੀ ਚੰਗੀ ਹੈ, ਸਿਰਫ਼ ਆਖਰੀ ਲਾਈਨ ਕੱਟ ਦੇ, ਉਹਦੀ ਲੋੜ ਨਹੀਂ।' ਮੈਂ ਝੱਟ-ਪੱਟ ਪੈੱਨ ਫੜ ਕੇ ਆਖਰੀ ਲਾਈਨ 'ਤੇ ਲਕੀਰ ਮਾਰ ਦਿੱਤੀ।"

0-0-0

ਵਿਆਹ ਤੋਂ ਪਹਿਲੇ ਤਾਂ ਮੈਂ ਬੇਦੀ ਜੀ ਦੇ ਨਾਂ ਤੋਂ ਅਨਜਾਣ ਸਾਂ। 1955 'ਚ ਜਦੋਂ ਮੈਂ ਬੰਬਈ ਆਈ ਤਾਂ ਸੁਖਬੀਰ ਜੀ ਦਾ ਸਾਥ ਹੋਣ ਕਰਕੇ ਮੈਨੂੰ ਕਈ ਲੇਖਕਾਂ ਦੀ ਜਾਣ-ਪਹਿਚਾਣ ਹੋਈ ਜਿਵੇਂ ਕਿ ਰਾਜਿੰਦਰ ਸਿੰਘ ਬੇਦੀ, ਕਿਸ਼ਨ ਚੰਦਰ, ਖਵਾਜਾ ਅਹਿਮਦ ਅਬਾਸ, ਸਰਦਾਰ ਜਾਅਫ਼ਰੀ, ਬਲਰਾਜ ਸਾਹਨੀ ਤੇ ਹੋਰ ਕਈ। ਇਹਨਾਂ ਲੇਖਕਾਂ ਨੂੰ ਥੋੜ੍ਹਾ ਬਹੁਤ ਪੜ੍ਹਿਆ ਵੀ, ਮਿਲਣ ਦਾ ਮੌਕਾ ਵੀ ਮਿਲਿਆ। ਸਆਦਤ ਹਸਨ ਮੰਟੋ ਦਾ ਨਾਂ ਵੀ ਮੈਂ ਪਹਿਲੀ ਵਾਰ ਸੁਖਬੀਰ ਜੀ ਤੋਂ ਸੁਣਿਆ। ਉਹਨਾਂ ਨੂੰ ਦੇਖਿਆ ਨਹੀਂ ਕਿਉਂਕਿ ਉਹ 1947 'ਚ ਪਾਕਿਸਤਾਨ ਚਲੇ ਗਏ ਸਨ।

ਬਲਰਾਜ ਸਾਹਨੀ ਦੇ ਪੁੱਤਰ ਪ੍ਰੀਖਸ਼ਿਤ ਦੇ ਵਿਆਹ ਦੀ ਪਾਰਟੀ ਸੀ। ਇਸ ਪਾਰਟੀ 'ਚ ਫਿਲਮ ਸਟਾਰ ਕੋਈ ਨਹੀਂ ਸੀ। ਸਿਰਫ ਕੁਝ ਲੇਖਕ, ਕਲਾਕਾਰ ਤੇ ਉਹਨਾਂ ਦੇ ਆਪਣੇ ਨਜ਼ਦੀਕੀ ਰਿਸ਼ਤੇਦਾਰ ਸਨ। ਇਸ ਪਾਰਟੀ 'ਚ ਹੀ ਮੇਰੀ ਬੇਦੀ ਜੀ ਦੀ ਪਤਨੀ ਨਾਲ ਵੀ ਮੁਲਾਕਾਤ ਹੋਈ। ਬੇਦੀ ਜੀ ਦੀ ਪਤਨੀ ਬੜੀ ਸੁੰਦਰ ਤੇ ਹਸਮੁੱਖ ਸੀ। ਬੇਦੀ ਜੀ ਦੀ ਪਤਨੀ, ਹਰਨਾਮ ਸਿੰਘ ਨਾਜ਼ ਦੀ ਪਤਨੀ ਤੇ ਮੈਂ, ਅਸੀਂ ਇਕੋ ਹੀ ਮੇਜ਼ 'ਤੇ ਬੈਠੇ ਸਾਂ। ਇਕੱਠਿਆਂ ਨੇ ਖਾਣਾ ਖਾਧਾ ਤੇ ਗੱਲਾਂ-ਬਾਤਾਂ ਕੀਤੀਆਂ। ਦਸ ਕੁ ਵਜੇ ਮੈਂ ਸੋਚਿਆ ਕਿ ਸੁਖਬੀਰ ਜੀ ਨੂੰ ਪੁੱਛਾਂ ਕਿ ਘਰ ਕਦੋਂ ਜਾਣਾ ਹੈ? ਸੁਖਬੀਰ ਜੀ ਨੂੰ ਲੱਭਦੀ-ਲੱਭਦੀ ਮੈਂ ਇਕ ਕੋਨੇ ਵੱਲ ਪਹੁੰਚੀ ਤੇ ਦੇਖਿਆ ਕਿ ਬੇਦੀ ਜੀ ਇਕ ਵੱਡੇ ਦਰੱਖਤ ਦੇ ਸਹਾਰੇ ਖੜ੍ਹੇ ਸਨ। ਆਸ-ਪਾਸ ਕੁਝ ਹੋਰ ਬੰਦੇ ਵੀ ਖੜ੍ਹੇ ਸਨ। ਸਾਰਿਆਂ ਦੇ ਹੱਥਾਂ 'ਚ ਗਲਾਸ ਸਨ ਤੇ ਸਾਰੇ ਜ਼ੋਰ-ਜ਼ੋਰ ਦੀ ਹੱਸ ਰਹੇ ਸਨ। ਮੈਨੂੰ ਦੇਖ ਕੇ ਸੁਖਬੀਰ ਜੀ ਨੇ ਬੇਦੀ ਜੀ ਨਾਲ ਮਿਲਾਇਆ, "ਇਹ ਬੇਦੀ ਜੀ ਹਨ, ਤੇ ਬੇਦੀ ਜੀ ਇਹ ਮੇਰੀ ਪਤਨੀ ਜਸਬੀਰ।" ਅਸੀਂ ਦੋਨਾਂ ਨੇ ਇਕ ਦੂਜੇ ਨੂੰ 'ਸਤਿ ਸ੍ਰੀ ਅਕਾਲ' ਬੁਲਾਈ। ਬੇਦੀ ਜੀ ਨੂੰ ਮਿਲਣ ਦਾ ਇਹ ਮੇਰਾ ਪਹਿਲਾ ਮੌਕਾ ਸੀ।

0-0-0

ਬੇਦੀ ਜੀ ਨੂੰ ਆਪਣੀਆਂ ਲਿਖੀਆਂ ਹੋਈਆਂ ਰਚਨਾਵਾਂ, ਕਹਾਣੀਆਂ, ਨਾਵਲ ਤੇ ਫਿਲਮਾਂ ਉੱਤੇ ਕਈ ਇਨਾਮ-ਸਨਮਾਨ ਮਿਲੇ। ਉਹਨਾਂ ਦੀਆਂ ਲਿਖੀਆਂ ਹੋਈਆਂ ਰਚਨਾਵਾਂ ਦੇ ਕਈ ਦੂਜੀਆਂ ਭਾਸ਼ਾਵਾਂ 'ਚ ਅਨੁਵਾਦ ਵੀ ਕੀਤੇ ਗਏ। ਭਾਵੇਂ ਕਿ ਉਹਨਾਂ ਨੇ ਬਹੁਤ ਜ਼ਿਆਦਾ ਨਹੀਂ ਲਿਖਿਆ, ਪਰ ਜਿੰਨਾ ਵੀ ਲਿਖਿਆ ਹੈ, ਉਸਨੇ ਹੀ ਉਹਨਾਂ ਨੂੰ ਅਕਾਸ਼ ਦੀਆਂ ਉੱਚ ਬੁਲੰਦੀਆਂ ਤਕ ਪਹੁੰਚਾ ਦਿੱਤਾ।

ਰਾਜਿੰਦਰ ਸਿੰਘ ਬੇਦੀ ਨੂੰ ਉਹਨਾਂ ਦੇ ਨਾਵਲ 'ਇਕ ਚਾਦਰ ਅਧੋਰਾਣੀ' ਤੇ ਸਾਹਿਤ ਅਕਾਦਮੀ ਦਾ ਇਨਾਮ ਮਿਲਿਆ ਤਾਂ ਬੰਬਈ ਦੇ ਪੰਜਾਬੀ ਲੇਖਕਾਂ ਨੇ ਉਹਨਾਂ ਦੇ ਸਨਮਾਨ 'ਚ ਇਕ ਪਾਰਟੀ ਦਿੱਤੀ। ਇਸ ਪਾਰਟੀ 'ਚ ਹਿੰਦੀ ਤੇ ਉਰਦੂ ਦੇ ਕੁਝ ਪ੍ਰਸਿੱਧ ਲੇਖਕਾਂ ਨੂੰ ਵੀ ਸੱਦਿਆ ਗਿਆ। ਪਾਰਟੀ ਸ਼ੁਰੂ ਹੋਣ 'ਤੇ ਦੋ-ਤਿੰਨ ਸੱਜਣ ਬੋਲ ਚੁੱਕੇ ਤਾਂ 'ਨਵਭਾਰਤ ਟਾਇਮਜ਼' ਦੇ ਸੰਪਾਦਕ, ਮਹਾਂਵੀਰ ਅਧਿਕਾਰੀ ਨੂੰ ਕੁਝ ਕਹਿਣ ਲਈ ਆਖਿਆ ਗਿਆ। ਉਹਨਾਂ ਨੇ ਬੇਦੀ ਦੇ ਨਾਵਲ ਦੀ ਬੇਹੱਦ ਤਾਰੀਫ ਕੀਤੀ। ਤਾਰੀਫ ਕਰਦਿਆਂ ਉਹ ਬੜੇ ਜਜ਼ਬਾਤੀ ਬਣੇ

ਹੋਏ ਸਨ। ਤੇ ਕਈ ਪੱਖਾਂ ਤੋਂ ਨਾਵਲ ਨੂੰ ਵਾਰ-ਵਾਰ ਸਲਾਹ ਰਹੇ ਸਨ। ਪਰ ਉਹਨਾਂ ਦੀ ਤ੍ਰਿਪਤੀ ਨਹੀਂ ਸੀ ਹੋ ਰਹੀ। ਅਖੀਰ ਉਹਨਾਂ ਨੇ ਜਿਵੇਂ ਹਾਰ ਮੰਨਦਿਆਂ ਬੜੀ ਬੇਬਸੀ ਦੇ ਅੰਦਾਜ਼ 'ਚ ਬੇਦੀ ਜੀ ਨੂੰ ਮੁਖਾਤਿਬ ਹੁੰਦਿਆਂ ਕਿਹਾ, "ਸਰਦਾਰ ਸਾਹਿਬ, ਮੈਂ ਤੁਹਾਡੀ ਤਾਰੀਫ਼ ਨਹੀਂ ਕਰ ਸਕਦਾ।" ਉਸੇ ਵੇਲੇ ਬੇਦੀ ਜੀ ਨੇ ਉਠਦਿਆਂ ਬੜੇ ਖਲੂਸ ਨਾਲ ਕਿਹਾ, "ਮੈਂ ਤੁਹਾਡਾ ਧੰਨਵਾਦੀ ਹਾਂ। ਪਰ ਮੈਂ ਵੀ ਹੋਰ ਤਾਰੀਫ਼ ਨਹੀਂ ਸੁਣ ਸਕਦਾ।" ਸਾਰੇ ਜਣੇ ਬੜੀ ਖੁਲ੍ਹਦਿਲੀ ਨਾਲ ਹੱਸੇ। ਇਹ ਸੁਣ ਕੇ ਮਹਾਂਵੀਰ ਅਧਿਕਾਰੀ ਕੁਝ ਛਟਪਟਾਏ ਪਰ ਫੇਰ ਉਸੇ ਜਜ਼ਬਾਤੀ ਰੌਂਅ 'ਚ ਹੋਰ ਤਾਰੀਫ ਕਰਨ ਲੱਗੇ। ਫੇਰ ਕੁਝ ਗੱਲ ਕਹਿਣ ਲੱਗਿਆਂ, ਪਾਰਟੀ 'ਚ ਬੈਠੇ ਬੰਦਿਆਂ ਵੱਲ ਦੇਖ ਕੇ ਕਿਹਾ, "ਦਰਅਸਲ ਇੱਥੇ ਏਨੇ ਸਰਦਾਰ ਬੈਠੇ ਹੋਏ ਹਨ ਕਿ ...।" ਬੇਦੀ ਨੇ ਫੇਰ ਕਿਹਾ, "ਮੈਂ ਇਕੱਲਾ ਸਰਦਾਰ ਹੀ ਕਾਫ਼ੀ ਹਾਂ।" ਇਸ 'ਤੇ ਫੇਰ ਹਾਸਾ ਗੂੰਜਿਆ।

ਕਨ੍ਹਈਆ ਲਾਲ ਨੰਦਨ ਬੋਲਣ ਲਈ ਉਠੇ ਤਾਂ ਉਹਨਾਂ ਨੇ ਕਿਹਾ, "ਬੇਦੀ ਜੀ ਦੇ ਨਾਵਲ ਬਾਰੇ ਬਹੁਤ ਕੁਝ ਕਿਹਾ ਜਾ ਚੁੱਕਾ ਹੈ। ਮੈਂ ਉਹਨਾਂ ਦੀ ਸ਼ਖ਼ਸੀਅਤ ਬਾਰੇ ਦੋ-ਚਾਰ ਗੱਲਾਂ ਕਰਾਂਗਾ।" ਕੁਝ ਗੱਲਾਂ ਦੱਸਣ ਪਿਛੋਂ ਨੰਦਨ ਨੇ ਕਿਹਾ, "ਨਾਵਲ 'ਏਕ ਚਾਦਰ ਮੈਲੀ ਸੀ' ਦੇ ਲੇਖਕ ਬਾਰੇ ਮੈਂ ਇਹ ਹੀ ਕਹਾਂਗਾ, 'ਇਕ ਚਿਹਰਾ ਧੋਤਾ ਹੋਇਆ'।" ਮਗਰੋਂ ਸੁਖਬੀਰ ਜੀ ਨੇ ਬੇਦੀ ਜੀ ਨੂੰ ਮਜ਼ਾਕ 'ਚ ਪੁੱਛਿਆ, "ਇਹ ਜੋ ਧੋਤਾ ਹੋਇਆ ਤੁਹਾਡਾ ਚਿਹਰਾ ਹੈ, ਇਸ ਲਈ ਕਿਹੜਾ ਸਾਬਣ ਵਰਤਦੇ ਹੋ? ਲੈਕਮੇਂ, ਹਮਾਮ ਜਾਂ ਰੈਕਸੋਨਾ ਜਾਂ ਘਰ ਦਾ ਬਣਿਆ ਹੋਇਆ ਕੋਈ ਸਾਬਣ?" ਬੇਦੀ ਜੀ ਅੱਗੋਂ ਸਿਰਫ ਮੁਸਕਰਾਏ ਤੇ ਉਹਨਾਂ ਦੀ ਮੁਸਕਰਾਹਟ ਨੇ ਜਿਵੇਂ ਕਿਹਾ, "ਕਿ ਹੁਣ ਮੈਨੂੰ ਇਹ ਦੱਸਣਾ ਪਏਗਾ।"

ਇਕ ਵਾਰ ਬੇਦੀ ਜੀ ਨੇ ਆਪਣੀ ਤੰਗੀ-ਤੁਰਸ਼ੀ ਤੇ ਨੱਠ-ਭੱਜ ਦੇ ਦਿਨਾਂ ਦਾ ਜ਼ਿਕਰ ਕਰਦੇ ਹੋਇਆਂ ਦੱਸਿਆ, "ਜਦ ਮੇਰੀ ਧੀ ਦਾ ਵਿਆਹ ਸੀ ਤਦ ਮੇਰੇ ਕੋਲ ਫੁੱਟੀ ਕੌਡੀ ਵੀ ਨਹੀਂ ਸੀ। ਬੜਾ ਬੇਚੈਨ ਸਾਂ ਕਿ ਕੀ ਕਰਾਂ? ਪਰ ਅਦਬੀ ਹਲਕਿਆਂ 'ਚ ਇੱਜ਼ਤ ਬੜੀ ਬਣੀ ਹੋਈ ਸੀ। ਜੋ ਅਦੀਬ ਤੇ ਅਦਬ ਦੀ ਕਦਰ ਕਰਨ ਵਾਲੇ, ਇੱਥੇ ਪਹਿਲਾਂ ਆ ਕੇ ਵਸੇ ਹੋਏ ਸਨ, ਉਹ ਹੀ ਕੰਮ ਆਏ। ਕੋਈ ਕੁਝ ਲੈ ਕੇ ਆਇਆ ਤੇ ਕੋਈ ਕੁਝ। ਮਜਰੂਹ ਸੁਲਤਾਨਪੁਰੀ ਤੇ ਉਹਨਾਂ ਦੀ ਬੇਗ਼ਮ ਨੇ ਗਹਿਣਿਆਂ ਦਾ ਪੂਰਾ ਸੈੱਟ ਲਿਆ ਕੇ ਦਿੱਤਾ। ਵਿਆਹ ਹੋ ਗਿਆ ਤੇ ਅਸੀਂ ਸੁਰਖ਼ਰੂ ਹੋਏ।"

ਫੇਰ ਤਾਂ ਹੌਲੀ-ਹੌਲੀ ਬੇਦੀ ਜੀ ਦੀ ਗੱਡੀ ਚੱਲਣ ਲਗ ਪਈ। ਕਈ ਫਿਲਮਾਂ ਦੇ ਸੰਵਾਦ ਲਿਖਣ ਦਾ ਕੰਮ ਉਹਨਾਂ ਨੂੰ ਮਿਲਣ ਲੱਗ ਪਿਆ। ਉਹ ਫਿਲਮਾਂ ਦੇ ਵਾਰਤਾਲਾਪ ਤੇ ਚਿਤਰ ਪਟ-ਕਥਾ ਲਿਖਣ ਲਈ ਕਾਫੀ ਮਸ਼ਹੂਰ ਹੋ ਗਏ। ਉਹਨਾਂ ਨੂੰ ਆਮਦਨੀ ਵੀ ਚੰਗੀ ਹੋਣ ਲੱਗ ਪਈ। ਸੋਹਰਾਬ ਮੋਦੀ ਦੀ ਫਿਲਮ 'ਮਿਰਜ਼ਾ ਗ਼ਾਲਿਬ' ਦੇ ਵਾਰਤਾਲਾਪ ਬੇਦੀ ਜੀ ਨੇ ਹੀ ਲਿਖੇ ਸਨ। ਮਿਰਜ਼ਾ ਗ਼ਾਲਿਬ ਦੀ ਕਹਾਣੀ ਸਆਦਤ ਹਸਨ ਮੰਟੋ ਦੀ ਸੀ।

ਬੇਦੀ ਜੀ ਨੇ ਕਈ ਰਚਨਾਤਮਕ ਕਹਾਣੀਆਂ ਲਿਖੀਆਂ। ਉਹ ਚਾਹੁੰਦੇ ਸਨ ਕਿ ਕਿਸੇ ਦੇ ਅਧੀਨ ਨਾ ਹੋ ਕੇ ਖੁਦ ਆਪਣੀਆਂ ਕਹਾਣੀਆਂ ਦੀਆਂ ਫਿਲਮਾਂ ਬਣਾਉਣ। ਸੋ ਉਹਨਾਂ ਨੇ 'ਗਰਮ ਕੋਟ', 'ਰੰਗੋਲੀ', 'ਦਸਤਕ' ਤੇ 'ਫਾਗੁਣ' ਫਿਲਮਾਂ ਆਪ ਪ੍ਰੋਡਿਊਸ ਕੀਤੀਆਂ। 'ਗਰਮ ਕੋਟ' ਤੇ 'ਦਸਤਕ' ਲੋਕਾਂ ਨੂੰ ਪਸੰਦ ਆਈਆਂ। ਇਹ ਫਿਲਮਾਂ ਬਹੁਤ ਖਰਚਾ ਵੀ ਕੱਢ ਗਈਆਂ। ਪਰ 'ਫਾਗੁਣ' ਦੀ ਨਾਕਾਮੀ ਨੇ ਬੇਦੀ ਜੀ 'ਤੇ ਲੱਖਾਂ ਰੁਪਿਆ ਦਾ ਕਰਜ਼ਾ ਚੜ੍ਹਾ ਦਿੱਤਾ। ਇਸ ਕਰਜ਼ੇ ਦੇ ਬੋਝ ਥੱਲੇ ਇੰਨੀ ਬੁਰੀ ਤਰ੍ਹਾਂ ਦੱਬੇ ਕਿ ਮੁੜ ਕੇ ਖੜ੍ਹੇ ਨਾ ਹੋ ਸਕੇ।

ਬੇਦੀ ਜੀ ਦਾ ਵੱਡਾ ਪੁੱਤਰ ਨਰਿੰਦਰ ਵੀ ਫਿਲਮਾਂ ਦੇ ਕੰਮ 'ਚ ਆ ਗਿਆ। ਉਸਨੇ ਡਾਇਰੈਕਸ਼ਨ ਤੇ ਪ੍ਰੋਡਕਸ਼ਨ ਦਾ ਕੰਮ ਕੀਤਾ। ਉਹ ਵਣਜੀ ਫਿਲਮਾਂ ਬਣਾਉਂਦਾ। ਉਸਦੀ ਫਿਲਮ ਟਿਕਟ-ਖਿੜਕੀ 'ਤੇ ਸਫਲ ਹੋ ਜਾਂਦੀ। ਉਸ ਦੀ ਸਫਲਤਾ 'ਚ ਸਭ ਤੋਂ ਵੱਡਾ ਹੱਥ ਉਸਦੇ ਇਸ ਅਸੂਲ ਦਾ ਸੀ ਕਿ ਪੈਸੇ ਕਮਾਉਣ ਤੋਂ ਬਿਨਾਂ ਬੰਦੇ ਦਾ ਕੋਈ ਅਸੂਲ ਨਹੀਂ ਹੋਣਾ ਚਾਹੀਦਾ। ਪਰ ਇਸ



ਦੇ ਉਲਟ ਬੇਦੀ ਜੀ ਸਿਰਫ ਇਹ ਚਾਹੁੰਦੇ ਸਨ, ਕਿ ਉਨ੍ਹਾਂ ਆਪਣੇ ਮਿਆਰ ਦੇ ਅਨੁਸਾਰ ਜੋ ਲਿਖਿਆ ਹੈ, ਉਸਨੂੰ ਫਿਲਮੀ ਪਰਦੇ ਤੇ ਉਸੇ ਕਲਾਤਮਕ ਰੂਪ 'ਚ ਸਾਕਾਰ ਕਰਨ। ਪਿਤਾ ਕਲਾਵੰਤ ਫਿਲਮ ਬਣਾਉਂਦਾ, ਉਹ ਟਿਕਟ ਖਿੜਕੀ 'ਤੇ ਫੇਲ੍ਹ ਹੋ ਜਾਂਦੀ। ਪੁੱਤਰ ਪੁੱਛਦਾ, "ਕੀ ਖੱਟਿਆ ਸਿਵਾਏ ਪਰੇਸ਼ਾਨੀ ਦੇ?" ਪੁੱਤਰ ਵਣਜੀ ਫਿਲਮਾਂ ਬਣਾਉਂਦਾ, ਉਹ ਟਿਕਟ-ਖਿੜਕੀ 'ਤੇ ਸਫਲ ਹੋ ਜਾਂਦੀ, ਤਾਂ ਪਿਤਾ ਪੁੱਛਦਾ, "ਕੀ ਖੱਟਿਆ, ਸਿਵਾਏ ਪੈਸੇ ਦੇ?"

ਪਿਉ ਪੁੱਤਰ 'ਚ ਪਿਆਰ ਹੋਣਾ ਤਾਂ ਸੁਭਾਵਕ ਸੀ। ਪਰ ਵਿਚਾਰਾਂ ਦੀ ਸਮਾਨਤਾ ਬਿਲਕੁਲ ਨਹੀਂ ਸੀ। ਦੋਨੋਂ ਪਿਉ-ਪੁੱਤਰ 'ਚ ਇਹ ਬਹੁਤ ਵੱਡਾ ਪਾੜਾ ਸੀ।

0-0-0

ਬੇਦੀ ਜੀ ਨੂੰ ਆਪਣੀ ਜ਼ਿੰਦਗੀ ਵਿਚ ਕਈ ਸਦਮੇ ਬਰਦਾਸ਼ਤ ਕਰਨੇ ਪਏ। ਪਹਿਲੀ ਸੱਟ ਉਹਨਾਂ ਨੂੰ ਆਪਣੀ ਪਤਨੀ ਦੀ ਮੌਤ ਕਰਕੇ ਸਹਿਣੀ ਪਈ। ਪਤਨੀ ਦੀ ਮੌਤ ਨੇ ਬੇਦੀ ਜੀ ਦੀ ਜ਼ਿੰਦਗੀ ਤਹਿਸ-ਨਹਿਸ ਕਰ ਦਿੱਤੀ। ਜਦੋਂ ਸਾਨੂੰ ਪਤਾ ਲੱਗਾ ਤਾਂ ਸੁਖਬੀਰ ਜੀ ਤੇ ਮੈਂ ਉਹਨਾਂ ਦੇ ਘਰ ਗਏ। ਦਰਵਾਜ਼ਾ ਖੁੱਲ੍ਹਾ ਸੀ। ਬੇਦੀ ਜੀ ਦੇ ਪਾਸ ਹੋਰ ਵੀ ਕਈ ਸੱਜਣ ਆਏ ਹੋਏ ਸਨ। ਅਸੀਂ ਵੀ ਚੁੱਪ ਕਰ ਕੇ ਉਨ੍ਹਾਂ ਦੇ ਲਾਗੇ ਬੈਠ ਗਏ। ਹੌਲੀ-ਹੌਲੀ ਸਾਰੇ ਬੰਦੇ ਅਫਸੋਸ ਕਰਕੇ ਚਲੇ ਗਏ। ਹੁਣ ਸੁਖਬੀਰ ਜੀ ਤੇ ਮੈਂ ਹੀ ਸਾਂ। ਸੁਖਬੀਰ ਜੀ ਹੌਲ਼ੀ ਜਿਹੇ ਉੱਠੇ ਤੇ ਬੇਦੀ ਜੀ ਦੇ ਪਾਸ ਬੈਠ ਗਏ। ਬੇਦੀ ਜੀ ਵੀ ਗੁੰਮ-ਸੁੰਮ ਬੈਠੇ ਸਨ ਤੇ ਸਾਡੇ ਮੂੰਹ 'ਚੋਂ ਵੀ ਕੋਈ ਸ਼ਬਦ ਨਹੀਂ ਨਿਕਲ ਰਿਹਾ ਸੀ। ਸੁਖਬੀਰ ਜੀ ਨੇ ਹੌਲੀ ਜਿਹੀ ਬੇਦੀ ਜੀ ਦਾ ਹੱਥ ਫੜਿਆ। ਹੱਥ ਫੜਨ ਦੀ ਦੇਰ ਸੀ ਕਿ ਬੇਦੀ ਜੀ ਭੁੱਬਾਂ ਮਾਰ-ਮਾਰ ਕੇ ਰੋਣ ਲੱਗ ਪਏ। ਹੁਣ ਹਾਲਤ ਇਹ ਸੀ ਕਿ ਸਾਡੇ ਮੂੰਹੋਂ ਵੀ ਕੋਈ ਗੱਲ ਨਹੀਂ ਨਿਕਲ ਰਹੀ ਸੀ। ਅਸੀਂ ਤਿੰਨੇ ਚੁੱਪ ਸਾਂ, ਤੇ ਤਿੰਨੇ ਰੋ ਰਹੇ ਸਾਂ।

ਕੁਝ ਬਿੰਦ ਇਹੋ ਹਾਲਤ ਰਹੀ। ਫੇਰ ਬੇਦੀ ਜੀ ਨੇ ਕਿਹਾ, "ਸੁਖਬੀਰ ਮੈਨੂੰ ਆਪਣੇ ਹੀ ਗ਼ਮ ਦੀ ਹੈਰਾਨੀ ਹੋ ਰਹੀ ਹੈ। ਮੈਨੂੰ ਪਤਾ ਨਹੀਂ ਲੱਗਦਾ ਕਿ ਹੁਣ ਮੈਂ ਕੀ ਕਰਾਂ? ਇਹ ਘਰ ਹੁਣ ਰਹਿਣ ਦੇ ਕਾਬਲ ਨਹੀਂ ਰਿਹਾ। ਇੱਥੇ ਹੁਣ ਕੁਝ ਵੀ ਨਹੀਂ, ਜੋ ਮੈਨੂੰ ਲਿਖਣ ਲਈ ਉਕਸਾਵੇ।"

0-0-0

23.9-71 ਨੂੰ ਬੇਦੀ ਜੀ ਦੀ ਚਿੱਠੀ ਸੁਖਬੀਰ ਜੀ ਨੂੰ ਆਈ।

ਸੁਖਬੀਰ ਜੀ, ਯਾਰ ਮੈਂ ਤੁਹਾਡਾ 'ਬਦਲਾ' ਕਿਸ ਜੁਗ ਵਿਚ ਚੁਕਾਵਾਂਗਾ। ਤੁਸੀਂ ਹਰ ਵੇਲੇ, ਹਰ ਮੋੜ 'ਤੇ ਮੇਰੀ ਪਿਠ ਠੋਕੀ ਹੈ...। ਇਹ ਸਭ ਕਰਨ ਦੇ ਬਾਅਦ ਵੀ ਮੈਂ ਦੁਖੀ ਹਾਂ। ਇੰਝ ਜਾਪਦਾ ਹੈ ਕਿ ਮੈਂ ਓਦੋਂ ਹੀ ਸੁਖੀ ਹੁੰਦਾ ਹਾਂ ਜਦ ਦੁਖੀ ਹੋਵਾਂ।

ਵਰਸੋਵਾ ਦਾ ਸਮੁੰਦਰ ਕੁਝ ਨੇੜੇ ਨਹੀਂ ਆ ਗਿਆ?

ਤੁਹਾਡਾ, ਬੇਦੀ

0-0-0

ਪਤਨੀ ਦੇ ਵਿਛੋੜੇ ਗ਼ਮ ਤੋਂ ਹਾਲੀ ਬੇਦੀ ਜੀ ਸੰਭਲੇ ਵੀ ਨਹੀਂ ਸਨ ਕਿ ਉਹਨਾਂ ਦਾ ਚਾਲੀ ਸਾਲਾ ਜਵਾਨ ਪੁੱਤਰ ਨਰਿੰਦਰ, ਜਿਸਨੇ ਫਿਲਮ ਇੰਡਸਟਰੀ 'ਚ ਚੰਗਾ ਨਾਂ ਤੇ ਪੈਸਾ ਕਮਾਇਆ ਸੀ, ਅਚਾਨਕ ਤੁਰਦਾ ਬਣਿਆ। ਉਸਦੀ ਮੌਤ ਨੇ ਬੇਦੀ ਜੀ ਦੀ ਕਮਰ ਬੁਰੀ ਤਰ੍ਹਾਂ ਤੋੜ ਕੇ ਰੱਖ ਦਿੱਤੀ। ਪੁੱਤਰ ਦੀ ਮੌਤ ਤੇ ਬੇਦੀ ਜੀ ਨੇ ਗਿਲਾ ਕੀਤਾ, "ਮੌਤ ਮੂਰਖ ਹੈ, ਉਹ ਆਈ ਤੇ ਗ਼ਲਤ ਬੰਦੇ ਨੂੰ ਲੈ ਗਈ।"

ਬੇਦੀ ਜੀ ਨੂੰ ਕਈ ਦੁੱਖ ਝੱਲਣੇ ਪਏ। ਉਹਨਾਂ ਦੀ ਮਾਲੀ ਹਾਲਤ ਤਾਂ ਪਹਿਲੇ ਹੀ ਕਮਜ਼ੋਰ ਹੋ ਚੁੱਕੀ ਸੀ। ਕਰਜ਼ੇ ਦੇ ਬੋਝ ਨੇ ਉਹਨਾਂ ਨੂੰ ਨਕਾਰਾ ਤੇ ਦਿਮਾਗ਼ੀ ਤੌਰ 'ਤੇ ਵੀ ਅਪੰਗ ਕਰ ਕੇ ਰੱਖ ਦਿੱਤਾ। ਦੋ-ਤਿੰਨ ਵਾਰ ਉਹਨਾਂ 'ਤੇ ਲਕਵੇ ਦੇ ਹਮਲੇ ਹੋਏ। ਇਸ ਬੀਮਾਰੀ ਨੇ ਤਾਂ ਉਹਨਾਂ ਦਾ ਹਾਸਾ-ਮਖੌਲ ਸਭ ਖਤਮ ਕਰ ਦਿੱਤਾ। ਬੋਲਣਾ ਤੇ ਹੱਸਣਾ ਤਾਂ ਜਿਵੇਂ ਉਹ ਬਿਲਕੁਲ ਭੁੱਲ ਗਏ ਸਨ।

ਹੁਣ ਉਹ ਬੇਬਸ ਸਨ। ਉਹਨਾਂ ਦੇ ਜਿਸਮ ਦਾ ਅੱਧਾ ਅੰਗ ਨਕਾਰਾ ਹੋ ਚੁੱਕਾ ਸੀ। ਇਸ ਦੁੱਖ ਦੇ ਸਮੇਂ, ਉਹਨਾਂ ਦੀ ਨੂੰਹ, ਨਰਿੰਦਰ ਦੀ ਪਤਨੀ ਨੇ ਬੜੀ ਹਿੰਮਤ ਨਾਲ, ਧੀਆਂ ਦੀ ਤਰ੍ਹਾਂ ਉਹਨਾਂ ਦੀ ਰੱਜਵੀਂ ਸੇਵਾ ਕੀਤੀ।

0-0-0

ਚਾਰ ਪੰਜ ਸਾਲ ਬੇਦੀ ਜੀ ਬੀਮਾਰ ਰਹੇ। ਸੁਖਬੀਰ ਜੀ ਅਕਸਰ ਬੇਦੀ ਜੀ ਨੂੰ ਦੇਖਣ ਜਾਂਦੇ ਹੁੰਦੇ ਸਨ। ਉਹਨਾਂ ਪਾਸੋਂ ਬੇਦੀ ਜੀ ਦੀ ਹਾਲਤ ਦਾ ਪਤਾ ਲਗਦਾ ਰਹਿੰਦਾ ਸੀ।

1.9.1983 ਦੇ ਸਵੇਰੇ ਨੌਂ ਕੁ ਵਜੇ ਸਾਡੇ ਘਰ ਘੰਟੀ ਵੱਜੀ। ਦਰਵਾਜ਼ਾ ਖੁੱਲ੍ਹਾ ਹੀ ਸੀ। ਮੈਂ ਚੌਂਕੇ 'ਚ ਕੰਮ ਕਰ ਰਹੀ ਸਾਂ। ਬਾਹਰ ਜਾ ਕੇ ਦੇਖਿਆ, ਇਕ ਜਵਾਨ ਕੁੜੀ ਦਰਵਾਜ਼ੇ 'ਤੇ ਖੜ੍ਹੀ ਸੀ। "ਆਓ ਤੁਸੀਂ ਕਿਸਨੂੰ ਮਿਲਣਾ ਹੈ?" ਮੈਂ ਪੁੱਛਿਆ। "ਕੀ ਸੁਖਬੀਰ ਜੀ ਘਰ ਹਨ?" ਉਸਨੇ ਅੱਗੋਂ ਸਵਾਲ ਕੀਤਾ। "ਹਾਂ ਜੀ, ਹਨ।" ਮੈਂ ਉੱਤਰ ਦੇ ਕੇ ਸੁਖਬੀਰ ਜੀ ਨੂੰ ਆਵਾਜ਼ ਮਾਰੀ। ਸੁਖਬੀਰ ਜੀ ਆਏ ਤਾਂ ਉਸਨੇ ਉਹਨਾਂ ਨੂੰ ਦੱਸਿਆ ਕਿ ਬੇਦੀ ਜੀ ਹੇਠਾਂ ਗੱਡੀ 'ਚ ਹਨ। ਸੁਖਬੀਰ ਜੀ ਹੇਠਾਂ ਗਏ ਤੇ ਬੇਦੀ ਜੀ ਨੂੰ ਲੈ ਕੇ ਉਪਰ ਆ ਗਏ। ਬੇਦੀ ਜੀ ਨੂੰ ਇਕ ਪਾਸੇ ਤੋਂ ਸੁਖਬੀਰ ਜੀ ਨੇ ਫੜਿਆ ਹੋਇਆ ਸੀ, ਦੂਜੇ ਪਾਸੇ ਤੋਂ ਡਰਾਈਵਰ ਨੇ। ਬੇਦੀ ਜੀ ਨੂੰ ਇਸ ਹਾਲਤ 'ਚ ਦੇਖ ਕੇ ਮੇਰੀਆਂ ਅੱਖਾਂ ਭਰ ਆਈਆਂ।

ਸੁਖਬੀਰ ਜੀ ਨੇ ਮੈਨੂੰ ਦੱਸਿਆ, "ਇਹ ਬੇਦੀ ਜੀ ਦੀ ਨੂੰਹ ਨਰਿੰਦਰ ਦੀ ਪਤਨੀ ਹੈ।" ਮੈਂ ਉਹਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਚੌਂਕੇ 'ਚੋਂ ਪਾਣੀ ਲੈਣ ਚਲੀ ਗਈ। ਬੇਦੀ ਜੀ ਦੀ ਨੂੰਹ ਵੀ ਮੇਰੇ ਪਿੱਛੇ ਆ ਗਈ। "ਅੱਜ ਬੇਦੀ ਜੀ ਦਾ ਜਨਮ ਦਿਨ ਹੈ। ਮੈਂ ਇਹਨਾਂ ਨੂੰ ਤੁਹਾਡੇ ਘਰ ਇਸ ਲਈ ਲਿਆਈ ਹਾਂ ਕਿ ਸੁਖਬੀਰ ਜੀ ਨੂੰ ਮਿਲ ਕੇ ਡੈਡੀ ਜੀ ਨੂੰ ਚੰਗਾ ਲੱਗੇਗਾ।" "ਤੁਸੀਂ ਬਹੁਤ ਚੰਗਾ ਕੀਤਾ।" ਮੈਂ ਉਹਨਾਂ ਨੂੰ ਕਿਹਾ।

31 ਅਗਸਤ, ਸਾਡੇ ਪੁੱਤਰ ਨਵਰਾਜ ਦਾ ਜਨਮ ਦਿਨ ਹੁੰਦਾ ਹੈ। ਸੋ ਕੁਦਰਤੀ ਉਸ ਦਿਨ ਸਾਡੇ ਘਰ ਗੁਲਦਸਤੇ ਵੀ ਸਨ, ਮਿਠਾਈ ਤੇ ਕੇਕ ਵੀ। ਮੈਂ ਉਹਨਾਂ ਫੁੱਲਾਂ 'ਚੋਂ ਚੰਗਾ ਜਿਹਾ ਗੁਲਾਬ ਦਾ ਫੁੱਲ ਕੱਢਿਆ। ਪਲੇਟ 'ਚ ਕੇਕ ਰੱਖਿਆ ਤੇ ਕਮਰੇ 'ਚ ਜਾ ਕੇ ਬੇਦੀ ਜੀ ਅੱਗੇ ਮੇਜ਼ 'ਤੇ ਰੱਖ ਦਿੱਤਾ। ਸੁਖਬੀਰ ਜੀ ਨੇ ਗੁਲਾਬ ਦੇ ਫੁੱਲ ਨੂੰ ਚੁੱਕ ਕੇ ਬੇਦੀ ਜੀ ਦੇ ਹੱਥ ਫੜਾ ਕੇ, "ਬੇਦੀ ਸਾਹਿਬ ਜਨਮ ਦਿਨ ਮੁਬਾਰਕ" ਕਿਹਾ, ਤੇ ਨਾਲ ਹੀ ਕੇਕ ਦਾ ਇਕ ਛੋਟਾ ਜਿਹਾ ਟੁਕੜਾ ਉਹਨਾਂ ਦੇ ਮੂੰਹ 'ਚ ਪਾਇਆ।

ਬੇਦੀ ਜੀ, ਗਿੱਚੀ ਸੁੱਟੀ, ਇਕ ਬੁੱਤ ਦੀ ਤਰ੍ਹਾਂ ਚੁੱਪ-ਚਾਪ ਬੈਠੇ ਸਨ। ਸਿਰਫ ਉਹਨਾਂ ਦੀਆਂ ਅੱਖਾਂ 'ਚ ਅਥਰੂ ਵਗ ਰਹੇ ਸਨ।

ਮੈਂ ਪਾਸ ਖੜ੍ਹੀ ਸੋਚ ਰਹੀ ਸਾਂ ਕਿ ਕੀ ਇਹ ਉਹੋ ਮਹਾਂਪੁਰਸ਼ ਹੈ ਜਿਸਦੀ ਸਾਰੇ ਸੰਸਾਰ 'ਚ ਚਰਚਾ ਹੈ। ਪਰ ਅੱਜ ਆਪ ਕਿੰਨਾ ਨਿਢਾਲ ਤੇ ਬੇਆਸਰਾ ਹੋ ਕੇ ਬੈਠਾ ਹੈ ...!

0-0-0

ਇਸ ਮਹਾਂਰਥੀ ਨੇ ਆਪਣਾ ਸਾਰਾ ਜੀਵਨ ਪੀੜ-ਪਰੁੰਦਿਆਂ, ਦੁੱਖ ਸਹਿੰਦਿਆਂ, ਮੁਸੀਬਤਾਂ ਤੇ ਸਦਮਿਆਂ ਨੂੰ ਝਲਦਿਆਂ, ਬੀਮਾਰੀ ਨਾਲ ਲੜਦਿਆਂ ਜੀਵਿਆ। ਅੰਤ, ਹਾਰ ਕੇ ਮੈਦਾਨ ਛੱਡ ਦਿੱਤਾ। ਤੇ 11.11.1984 ਨੂੰ ਉਹ ਉਸ ਰਾਹ 'ਤੇ ਤੁਰ ਪਿਆ, ਜਿਸ ਰਾਹ 'ਤੇ ਗਿਆ, ਮੁੜ ਕੇ ਕੋਈ ਵਾਪਸ ਨਹੀਂ ਆਉਂਦਾ। 000

**(19/ਬੀ. ਸਨ. ਐੱਨ. ਸੀ, ਵਰਸੋਵਾ ਰੋਡ ਮੁੰਬਈ 400061**
**ਫੋਨ: 09967260665)**



# ਸੂਝ ਅਤੇ (observation) ਆਵੇਖਣ: ਸੁਰਜੀਤ ਹਾਂਸ

ਪੱਛਮੀ, ਸਾਮਰਾਜੀ, ਸਰਮਾਇਦਾਰ, ਨਸਲੀ ਦਮਨ ਦੇ ਸਦੀਆਂ ਤੋਂ ਪੀੜਤ ਅਮਰੀਕੀ ਅਸ਼ਵੇਤ (ਕਾਲ਼ੇ) ਦੁਨੀਆਂ ਭਰ ਦੇ ਦੁਖਿਆਰਿਆਂ ਦੀ ਆਵਾਜ਼ ਹੋ ਗਏ ਹਨ, ਜਿਹੜੇ ਆਪਣੀਆਂ ਮੁਸ਼ਕਲਾਂ ਰਾਹੀਂ ਆਸ ਦੇ ਰਾਹ ਪਏ ਮਾਨਵੀ ਵਿਰਸਾ ਗ੍ਰਹਿਣ ਕਰਨ ਲਈ ਸੰਘਰਸ਼ ਕਰ ਰਹੇ ਹਨ ਅਤੇ ਉਹਨਾਂ ਨੇ ਪ੍ਰਾਪਤੀਆਂ ਵੀ ਕੀਤੀਆਂ ਹਨ। ਉਦਾਹਰਣ ਵਜੋਂ ਮੈਂ 1954 ਵਿਚ ਰਿਚਰਡ ਰਾਈਟ Richard Wright ਦੇ ਘਾਨਾ (ਭੂਤਪੂਰਵ Gold Coast) ਦੇ 1957 ਵਿਚ ਆਜ਼ਾਦ ਹੋਣ ਦੇ ਪ੍ਰਤੀਕਰਮ ਅੰਕਤ ਕਰ ਰਿਹਾ ਹਾਂ। ਰਿਚਰਡ ਪੈਰਿਸ ਤੋਂ 1953 ਵਿਚ ਨਕਰੂਮਾ Nkrumah ਦੀ ਦਾਅਵਤ 'ਤੇ ਘਾਨਾ ਪੁੱਜਿਆ ਸੀ। ਰਿਚਰਡ ਦਾ ਘਾਨਾ ਨੂੰ ਆਜ਼ਾਦੀ ਮਿਲਣ ਦਾ ਪ੍ਰਤੀਕਰਮ ਮੈਨੂੰ ਹਿੰਦੁਸਤਾਨ ਨੂੰ 1947 'ਚ ਆਜ਼ਾਦੀ ਦੇ ਆਪਣੇ ਅਨੁਭਵ ਦੀ ਤੁਲਨਾਤਮਕ ਯਾਦ ਕਰਾਈ ਜਾਂਦਾ ਹੈ। ਦੋਵੇਂ ਦੇਸਾਂ ਦਾ ਆਜ਼ਾਦੀ ਦਾ ਅਨੁਭਵ ਡੂੰਘੇ ਮਨੋਵਿਗਿਆਨਕ ਰਾਹਤ relief ਦਾ ਹੈ ਜਿਸਦਾ ਅੱਜ ਅਨੁਮਾਨ ਲਾਉਣਾ ਵੀ ਮੁਸ਼ਕਲ ਹੈ। ਸਾਧਾਰਨ ਜਨ ਆਜ਼ਾਦੀ ਬਾਰੇ ਚੂੰ ਚਰਾਂ ਨੂੰ ਆਰਜ਼ੀ ਤੌਰ 'ਤੇ ਮੰਨਦਾ ਵੀ ਇਹਦੇ 'ਤੇ ਕੰਨ ਧਰਨ ਨੂੰ ਤਿਆਰ ਨਹੀਂ ਸੀ। ਇਹਦੀ ਅਣਸੁਣਵਾਈ ਦਾ ਕਾਰਨ ਸੀ। ਯਥਾਰਥ ਦੀ ਸਥਿਰਤਾ ਸੁਭਾਵਕ ਹੋ ਜਾਂਦੀ ਹੈ; ਰਾਸ਼ਟਰ ਦੀ ਸੁਤੰਤਰਤਾ ਲਈ ਸੂਝ ਦੀ ਦਲੀਲ ਹੁੰਦੀ ਹੈ, ਜਿਸਦੇ ਬਿਨਾਂ ਕੋਈ ਵੀ ਸੰਘਰਸ਼ ਤੁਰਦਾ ਨਹੀਂ ਹੈ। ਆਜ਼ਾਦੀ ਮਿਲਣ 'ਤੇ ਰਾਹਤ ਦਾ ਮਤਲਬ ਸੀ ਕਿ ਜਨ ਕਿਸੇ ਅਜਿਹੇ ਉੱਦਮ ਦਾ ਭਾਵੁਕ ਭਾਰ ਚੁੱਕਣ ਲਈ ਤਿਆਰ ਨਹੀਂ। ਇੰਝੇ ਆਜ਼ਾਦੀ ਦੀ ਮਨ-ਲਗਦੀ ਆਲੋਚਨਾ ਵੀ ਕਾਬਲ-ਇ ਕਬੂਲ ਨਹੀਂ ਹੁੰਦੀ ਸੀ। ਕੇਵਲ ਦੇਸ਼ ਦੀ ਵੰਡ ਅਤੇ ਦੰਗਿਆਂ 'ਚ ਮੋਇਆਂ ਦਾ ਦੁੱਖ ਪਰੋਖ ਨਹੀਂ ਹੁੰਦਾ ਸੀ। ਇਸ ਕਰਕੇ ਇਹਦਾ ਅਵੱਸ਼ ਜ਼ਿਕਰ ਹੋ ਜਾਂਦਾ ਸੀ। ਕਿਧਰੇ ਕਿਧਰੇ ਸਿਆਸੀ ਸੂਝ ਦੀ ਭਿਣਕ ਪੈਂਦੀ ਸੀ ਜੋ ਕਾਂਗਰਸੀ ਵੀ ਕਹਿ ਦਿੰਦੇ ਸੀ, 'ਕੋਈ ਨਹੀਂ ਆਜ਼ਾਦੀ ਮਗਰੋਂ ਸਮਾਜਵਾਦ (socialism) ਦਾ ਵੀ ਸਿਆਸੀ ਉੱਦਮ ਕਰ ਲਵਾਂਗੇ'।

ਅੱਜ ਵੀ ਅਫਸੋਸ ਦੀ ਗੱਲ ਹੈ ਜੋ ਕਿਸੇ ਨੂੰ ਰਾਜਸੀ ਚਿੰਤਨ ਦੀ ਡੂੰਘਾਈ ਦੀ ਊਣਤਾਈ ਦਾ ਖਿਆਲ ਨਹੀਂ ਆਇਆ। ਥੂਲ ਦਲੀਲ ਹੈ ਕਿ ਭਾਰਤ ਆਜ਼ਾਦ ਹੋ ਗਿਆ, ਹਜ਼ਾਰਾਂ ਮੁਸਲਮਾਨ ਮਾਰੇ ਗਏ; ਪਾਕਿਸਤਾਨ ਆਜ਼ਾਦ ਹੋ ਗਿਆ, ਹਜ਼ਾਰਾਂ ਹਿੰਦੂ ਸਿੱਖ ਮਾਰੇ ਗਏ। ਭਾਰਤ ਪਾਕਿਸਤਾਨ ਤਾਂ ਆਗੂਆਂ ਨੂੰ ਮਿਲ ਗਏ ਪਰ ਮੋਇਆਂ ਨੇ ਕੀ ਗ਼ਲਤੀ ਕੀਤੀ ਸੀ? ਗਿਨੀ ਬਸਾਊ ( Guinea Bissau ) ਦੇ ਸਮਾਜਵਾਦੀ ਸੰਘਰਸ਼ ਦੌਰਾਨ ਉਹਦੇ ਲੀਡਰ ਕੈਬਰਲ (Cabral) ਨੇ ਵੇਖਿਆ ਕਿ ਕ੍ਰਾਂਤੀਕਾਰੀ ਫੌਜ ਕਬੀਲਿਆਂ ਵਿਚ ਵੰਡ ਹੋ ਗਈ ਹੈ। ਉਹਨੇ ਇਨਕਲਾਬੀ ਸੰਗਠਨ ਦਾ ਇਹ ਕਹਿ ਕੇ ਵਿਸਰਜਣ ਕਰ ਦਿੱਤਾ ਕਿ ਜੇ ਸਮਾਜਵਾਦ (socialism) ਕਬੀਲਿਆਂ ਵਿਚ ਵੰਡ ਹੋ ਕੇ ਲਿਆਉਣਾ ਹੈ ਤਾਂ ਮੈਨੂੰ ਸਮਾਜਵਾਦ ਦੀ ਲੋੜ ਨਹੀਂ। ਕੈਬਰਲ ਨੇ ਦੋ ਗੱਲਾਂ ਵਿਚੋਂ ਇਕ ਦੀ ਚੋਣ ਕਰ ਲਈ। ਸਾਡੀ ਰਾਜਨੀਤੀ ਵਿਚ ਆਜ਼ਾਦੀ ਜਾਂ ਵੰਡ ਦੀ ਚੋਣ ਦਾ ਮੌਕਾ ਆਇਆ ਸੀ। ਪਰ ਜਦੋਂ ਕਾਂਗਰਸ ਦੀ ਕਾਰਜਕਰਨੀ ਵੰਡ ਨੂੰ ਮਨਜ਼ੂਰ ਕਰਨ ਦਾ ਮਤਾ ਪਾਸ ਕਰ ਰਹੀ ਸੀ ਤਾਂ ਮਹਾਤਮਾ ਗਾਂਧੀ ਇਸਦਾ ਵਿਰੋਧ ਕਰਦਾ ਮੀਟਿੰਗ ਵਿਚੋਂ ਉੱਠ ਕੇ ਚਲਾ ਗਿਆ। ਅਫਸੋਸ, ਉਹਨੇ (ਜਾਂ ਦੇਸ਼ 'ਚ ਹੋਰ ਕਿਸੇ) ਇਹ ਨਾ ਕਿਹਾ- 'ਜੇ ਆਜ਼ਾਦੀ ਲਈ ਦੇਸ਼ ਨੇ ਵੰਡ ਹੋਣਾ ਹੈ ਤਾਂ ਮੈਨੂੰ ਆਜ਼ਾਦੀ ਦੀ ਲੋੜ ਨਹੀਂ'!

ਰਿਚਰਡ ਨੂੰ ਜਿਹੜੀ ਗੱਲ ਬਹੁਤ ਖੜਕਦੀ ਹੈ (ਅਮਰੀਕੀ ਅਨੁਭਵ ਕਰਕੇ?) ਉਹ ਇਹ ਕਿ ਫਰੰਗੀ ਦੇ ਜਾਣ ਸਾਰ ਪ੍ਰਸ਼ਾਸਨ ਦੀ ਕਾਰਜਕੁਸ਼ਲਤਾ (efficiency) ਅਤੇ ਈਮਾਨਦਾਰੀ

ਦਾ ਸ-ਤਰ ਥੱਲੇ ਆ ਜਾਣਾ ਹੈ। ਸਾਡੇ ਵੀ ਉਹੀ ਅਫਸਰ, ਜਰਨੈਲ ਸੱਚੇ ਸੁੱਚੇ ਰਹੇ ਜਿਹੜੇ ਅੰਗਰੇਜ਼ਾਂ ਥੱਲੇ ਜਾਂ ਨਾਲ ਕੰਮ ਕਰ ਚੁੱਕੇ ਸੀ। ਆਜ਼ਾਦੀ ਤੋਂ ਪਹਿਲਾਂ ਜਨ ਸਾਧਾਰਨ ਲਈ ਗ਼ੁਲਾਮੀ ਦਾ ਅਨੁਭਵ ਤਹਿਰੀਰ (ਲਿਖਣ) ਤਕਰੀਰ (ਭਾਸ਼ਨ) 'ਤੇ ਪਾਬੰਦੀ ਅਤੇ ਜਲਸੇ ਜਲੂਸ ਦੀ ਮਨਾਹੀ ਸੀ। ਨਾਲੇ ਕਈ ਨੌਕਰੀਆਂ ਅਤੇ ਪੇਸ਼ਿਆਂ 'ਤੇ ਰੋਕ ਸੀ। ਇਸ ਲਈ ਸੁਤੰਤਰਤਾ ਜਨ ਸਾਧਾਰਨ ਲਈ ਇਹਨਾਂ ਬੰਦਸ਼ਾਂ ਤੋਂ ਮੁਕਤੀ ਸੀ। ਰਿਚਰਡ ਦਾ ਅਨੁਭਵ ਹੈ ਕਿ ਘਾਨਾ ਵਿਚ ਨਵੇਂ ਜਜ਼ਬਿਆਂ ( emotional attitudes), ਸਮੁੱਲਾਂ (values), ਪਰਿਭਾਸ਼ਾਵਾਂ (definitions) ਦੀ ਅਣਹੋਂਦ ਸੀ, ਜੋ ਆਜ਼ਾਦ ਮੁਲਕ ਦੀਆਂ ਸੰਸਥਾਈ (institutional) ਬੁਨਿਆਦਾਂ ਹੁੰਦੇ ਹਨ। ਸਾਡੇ ਮੁਲਕ ਵਿਚ ਵੀ ਆਜ਼ਾਦ ਦੇਸ਼ ਦੇ ਸ਼ਹਿਰੀ ਹੋਣ ਕਰਕੇ ਵੋਟ ਦੇਣ ਤੋਂ ਵੱਧ ਕਿਹੜੀ ਜ਼ਿੰਮੇਵਾਰੀ ਆਉਂਦੀ ਹੈ? ਏਸ ਸਵਾਲ 'ਤੇ ਰਾਜਨੀਤਕ ਚਰਚਾ ਘੱਟ ਹੀ ਸੁਣੀਂਦੀ ਹੈ। ਇਹਦੇ ਬਾਰੇ ਭਾਸ਼ਾਈ ਵਿਹਾਰ ਤੋਂ ਰਤਾ ਸੂਹ ਮਿਲਦੀ ਹੈ, ਜੋ ਉਲੰਘਣਾ ਕਰਨ ਵਾਲਿਆਂ ਨੂੰ ਅਕਸਰ ਕਿਹਾ ਜਾਂਦਾ ਹੈ- 'ਤੁਸੀਂ ਤਾਂ ਪੜ੍ਹੇ-ਲਿਖੇ ਜ਼ਿੰਮੇਵਾਰ ਬੰਦੇ ਹੋ!' ਪੜ੍ਹਿਆਂ-ਲਿਖਿਆਂ ਤੋਂ ਜ਼ਿੰਮੇਵਾਰੀ ਦੀ ਆਸ ਤਾਂ ਜ਼ਰੂਰ ਹੁੰਦੀ ਹੈ, ਬਾਕੀ ਤੋਂ ਨਹੀਂ।

ਏਸ ਸਮੇਂ ਘਾਨਾ ਵਿਚ ਰਾਜਸੀ ਵਾਤਾਵਰਨ ਕਹਿੰਦਾ ਲਗਦਾ ਸੀ ਕਿ ਨਕਰੂਮਾ ਨੇ ਜਨ ਦਾ ਕਦੇ ਵਸਾਹਘਾਤ ਨਹੀਂ ਕਰਨਾ। ਦਰਅਸਲ ਹਰ ਅਵਾਮੀ ਲੀਡਰ ਦਾ ਇਹੀ ਅਵੱਸ਼ ਗੁਣ ਦੁਹਰਾਇਆ ਜਾਂਦਾ ਹੈ। ਇਹ ਵਿਚਾਰ ਵਿਸ਼ਵਾਸ ਦਾ ਪ੍ਰਗਟਾਅ ਹੈ ਜੋ ਭਵਿੱਖਬਾਣੀ ਨਹੀਂ। ਭਵਿੱਖ ਦੀ ਆਰਥਿਕ, ਰਾਜਸੀ ਮਜਬੂਰੀ ਨੇ ਆਦਰਸ਼ ਨਾਲ ਗੱਦਾਰੀ ਨੂੰ ਹੀ ਸਮਕਾਲ ਦੀ ਸਿਆਣਪ ਕਹਿਣ ਲੱਗ ਜਾਣਾ ਹੈ। ਜਨ ਵਿਸ਼ਵਾਸ ਜਨ-ਹਿਤ (Welfare) ਦਾ ਸੰਸਥਾਈ ਰਖਵਾਲਾ ਨਹੀਂ ਹੁੰਦਾ। ਨਵੇਂ ਆਜ਼ਾਦ ਦੇਸ਼ਾਂ ਦੇ ਅਨਵਰ ਸਾਅਦਾਤਾਂ (ਮਿਸਰ) ਮੁਬੀਕੀਆਂ (ਦੱਖਣੀ ਅਫਰੀਕਾ) ਦੀ ਕਿਹੜੀ ਗੱਲ ਹੈ, ਸੋਵੀਅਤ ਰੂਸ ਦੇ ਪਤਨ ਦੀ ਹੌਲਨਾਕ ਮਿਸਾਲ ਹੈ।

ਬੈਂਡੁੰਗ ਕਾਨਫਰੰਸ (1955) ਵਿਚ ਸੁਣਾਈ ਦਿੰਦਾ ਸੀ ਕਿ (1) ਰਾਸ਼ਟਰਵਾਦ ਅਤੇ ਸਾਮਰਾਜ ਦੇ ਦੋ ਵਿਰੋਧੀ (head & tail) ਪਾਸੇ ਹਨ (2) ਰਾਸ਼ਟਰ ਦੀ ਆਰਥਿਕ, ਉਦਯੋਗਕ ਉਸਾਰੀ ਰਾਸ਼ਟਰਵਾਦ ਦੀ ਅਗਲੀ ਸਟੇਜ ਹੈ (3) ਇਹਦਾ ਮਹੱਤਵਪੂਰਨ ਪੱਖ ਅਫਰੀਕੀ ਅਰਬ ਮਹਿਕੂਮ ਲੋਕਾਂ ਨਾਲ ਹਮਦਰਦੀ ਅਤੇ ਆਜ਼ਾਦੀ ਦੀ ਪ੍ਰਾਪਤੀ ਲਈ ਸਹਾਇਤਾ ਹੈ। ਇਹ ਪੰਡਤ ਨਹਿਰੂ ਦੇ ਆਦਰਸ਼ ਦਾ ਸੰਕੋਚਵਾਂ ਅਨੁਵਾਦ ਸੀ। ਹੁਣ ਤਾਂ ਸਾਨੂੰ ਵੀ ਭੁੱਲ ਗਿਆ ਹੈ ਕਿ ਸਾਮਰਾਜ ਦੀ ਬਸਤਾ=ਬਰਦਾਰੀ ਨਾਲ ਕੌਮਪ੍ਰਸਤੀ ਵੀ ਵਿਚੇ ਮੁੱਕ ਜਾਂਦੀ ਹੈ।

ਰਿਚਰਡ ਨੂੰ ਪਤਾ ਹੈ ਕਿ ਸਾਮਰਾਜ ਜਾਂ ਪੱਛਮ ਨਾਲ ਭਾਈਵਾਲੀ ਪਾਉਣ 'ਤੇ ਦੇਸ਼ ਦੀ ਆਜ਼ਾਦੀ 'ਅਸਲੀ' ਆਜ਼ਾਦੀ ਨਹੀਂ ਰਹਿੰਦੀ। ਆਬਾਦਕਾਰ (colonist) ਗਿਆ ਤੇ ਬਦੇਸ਼ੀ ਨਿਵੇਸ਼ਕ (investor) ਆ ਗਿਆ। ਫਿਨਾਂਸ (finance) ਦੇ ਆਕਰਮਣ ਨਾਲ ਦੇਸ਼ ਵਿਚ ਧਾਰਮਿਕ ਨਿਰਪੱਖਤਾ (secularism) ਦਾ ਵੀ ਖਾਤਮਾ ਹੋ ਜਾਂਦਾ ਹੈ।

ਸਕਾਟਲੈਂਡ ਵਿਚ ਹੁਣੇ ਜਿਹੇ ਜਨ-ਮੱਤਦਾਨ (refrendam) ਹੋਇਆ ਜੋ ਕੀ ਸਕਾਟਲੈਂਡ ਨੇ ਬਰਤਾਨੀਆ (Great Britain) ਤੋਂ ਆਜ਼ਾਦ ਹੋਣਾ ਹੈ? ਕਈਆਂ ਨੇ ਕਿਹਾ– 'ਕੇਹੋ ਜਿਹੀ ਆਜ਼ਾਦੀ' ਪਤਾ ਤਾਂ ਕਰ ਲਉ! ਇਹ ਤਾਂ ਰਜਨੀ ਪਾਮਦੱਤ ਦਾ India Today (ਨਵਾਂ ਸੰਸਕਰਣ) ਹੀ ਕਹਿੰਦਾ ਸੀ ਕਿ ਹਿੰਦੋਸਤਾਨ ਦੀ 'ਅਸਲੀ' ਆਜ਼ਾਦੀ ਨਹੀਂ। ਰਿਚਰਡ ਦਾ ਅਨੁਭਵ ਹੈ ਕਿ ਨਵੇਂ ਆਜ਼ਾਦ ਦੇਸ਼ਾਂ ਦੀ ਆਜ਼ਾਦੀ ਕਿਸੇ ਦਿਨ 'ਬਦੇਸ਼ੀ ਇਨਵੈਸਟਮੈਂਟ ਦੀ ਆਜ਼ਾਦੀ' ਹੋ ਜਾਣੀ ਹੈ। ਅਮਰੀਕੀ ਹੋਣ ਕਰਕੇ ਰਿਚਰਡ ਨੂੰ ਦੱਖਣੀ ਅਮਰੀਕਾ ਦੇ ਦੇਸ਼ਾਂ ਦੀ ਉਨੀਵੀਂ ਸਦੀ ਦੇ ਸ਼ੁਰੂ ਵਿਚ ਲੱਭੀ ਆਜ਼ਾਦੀ ਦੇ ਹਸ਼ਰ ਦਾ ਪਤਾ ਸੀ?

0-0-0

ਘਾਨਾ ਦੇ (ਅਫਰੀਕੀ) ਮਾਣਸ 'ਗ਼ੈਰ' ਨਾਲ ਸਿੱਧੀ ਗੱਲ ਨਹੀਂ ਕਰਦੇ। ਐਸੀ ਬੇਵਸਾਹੀ ਲੱਗੀ ਰਹਿੰਦੀ ਹੈ ਜੋ ਉਹਨੂੰ ਭੁਲੇਖੇ 'ਚ ਰੱਖ ਕੇ ਖੁਸ਼ ਹੁੰਦੇ ਹਨ। ਭਾਵੇਂ ਕੋਈ ਗੱਲ ਨਾ



ਹੋਵੇ, ਪੱਕੀ ਸ਼ੱਕ ਰਹਿੰਦੀ ਹੈ। ਰਿਚਰਡ ਅਨੁਸਾਰ ਇਹ ਚੀਜ਼ ਪ੍ਰਧਾਨ (ਨਕਰੂਮਾ) ਤੋਂ ਲੈ ਕੇ ਛਾਬੜੀ ਵਾਲੇ ਤਕ ਸਹੀ ਹੈ।

ਮਾਮੂਲੀ ਸਮੱਸਿਆ ਵੀ ਬੇਦਲੇਰੀ ਦਾ ਮੌਕਾ ਹੋ ਜਾਂਦਾ ਹੈ; ਝਿਜਕ ਸੁਭਾਵਕ ਲਗਦੀ ਹੈ ਜੋ ਹਰ ਗੱਲ ਦੀ ਐਵੇਂ ਪਰੇਸ਼ਾਨੀ ਖੜ੍ਹੀ ਹੋ ਜਾਂਦੀ ਹੈ। ਜਨਮ ਦੇ ਬੁਰਜੁਵਾ ਦਾ ਇਹਦੇ ਉਲਟ ਸੁਭਾਅ ਸੀ। (ਆਰਥਿਕਤਾ ਤੋਂ ਉਪਰੰਤ) ਸਮਾਜ ਵਿਚ ਸਿਰੇ ਦੀ ਸੁਤੰਤਰਤਾ ਨੇ ਉਹਨੂੰ ਆਪਣੇ ਜਨਮ ਸਥਾਨ ਤੋਂ ਦੂਰ ਨੇੜੇ ਫਿਰਨ ਜੋਗਾ ਕਰ ਦਿੱਤਾ ਸੀ, ਜਿਸ ਕਾਰਨ ਉਹਨੂੰ ਨਵੇਂ ਤੋਂ ਨਵੇਂ ਅਨੁਭਵ ਦੀ ਪਿਆਸ ਲੱਗੀ ਰਹਿੰਦੀ, ਜੋ ਸਮਕਾਲ ਦੀ ਅਨੁਭਵੀ (experiential) ਫੋਲਾ ਫਾਲੀ ਕਰਨ ਲੱਗਿਆ। ਸਦੀਆਂ ਦੇ ਦਮਨ ਨੇ ਅਫਰੀਕਨ ਨੂੰ ਅਤਿ ਸੰਕੋਚੀ ਬਣਾ ਦਿੱਤਾ ਹੈ, ਜਿਸਨੂੰ ਸ਼ੰਕਾ ਵਿਚ ਰਕਸ਼ਾ ਪ੍ਰਤੀਤ ਹੁੰਦੀ ਹੈ। ਇਹੀ ਉਹਦੇ ਉਹਲੇ ਦਾ ਕਾਰਨ ਸੀ। ਉਹ ਵਿਸ਼ੇ ਨੂੰ ਸਮਝਣ ਦੀ ਥਾਂ ਆਗਤ ਦੇ ਗੁਪਤ ਮੰਤਵ ਦੀ ਭਾਲ਼ ਕਰਨ ਲੱਗ ਜਾਂਦਾ ਹੈ, ਭਾਵੇਂ ਸਿੱਧੇ ਸਾਦੇ ਵਿਹਾਰ ਦੀ ਗੱਲ ਹੋਵੇ। ਮੰਨ ਮਨਾਈ (persuation) ਸਮਝ ਦੀ ਥਾਉਂ ਲੈ ਲੈਂਦੀ ਹੈ; ਉਹਦੇ ਲਈ ਵਿਸ਼ਵਾਸ ਅਵਿਸ਼ਵਾਸ ਜ਼ਿਆਦਾ ਜ਼ਰੂਰੀ ਹੈ। ਜਿਹੜਾ ਉਹਦਾ ਵਿਸ਼ਵਾਸ ਜਿੱਤ ਲੈਂਦਾ ਹੈ, ਉਹਨੂੰ ਉਹਦੇ ਨਾਲ ਧੋਖਾ ਕਰਨਾ ਸੌਖਾ ਹੋ ਜਾਂਦਾ ਹੈ।

'ਸਿਰਜਣਾ' ਦੇ ਕਿਸੇ ਪਹਿਲੇ ਪਰਚੇ ਵਿਚ ਜ਼ਿਕਰ ਹੈ ਕਿ ਪ੍ਰਾਚੀਨ ਯੂਨਾਨ ਵਿਚ ਗ਼ੁਲਾਮ ਈਸਪ (Aesop) ਨੇ ਗ਼ੁਲਾਮਾਂ ਨਾਲ ਗੱਲ ਕਰਨ ਲਈ ਪਰ ਮਾਲਕਾਂ ਤੋਂ ਉਹਲਾ ਰੱਖਣ ਦੀ fable ਦੀ ਕਾਢ ਕੱਢੀ ਸੀ।

ਸ਼ਵੇਤ ਮਾਣਸ ਨੇ ਜਿਹੜੀ ਹੀਣ ਭਾਵਨਾ ਪਰਾਧੀਨ ਵਿਅਕਤੀ ਵਿਚ ਪਾਈ, ਉਹਨੇ ਉਹਦੀ ਆਤਮਾ ਦੀ ਖੈ ਕਰ ਦਿੱਤੀ ਹੈ। ਭੂਤਪੂਰਵ ਆਬਾਦੀ (colony) ਦਾ ਮਾਣਸ ਇਹ ਗੱਲ ਭਾਵੇਂ ਨਾ ਮੰਨੇਂ। ਹੀਣ-ਭਾਵਨਾ ਦੀ ਮਿਸਾਲ ਹੈ ਜੋ ਏਥੋਂ ਦੇ ਕੁਝ ਬੁੱਧੀਮਾਨ ਆਪਣੇ ਇਤਿਹਾਸ ਦੀ ਸਿਰਤੋੜ ਆਲੋਚਨਾ ਕਰਦੇ ਹਨ। ਪਾਠਕ ਆਪ ਉਹਨਾਂ ਦੇ ਨਾਉਂ ਲੈ ਸਕਦਾ ਹੈ।

ਦਮਿਤ ਵਰਗ ਵਿਚ ਮਜ਼ਦੂਰ ਸ਼੍ਰੇਣੀ, ਨਾਰੀ, ਸਕੂਲ ਦੇ ਵਿਦਿਆਰਥੀ, ਸ਼ਿਸ਼ੂ ਵੀ ਆਉਂਦੇ ਹਨ। ਦਮਿਤ ਦੇ ਦੋ ਸੁਭਾਉ ਹੁੰਦੇ ਹਨ, ਇਕ ਆਪਣਾ, ਦੂਸਰਾ ਦਮਿਤਾ ਨੂੰ ਦਿਖਾਉਣ ਲਈ। ਇਸ ਤੱਥ ਦੀ ਦਰਯਾਫਤ ਅਮਰੀਕਨ ਅਸ਼ਵੇਤ ਦੀ ਹੈ, ਜਿਸਦਾ ਸਦੀਆਂ ਤੋਂ ਦਮਨ ਦਾ ਨਿੱਜੀ ਤੇ ਸਮੂਹਕ ਅਨੁਭਵ ਹੈ। The Second Sex ਵਾਲੀ Simone de Beavoir ਨੂੰ ਨਾਰੀ ਸੁਭਾਉ ਦੀ ਸੂਹ ਅਸ਼ਵੇਤਾਂ, ਵਿਸ਼ੇਸ਼ ਕਰਕੇ, ਰਿਚਰਡ ਤੋਂ ਮਿਲੀ ਸੀ। ਅਸ਼ਵੇਤ ਦੀ ਮੁਸਕਾਨ ਖੁਸ਼ੀ ਦੀ ਨਹੀਂ, ਚਾਪਲੂਸੀ ਦੀ ਹੁੰਦੀ ਹੈ। ਨਾਰ ਆਪਣੇ ਭਾਵ ਦਾ ਭੇਤ ਨਹੀਂ ਦਿੰਦੀ। ਮਾਸਟਰ ਸ਼ਿਸ਼ਾਂ ਨੂੰ ਪੁੱਛੇ, 'ਸਮਝ ਗਏ?' 'ਹਾਂ ਜੀ' ਦੀ ਗੂੰਜ ਆਂਢ ਗੁਆਂਢ ਨੂੰ ਸੁਣਦੀ ਹੈ। ਫੇਰ ਮਾਸਟਰ ਜੀ ਦੇ ਸਵਾਲ ਕਰਨ 'ਤੇ ਵਿਦਿਆਰਥੀ ਦਾ ਅਕਸਰ ਕਹਿਣਾ ਹੁੰਦਾ ਹੈ- 'ਜੀ, ਇਕ ਵਾਰ ਫੇਰ ਸਮਝਾ ਦਿਉ'।

ਰਿਚਰਡ ਦਾ ਘਾਨਾ ਵੇਖਣ ਅਤੇ ਕਲਾਕਾਰ ਦਾ ਆਪਣਾ ਅਨੁਭਵ ਪਰਖਣਾ ਸਮਾਨ ਹਨ। ਪ੍ਰਤੱਖ ਨੂੰ ਭਾਵੇਂ ਪ੍ਰਮਾਣ ਦੀ ਲੋੜ ਨਹੀਂ ਹੁੰਦੀ, ਪਰ ਇਹ ਆਪਣੇ ਆਪ ਗ੍ਰਹਿਣਸ਼ੀਲ ਨਹੀਂ ਹੁੰਦਾ। ਇਹਨੂੰ ਗ੍ਰਹਿਣ ਕਰਨ ਲਈ ਤੱਤਪਰਤਾ, ਹੋਸ਼ਿਆਰੀ, ਵਿੱਦਿਆ, ਤਜਰਬਾ, ਕਿਸੇ ਹੱਦ ਤਕ ਤਵੱਕਲ ਦੀ ਲੋੜ ਹੁੰਦੀ ਹੈ। 'ਲੱਲੂ ਕਰੇ ਕੁਵੱਲੀਆਂ ਰੱਬ ਸਿਧੀਆਂ ਪਾਵੇ'—ਕਲਾਕਾਰ ਨਾਲ ਕਈ ਵਾਰ ਇੰਝ ਵੀ ਹੁੰਦਾ ਹੈ। ਪਰ ਕੁਵੱਲੀਆਂ 'ਤੇ ਨਿਰਭਰਤਾ ਪੁਗਦੀ ਨਹੀਂ।

ਦਮਿਤਾ ਦਮਿਤ ਦੇ ਵਿਹਾਰ 'ਤੇ ਪਹਿਲੀ ਵਾਰ ਅਸ਼ਵੇਤ ਅਮਰੀਕੀ ਬੁੱਧੀਮਾਨਾਂ ਦੀ ਨਜ਼ਰ ਪਈ ਹੈ। ਸਾਡਾ ਵੀ ਇਹਦੇ ਵੱਲ ਧਿਆਨ ਨਹੀਂ ਗਿਆ। ਅਸੀਂ ਆਪੋ ਵਿਚੀ ਜਾਂ

ਆਪ ਤੋਂ ਵੱਡਿਆਂ ਨੂੰ 'ਸਤਿ ਸ੍ਰੀ ਅਕਾਲ' ਜਾਂ 'ਰਾਮ ਰਾਮ' ਕਹਿੰਦੇ ਹਾਂ ਪਰ ਕੰਮੀ ਨੂੰ 'ਤਕੜੈਂ?' ਪੁੱਛਦੇ ਹਾਂ। ਸਲਾਮ ਅਲੇਕਮ ਨੇ ਸ਼ੁਕਰ ਹੈ ਵਰਗਾਂ ਦਾ ਪ੍ਰਣਾਮ ਤਾਂ ਸਾਂਝਾ ਕਰ ਦਿੱਤਾ।

ਮਨੂ ਸਿਮ੍ਰਤੀ ਦੇ ਆਰੰਭ 'ਚ ਹੀ 'ਸਰਵੇਸ਼ਾਮ ਅਨੰਦਾਨਾਮ ਉਪਸਥ:' ਆਉਂਦਾ ਹੈ। ਉਹਦੇ ਅਨੁਸਾਰ ਸਭ ਤੋਂ ਵੱਡਾ ਸਵਾਦ ਲਿੰਗ ਦਾ ਹੁੰਦਾ ਹੈ। ਵਿਲਾਸ ਸਮੇਂ ਜੇ ਨਾਰੀ ਆਪਣੇ ਮੋਦ ਦਾ ਇਕਬਾਲ, ਜਾਂ ਇਹਦਾ ਅਭਿਨਯ (gesture) ਕਰ ਬੈਠੇ ਤਾਂ ਮਰਦ ਦਾ (ਸੁਣਿਆ) ਕੁਝ ਨਹੀਂ ਰਹਿੰਦਾ। Cleopatra (ਕਲਪੱਤਰਾ) ਦੀ ਵਡਿਆਈ ਅਜਿਹਾ ਕਰਨ 'ਚ ਵੀ ਸੀ। ਸਿਆਣੇ ਨੇ ਉਹਲੇ ਤੋਂ ਬਿਨਾਂ ਹੋਰ ਕਿਹੜਾ ਮੁਦੱਫਾ' (ਬਚਾਉ ਦੀ ਉਸਾਰੀ) ਬੰਨ੍ਹਣਾ ਹੈ? ਅੰਮ੍ਰਿਤਸਰ ਵਿਸ਼ਵ ਵਿਦਿਆਲੇ ਵਿਚ ਭੋਲਾ ਚਪੜਾਸੀ। ਡਾ. ਜ.ਸ. ਗਰੇਵਾਲ ਡੀਨ ਸੀ। ਇਕ ਦਿਨ ਭੋਲੇ ਨੂੰ ਖਿਝਕੇ ਕਹਿੰਦੇ— 'ਭੋਲੇ, ਕੋਈ ਅਕਲ ਸਿੱਖ ਲੈ'। ਭੋਲਾ ਕਹਿੰਦਾ, 'ਜੀ, ਉਸਕਾ ਹਮ ਕੋ ਕਿਯਾ ਫਾਇਦਾ ਹੋਗਾ'? ਡਾ. ਗਰੇਵਾਲ ਉਹਦੇ ਮੂੰਹ ਵੱਲ ਵੇਖੇ। ਤੇ ਭੋਲਾ ਨੇ ਆਪਣੇ ਜਵਾਬ ਵਿਚ ਵਾਧਾ ਕੀਤਾ—'ਆਪ ਹੀ ਨਏ ਨਏ ਕਾਮ ਬਤਾਏਂਗੇ'।

0-0-0

ਹਾਸੇ ਵਰਗੀ ਚੀਜ਼ ਵੀ ਸਮਝਣ ਵਾਲੀ ਗੱਲ ਹੋ ਜਾਂਦੀ ਹੈ। ਰਿਚਰਡ ਹੋਰ ਤਾਂ ਹੋਰ ਨਕਰੂਮਾ ਦੇ ਹਾਸੇ ਦਾ ਅਰਥ ਕਰਦਾ ਹੈ। ਅਫਰੀਕੀ ਹਾਸੇ ਦਾ ਮਤਲਬ ਸ਼ੁਗਲ ਵਾਲੀ ਗੱਲ ਨਹੀਂ ਹੁੰਦੀ ਜੋ ਇਹ ਪ੍ਰਗਟ ਕਰਦਾ ਹੈ ਕਿ ਅਸੀਂ ਮਿਲਣ ਆਏ ਨੂੰ ਆਪਣੇ 'ਚੋਂ ਨਹੀਂ ਸਮਝਦੇ ਪਰ ਕੋਈ ਲਾਗ ਦੀ ਗੱਲ ਨਹੀਂ। ਅਫਰੀਕੀ ਹਾਸੇ ਦਾ ਅਸ਼ਵੇਤ ਅਮਰੀਕਾ 'ਤੇ ਅਸਰ ਹੈ ਜੋ ਅਸਲੀ ਹਾਸੇ 'ਚ ਗੋਡਾ ਮੁੜ ਜਾਂਦਾ ਹੈ, ਸਿਰ ਇਕ ਪਾਸੇ ਬੌਂਦਲਿਆਂ ਵਾਂਗੂੰ ਟੇਢਾ। ਅਸੀਂ ਵੀ ਕਹਿੰਦੇ ਹਾਂ ਕਿ ਫਲਾਨੇ ਦੀ ਗੱਲ ਸੁਣ ਕੇ (ਝੂਠ) ਮੇਰੇ ਕੰਨ ਹੱਸਣ ਲੱਗ ਪਏ। ਜਾਂ ਕੋਈ ਸ਼ਰਮ ਦੇ ਮਾਰਿਆਂ ਦੰਦੀਆਂ ਕੱਢਣ ਲੱਗ ਜਾਂਦਾ। ਪਾਠਕ ਬਾਣੀਏ ਦੇ ਹਾਸੇ ਦਾ ਜਾਣੂੰ ਹੋਵੇਗਾ ਜਿਹੜਾ ਕਈ ਭਾਗਾਂ ਦਾ ਗੁਰੂਤਮ (HCP) ਹੁੰਦਾ ਹੈ।

0-0-0

ਘਾਨਾ 'ਚ ਵੀ ਪਰਵਾਸ ਦਾ ਦ੍ਰਿਸ਼ਟਮਾਨ (phenomenon) ਨਜ਼ਰ ਆਉਂਦਾ ਹੈ। ਲਾਇਬੇਰੀਆ (Liberia) ਤੋਂ ਆਉਂਦੇ ਕਰੂਸ ਕਬੀਲੇ ਦੇ ਬੰਦੇ ਭੰਗੀਆਂ ਦਾ ਕੰਮ ਕਰਦੇ ਹਨ। ਫਰਾਂਸੀਸੀ ਬਸਤੀ ਤੋਂ ਦੋ ਲੱਖ ਪਰਵਾਸੀ ਖਾਣ ਮਜ਼ਦੂਰੀ ਕਰਦੇ ਹਨ। ਹਰ ਸਾਲ ਨਵੇਂ ਦੋ ਲੱਖ ਦਾ ਟੋਲਾ ਆਉਂਦਾ ਹੈ। ਪਰਵਾਸੀ ਗਊ ਖਰੀਦਣ ਜਾਂ ਵਿਆਹ ਕਰਵਾਉਣ ਜੋਗੀ ਕਮਾਈ ਲਈ ਆਉਂਦਾ ਹੈ। ਜੇ ਕਿਸੇ 'ਅਕਾਨ' ਬੰਦੇ ਦਾ ਕੰਮ ਹੋਰ ਸਖਤ ਕੀਤਾ ਜਾਵੇ, ਉਹ ਕੰਮ ਛੱਡ ਕੇ ਆਪਣੀ ਪਿਛੋਕੜ ਦੇ ਜੰਗਲ ਨੂੰ ਤੁਰ ਜਾਂਦਾ ਹੈ। ਮਜ਼ਦੂਰੀ, ਖਾਸਕਰ ਪਰਵਾਸ ਦੀ ਮਜ਼ਦੂਰੀ, ਲੋੜ ਦੀ ਗ਼ੁਲਾਮੀ ਦੀ ਮਜਬੂਰੀ ਤੋਂ ਬਿਨਾਂ ਪੁਗਦੀ ਨਹੀਂ।

0-0-0

ਗੁਜ਼ਾਰੇ ਦੀ ਔਖ ਨੇ ਸਮਾਜ ਵਿਗਿਆਨ (sociology) ਅਤੇ ਕਾਰੋਬਾਰ 'ਤੇ ਅਸਰ ਪਾਇਆ। ਨਰ-ਨਾਰੀ ਸੰਬੰਧ ਵੀ ਇਸੇ ਦੀ ਦੇਣ ਹਨ। ਆਧਾਰ-ਪ੍ਰਵਿਰਤੀ ਪ੍ਰੇਮ, ਰੁਮਾਂਸ ਦੀ ਨਹੀਂ, ਸਗੋਂ ਵਿਆਹੀ ਔਰਤ ਨੂੰ ਆਰਥਿਕ ਪੂੰਜੀ-ਨਿਵੇਸ਼ ਸਮਝਿਆ ਜਾਂਦਾ ਹੈ, ਸਾਰਾ ਦਿਨ ਕੰਮ ਕਰੇ, ਬਹੁਤੇ ਨਿਆਣੇ (ਮੁੰਡੇ) ਜੰਮੇਂ, ਜੋ ਫਸਲ ਦੀ ਬਹੁਲਤਾ ਹੋਵੇ। ਇਸੇ ਕਰਕੇ ਪ੍ਰਮੁੱਖ ਤਿਉਹਾਰ ਕ੍ਰਿਸ਼ੀ ਆਧਾਰਤ ਹਨ। ਜਿਵੇਂ ਸਾਡੇ ਬਸਾਖੀ ਲੋਹੜੀ। ਕਿਸਾਨੀ ਟੱਬਰ ਦਾ ਮਾਨਸ ਵਿਗਿਆਨ (anthropology) ਗੱਲ ਦੀ ਪੁਸ਼ਟੀ ਕਰਦਾ ਹੈ। ਹਰ ਪੁਸ਼ਤ 'ਚ ਮੁੰਡੇ ਗੱਭਰੂ ਹੋਣ 'ਤੇ ਖੁਸ਼ਹਾਲੀ ਆਉਂਦੀ ਹੈ ਜਿਹੜੀ ਆਉਂਦੇ ਗੱਭਰੂਆਂ ਦੇ ਸਮੇਂ ਤੋੜੀ ਚਲਦੀ ਰਹਿੰਦੀ ਹੈ। ਗੁਜ਼ਾਰੇ



ਦੇ ਵਿਜਾਤੀ ਮੰਡਲ (ecology) ਨੇ ਗੰਗਾ (ਸ਼ਾਬਦਿਕ ਅਰਥ ਪਾਣੀ) ਸਰੋਵਰ, ਢਾਬ ਨੂੰ ਪਵਿੱਤਰ ਬਣਾ ਦਿੱਤਾ ਹੈ।

'ਅਕਾਨ' ਬ੍ਰਹਮ ਵਿੱਦਿਆ ਅਨੁਸਾਰ ਬ੍ਰਹਿਮੰਡ ਅਤੇ ਰਿਆਸਤ (state) ਟੱਬਰ ਦੀ ਸੰਸਥਾ ਦਾ ਪਾਸਾਰ ਹਨ। ਰਿਆਸਤ ਦੀ ਮਾਲਕੀ ਇਸਤਰੀ ਦੀ ਹੈ, ਇਹਦੇ 'ਤੇ ਰਾਜ ਮਰਦ ਦਾ ਹੈ। ਇਸਤਰੀ ਰਿਆਸਤਾਂ (ਮੁਲਕਾਂ) ਦੀ ਸਥਾਪਕ ਹੈ; ਇਸ ਕਰਕੇ ਹਰ ਬਾਦਸ਼ਾਹ ਦੀ ਭੈਣ (ਜਾਂ ਹੋਰ ਕੋਈ ਮਾਨੀ ਇਸਤਰੀ) ਨੂੰ ਰਾਣੀ ਮਾਂ ਕਿਹਾ ਜਾਂਦਾ ਹੈ। ਚੰਦਰਮਾ ਨੇ ਬ੍ਰਹਿਮੰਡ ਸਿਰਜਿਆ ਸੀ; ਬਾਦਸ਼ਾਹ ਸੂਰਜ ਦਾ ਪੁੱਤ ਹੁੰਦਾ ਹੈ। ਇਸਤਰੀ ਸ਼ਾਸਕਾਂ ਨੇ ਦੀਪਕਾਂ ਦੀ ਪ੍ਰਥਾ ਚਲਾਈ, ਕੰਨਿਆਵਾਂ ਇਸਤਰੀਆਂ ਦੀ ਮਰਯਾਦਾ ਅਤੇ ਲੈਂਗੀ ਉਲੰਘਣਾ ਦੇ ਨਿਯਮ ਬਣਾਏ। ਪੁਰਸ਼ ਬਾਦਸ਼ਾਹਾਂ ਨੇ ਰਿਆਸਤ, ਜੰਗ ਅਤੇ ਵਪਾਰ ਦੇ ਕਾਨੂੰਨ ਬਣਾਏ।

ਇਸਤਰੀ ਜਨਮ ਦਾਤੀ ਹੈ, ਹੈਜ਼ ਦੀ ਮਾਹਵਾਰੀ ਆਉਂਦੀ ਹੈ, ਰੌਂ-ਭਾਵੀ (moody) ਅਤੇ ਅ-ਤਾਰਕਿਕ (irrational) ਹੈ ਜਿਸਦੇ ਉਦਾਲੇ ਸਾਧਾਰਨ ਭੈਅ ਦਾ ਵਾਤਾਵਰਨ ਬਣਿਆ ਰਹਿੰਦੈ। ਅਤੇ ਮਰਦ ਨੇ ਉਹਦੇ 'ਤੇ ਵਿਰੋਧੀ ਸ਼ੰਕਾਮਈ ਭਾਵਾਂ- ਸਨਮਾਨ ਅਤੇ ਭੈਅ, ਉਪਾਸਨਾ ਅਤੇ ਘਿਰਣਾ- ਦੇ ਮਿਸ਼ਰਣ ਦਾ ਅਗਰ-ਪ੍ਰਸਾਰਨ (projection) ਕਰ ਦਿੱਤਾ ਹੈ। ਮੈਨੂੰ ਨਾਰੀ 'ਤੇ ਪੰਜਾਬੀ ਮਾਨਸ ਦੇ ਅਗਰ-ਪ੍ਰਸਾਰਨ ਦਾ ਪਤਾ ਨਹੀਂ, ਪਾਠਕ ਆਪੇ ਉਪਰਾਲਾ ਕਰ ਲਏ।

0-0-0

20ਵੀਂ ਸਦੀ ਦੇ ਅੱਧ ਵਿਚ ਘਾਨਾ ਵਿਚ ਪੁਰਸ਼-ਮੇਧ ਦੀ ਪਰੰਪਰਾ ਸੀ। ਰਿਚਰਡ ਦਾ ਕਿਸੇ ਜਨਾਜ਼ੇ ਦਾ ਵਰਨਣ ਹੈ, "ਪੁੱਠੇ ਕੀਤੇ ਤਾਬੂਤ ਉਦਾਲ਼ੇ ਕੋਈ ਵੀਹ ਬੰਦੇ ਪਸੀਨੋ ਪਸੀਨੀ ਭੱਜੇ ਫਿਰਨ। ਅੱਖਾਂ 'ਤੇ ਕਾਲਖ ਲਾਈ ਸੀ, ਬੁਲ੍ਹਾਂ 'ਤੇ ਲਾਲ ਰੰਗ। ਮੱਥੇ 'ਤੇ ਕੌਡੀਆਂ ਦੀ ਮਾਲ਼ਾ, ਹਰ ਇਕ ਦੇ ਸੱਜੇ ਹੱਥ ਵਿਚ ਭਿਆਨਕ ਛੁਰਾ ਸੀ। ਤਾਬੂਤ ਉਦਾਲ਼ੇ ਚੱਕਰ ਲਾਉਣ ਵਾਲੇ ਸੀਟੀ ਵੱਜਣ 'ਤੇ ਰੁਕ ਜਾਣ, ਸਿਰ ਮਾਰਨ। ਮਿਰਤਕ ਦੀ ਬੀਵੀ ਆਈ, ਨਾਲ਼ੇ ਮੇਖਾਂ ਨੂੰ ਜਾਚਣ ਲੱਗੀ ਜਿਹੜੀਆਂ ਪੂਰੀ ਤਰ੍ਹਾਂ ਠੋਕੀਆਂ ਵੀ ਨਹੀਂ ਸਨ, ਜਿਵੇਂ ਕਿਤੇ ਮਿਰਤਕ ਨੇ ਢੱਕਣ ਚੱਕ ਉੱਠ ਖਲੋਣਾ ਹੋਵੇ, ਜੋ ਤਾਬੂਤ ਦੇ ਸਿਰੇ 'ਤੇ (ਨਸ਼ੇ ਦੀ) ਬੋਤਲ ਰੱਖ ਦਿੱਤੀ। ਰਣਸਿੰਗੇ ਬੋਲਣ, ਢੋਲ ਵੱਜਣ, ਡਾਂਗਾਂ ਖੜਕਾ ਕਰਨ। ਕਈ ਨੱਚਣ, ਛਾਲਾਂ ਮਾਰਨ, ਨਾਲ਼ੇ ਅਰਥਹੀਣ ਮੁਦਰਾਵਾਂ। ਮੈਂ ਫੋਟੋ ਖਿੱਚਣ ਲੱਗਿਆ। ਕੋਈ ਕਲਮੂੰਖ ਛੁਰਾ ਘੁਮਾਉਂਦਾ ਮੇਰੇ ਵੱਲ ਭੱਜਿਆ ਆਵੇ। ਜੇ ਮੇਰੇ ਛੁਰਾ ਮਾਰ ਦਿੰਦਾ ਤਾਂ ਕਿਸੇ ਨੇ ਰੋਕਣਾ ਨਹੀਂ ਸੀ। ਮੈਂ ਹੀ ਬਲੀ ਦਾ ਮਾਨਸ ਹੋ ਜਾਣਾ ਸੀ। ਮਗਰੋਂ, ਮੈਨੂੰ ਕਿਸੇ ਦੱਸਿਆ ਕਿ ਜਨਾਜ਼ੇ ਦਾ ਮਤਲਬ ਮਿਰਤਕ ਦੀ ਰੂਹ ਨੂੰ ਡਰਾ ਕੇ ਭਜਾਉਣਾ ਸੀ। ਨਾਲ਼ੇ ਉਹਦੀ ਲਾਸ਼ ਵੀ ਤਾਬੂਤ 'ਚ ਨਹੀਂ ਸੀ"।

ਟਾਨੋ (Tano) ਦਰਿਆ 'ਚ ਹੜ੍ਹ ਆ ਗਿਆ ਕਿ ਪਾਣੀ ਪੁਲ਼ ਉੱਤੋਂ ਦੀ ਲੰਘਦਾ ਸੀ। ਦਰਿਆ ਪਾਰ ਕਰਨ ਵਾਲੇ ਦਰਸ਼ਕ ਹੜ੍ਹ ਦੇ ਉਤਰਨ ਨੂੰ ਉਡੀਕਣ। ਨਾਲ਼ੇ ਕਹਿ ਰਹੇ ਸੀ, ਟਾਨੋ ਦਰਿਆ ਹਰ ਸਾਲ ਇਕ ਬੰਦੇ ਦੀ ਬਲੀ ਮੰਗਦਾ ਹੈ।

ਜੂਲਿਸ ਸੀਜ਼ਰ ਪਹਿਲੀ ਸਦੀ ਈਸਾ ਤੋਂ ਪਹਿਲਾਂ ਫਰਾਂਸ ਵਿਚ ਪੁਰਸ਼-ਮੇਧ ਦਾ ਜ਼ਿਕਰ ਕਰਦਾ ਹੈ। ਸ਼ੁਨਹਸ਼ੇਟ ਦੇ ਰਿਗ ਵੇਦ 'ਚ ਸ਼ਲੋਕ ਹਨ। ਉਹਦੇ ਗ਼ਰੀਬ ਬ੍ਰਾਹਮਿਣ ਬਾਪ ਨੇ ਉਹਨੂੰ ਸੌ ਗਊਆਂ ਦੇ ਬਦਲੇ ਵੇਚ ਦਿੱਤਾ ਸੀ ਕਿਉਂਕਿ ਰਾਜਾ ਹਰੀਸ਼ਚੰਦਰ ਨੇ ਆਪਣੀ ਮੰਨਤ ਅਨੁਸਾਰ ਆਪਣੇ ਪੁੱਤਰ ਦੀ ਬਲੀ ਦੇਣੀ ਸੀ, ਜੋ ਬਲੀ ਹੋਣ ਤੋਂ ਮੁੱਕਰ ਗਿਆ। ਸ਼ੁਨਹਸ਼ੇਟ ਬਲੀ ਹੋਣ ਨੂੰ ਮੰਨ ਗਿਆ ਸੀ। ਅੱਜ ਤੋਂ ਅੱਠ ਨੌਂ ਹਜ਼ਾਰ ਸਾਲ ਪਹਿਲਾਂ ਪੁਰਾਤੱਤਵ

ਵਿਗਿਆਨ (The Birth of The God...) ਅਨੁਸਾਰ ਸਿਰ (ਪੂਤ-ਸਥਾਨ?) 'ਚ ਚਿਣ ਕੇ ਰੱਖ ਲਏ ਜਾਂਦੇ। ਇਹਨਾਂ ਦੇ ਧੜ ਹੋਰ ਕਿਤੇ ਦੱਬ ਹੁੰਦੇ। ਸਿਰ-ਘਰ ਵਿਚ ਦੁਧਾਰੂਆਂ ਅਤੇ ਬੰਦੇ ਦੇ ਲਹੂ ਡੁਲ੍ਹਣ ਦੀਆਂ ਨਿਸ਼ਾਨੀਆਂ ਹਨ। ਹੋਮਰ (Homer) ਅਨੁਸਾਰ ਐਗਾਮੈਮਨਨ ਨੇ ਟਰਾਏ (Troy) ਦੇ ਯੁੱਧ ਵਿਚ ਸ਼ਾਮਲ ਹੋਣ ਲਈ ਜਹਾਜ਼ਰਾਨੀ ਕਰਨੀ ਸੀ। ਉਹ ਧਿਰ ਦੀ ਵਾਯੂ ਨੂੰ ਉਡੀਕਦਾ ਸੀ, ਜਿਸਦੇ ਵਗਣ ਲਈ ਉਹ ਆਪਣੀ ਧੀ Isphigenia ਇਫੀਜਨੀਆ ਦੀ ਕੁਰਬਾਨੀ ਦਿੰਦਾ ਹੈ।

ਰਿਚਰਡ ਅਨੁਸਾਰ ਘਾਨਾ ਵਿਚ ਸਥਾਨਕ ਮਹੰਤ ਦੇ ਮਰਨ 'ਤੇ ਪੁਲਿਸ ਸਿਰਾਂ ਦੇ ਸਿਰ ਇਕੱਠੇ ਕਰਦੀ ਫਿਰਦੀ ਹੈ। ਬਾਦਸ਼ਾਹ ਮਰਦਾ ਹੈ ਤਾਂ ਡਾਕਟਰ, ਵਕੀਲ, ਸਿਆਸਤਦਾਨ ਘਰੋਂ ਬਾਹਰ ਨਹੀਂ ਨਿਕਲਦੇ, ਹੋਵੇ ਨਾ ਤਾਂ ਅਗਲੇ ਜਗਤ ਦੇ ਹਨੇਰੇ ਵਿਚ ਬਾਦਸ਼ਾਹ ਦੀ ਚਾਕਰੀ ਕਰਨੀ ਪਏ।

ਮਨੂੰ ਅਨੁਸਾਰ ਯੱਗ ਵਿਚ ਵਿਧੀ ਅਨੁਸਾਰ ਕੀਤੀ (ਜੀਵ) ਹੱਤਿਆ ਹੱਤਿਆ ਨਹੀਂ ਹੁੰਦੀ। ਨਰਮੇਧ ਲਈ ਹਰ ਕਿਸੇ ਦੀ ਯੋਗਤਾ ਨਹੀਂ ਸੀ- ਬਲੀ ਹੋਣ ਵਾਲਾ ਬ੍ਰਾਹਮਣ, ਖੱਤਰੀ, ਪੂਰੇ ਅੰਗਾਂ ਵਾਲਾ ਹੋਣਾ ਚਾਹੀਦਾ। ਅਜਿਹੀ ਚੋਣ ਦਾ ਪੁਰਾਤੱਤਵ ਵਿਗਿਆਨ ਦੀ ਕਿਰਤ ਵਿਚ ਵੀ ਜ਼ਿਕਰ ਹੈ। ਪੁਰਸ਼ਮੇਧ ਪਿੱਛੇ ਬ੍ਰਹਮ ਵਿਦਿਅਕ ਖ਼ਿਆਲ ਹੋਣੇ ਹਨ। ਇਹ ਕੋਈ ਪੂਤ ਕਰਮ ਸੀ ਜਿਸਦੀ ਸਾਨੂੰ ਸਮਝ ਨਹੀਂ। ਘਾਨਾਂ ਵਿਚ ਰਿਚਰਡ ਇਹਦਾ ਮਨੋਵਿਗਿਆਨਣ psychologize ਕਰਦਾ ਹੈ। ਕਿਸੇ ਦੇਸ਼ ਕਾਲ ਦਾ ਮਨੋਵਿਗਿਆਨ ਉਹਦੇ ਸਮਾਜ ਵਿਗਿਆਨ (sociology) ਦਾ ਪੱਖ ਹੁੰਦਾ ਹੈ, ਜਿਸਦਾ ਅੱਜੋਕੇ (ਪੱਛਮੀ ਯੌਰਪ ਦੇ) ਮਨੋਵਿਗਿਆਨ ਤੋਂ ਅਨੁਮਾਨ ਨਹੀਂ ਲੱਗ ਸਕਦਾ।

0-0-0

ਘਾਨਾ ਦੇ ਕਿਸੇ ਫਾਨਟੀ ਭਾਸ਼ਾਈ ਨੇ ਪ੍ਰਧਾਨ ਨਕਰੂਮਾ ਨੂੰ ਚਿੱਠੀ ਲਿਖੀ ਤਾਂ ਉਹਨੂੰ Otumfuo (ਸਰਬਸ਼ਕਤੀਮਾਨ) ਕਹਿ ਕੇ ਸੰਬੋਧਨ ਕੀਤਾ। ਕਈ ਵਾਰ ਸੰਸਥਾ, ਪਸੂ-ਪੰਛੀ ਦੀ ਕਿਸੇ ਰਕਮ ਦਾ ਅਨੁਵਾਦ ਨਹੀਂ ਹੋ ਸਕਦਾ। ਡਾਰਵਿਨ ਨੂੰ ਉਹਦੇ ਮਿੱਤਰ ਖਾਕੇ ਜਾਂ ਨਮੂਨੇ ਭੇਜ ਦਿੰਦੇ ਸੀ। 19ਵੀਂ ਸਦੀ ਦੇ ਯੌਰਪੀ ਸੈਲਾਨੀਆਂ, ਖਾਸਕਰ ਦਰਯਾਫਤਕਾਰਾਂ (discoverers) ਨੂੰ ਡਰਾਇੰਗ (drawing) ਦੇ ਲਾਇਕ ਹੋਣਾ ਪੈਂਦਾ ਸੀ। ਅਸੀਂ ਪੱਛਮੀ ਯੌਰਪ ਦੇ feudalism ਨੂੰ ਜਾਗੀਰਦਾਰੀ ਕਹਿ ਕੇ ਉਹਨੂੰ ਸਮਝਣ ਦੇ ਅਸਮਰੱਥ ਰਹੇ ਹਾਂ।

ਸਾਨੂੰ ਆਪਣੀ ਭਾਸ਼ਾ ਦੇ ਵਿਕਾਸ ਦੀ ਸਿਆਸੀ ਲੋੜ ਹੈ ਜੋ ਜਗਤ ਨੂੰ ਸਮਝਣ ਲਈ ਜ਼ਰੂਰੀ ਹੈ। ਜਗਤ ਦੀ ਸਮਝ ਲਈ ਵਿਅਕਤਿਕ ਨਿਪੁੰਨਤਾ ਜ਼ਰੂਰੀ ਤਾਂ ਹੈ ਪਰ ਇੰਨੇ ਨਾਲ ਸਰਦਾ ਨਹੀਂ। ਜਨ, ਸਮੂਹਕ ਸਮਾਜ ਦੀ ਯੋਗਤਾ ਹੀ ਇਹਦਾ ਕੁਝ ਕਰ ਸਕਦੀ ਹੈ। ਸਾਨੂੰ ਭਾਸ਼ਾ ਦੇ ਅਗਰਗਾਮੀ ਵਿਕਾਸ ਦੀ ਆਸ ਦੇ ਨਾਲ ਨਾਲ ਆਮ ਬੋਲ ਚਾਲ ਦੀ ਆਪਣੀ ਗੁਪਤ ਪ੍ਰਸਿੱਧੀ ਦੀ ਕਦਰ ਕਰਨੀ ਪੈਣੀ ਹੈ। 'ਪਲਿਆ ਸਾਧ' ਦਾ ਵਾਕ ਕਈ ਵਾਰ ਸੁਣੀ ਦਾ ਹੈ: 'ਪਲ਼' ਦਾ ਅਰਥ ਹੈ ਮਾਸ, ਜਾਂ 'ਫੌਹ ਪੈ ਗਿਆ' ਜੋ 'ਮੂੰਹ ਪੈ ਗਿਆ' ਹੈ, ਫੌਹ ਦਾ ਬਹੁਵਚਨ ਅਫਵਾਹ ਜੋ ਮੂੰਹੋਂ ਮੂੰਹ ਸੁਣੀ ਦੀ ਹੈ। ਪਿੰਡਾਂ ਵਿਚ ਕਾਲ਼ੇ ਰੰਗ ਦੇ ਬੰਦੇ ਦਾ ਠੀਕ ਸੰਸਕ੍ਰਿਤ 'ਨੀਲਾ' ਕੁਨਾਉਂ ਪਾ ਦਿੰਦੇ ਹਨ।

ਲੋਕ ਭਾਸ਼ਾ ਨੂੰ ਜਟਕੀ ਕਹਿਣ ਵਾਲੇ ਆਪਣੇ ਆਪ ਹੀ ਸਿਆਣੇ ਹਨ। ਭਾਸ਼ਾ ਦਾ ਵਿਕਾਸ ਜਨਤਕ ਮੁਹਾਵਰੇ ਦੇ ਸਤਿਕਾਰ, ਵਿਕਾਸ ਬਿਨਾਂ ਸੰਭਵ ਨਹੀਂ। ਅਰਬ ਅਨੁਵਾਦ ਸੰਸਥਾ ਬੈਤ-ਅਲ-ਹਿਕਮ (ਸਿਆਣਪ ਦਾ ਘਰ ) ਨੇ ਰੋਮਨ ਕਾਨੂੰਨ, ਯੂਨਾਨੀ ਦਵਾਈਆਂ, ਗਣਿਤ, ਫਲਸਫਾ, ਹਿੰਦੋਸਤਾਨੀ ਰਹੱਸਵਾਦ ਅਤੇ ਈਰਾਨੀ ਵਿਦਵਤਾ ਨੂੰ ਆਪਣੇ ਪੱਲੇ ਬੰਨ੍ਹ ਲਿਆ, ਜੋ ਦੁਨੀਆਂ ਨੂੰ ਸਮਝਣ ਦੀ ਦੌੜ ਲੱਗੀ ਸੀ। ਅੰਗਰੇਜ਼ੀ ਵਿਚ translate (ਅਨੁਵਾਦ) ਦਾ ਅਰਥ ਕਿਸੇ ਚੀਜ਼ ਨੂੰ ਇਕ ਥਾਉਂ ਤੋਂ ਦੂਜੀ ਥਾਉਂ ਢੋਅ ਕੇ ਲਿਜਾਣਾ ਹੈ। ਇਸ ਕਰਕੇ ਕਿਸੇ ਰਾਜਨੀਤਕ ਆਦਰਸ਼- Liberty, Equality, Fraternity (ਸੁਤੰਤਰਤਾ, ਬਰਾਬਰੀ, ਭਰਾਤਰੀਪਨ) ਨੂੰ ਸਮਾਜੀ ਉੱਦਮ (ਫਰਾਂਸੀਸੀ ਇਨਕਲਾਬ) 'ਚ ਬਦਲਨਾ ਅਨੁਵਾਦ ਹੈ। ਰਿਚਰਡ ਅੰਗਰੇਜ਼ੀ ਅਤੇ ਕਾਨੂੰਨ ਦਾ ਪ੍ਰੋਫੈਸਰ ਹੈ ਜਿਸ ਨੇ ਅਮਰੀਕੀ ਵਿਧਾਨਕ ਕਾਨੂੰਨ ਬਾਰੇ ਸੁਪਰੀਮ ਕੋਰਟ ਦੇ ਫੈਸਲਿਆਂ ਦੇ ਆਧਾਰ 'ਤੇ ਚਰਚਾ ਕੀਤੀ ਹੈ। constitutional law ਦਾ ਮਤਲਬ ਨਯਾਯ ਨੂੰ ਵਿਧਾਨ ਦੇ ਆਧਾਰ 'ਤੇ ਸਮਕਾਲ ਯੋਗ ਬਣਾਉਣਾ ਹੈ। ਇਸ ਕਰਕੇ ਉਹਨੇ ਕਿਤਾਬ ਦਾ ਨਾਉਂ Justice as Translation: An Essay in Cultural and Legal Criticism ਰੱਖਿਆ ਹੈ- ਜਸਟਿਸ ਨਯਾਯ ਅਤੇ ਨਿਆਂ ਹੈ।

ਭਾਸ਼ਾ ਵਿਚ ਭੂਤਕਾਲ ਵਸਦਾ ਤੇ ਭਵਿੱਖ ਵੀ ਇਹਦੇ ਵਿਚੇ ਵਸਦਾ ਪ੍ਰਗਟ ਹੋਣਾ ਹੈ। ਰਿਚਰਡ ਲਿਖਦਾ ਹੈ, ਕਿਧਰੇ ਕਿਧਰੇ ਔਰਤ ਦਾ ਇਕ ਮੰਮਾ ਇਕ ਪਾਸੇ ਹੁੰਦਾ ਹੈ ਅਤੇ ਦੂਸਰੇ ਨੂੰ ਮੋਢੇ ਉੱਤੋਂ ਦੀ ਝੋਲੀ 'ਚ ਪਾਏ ਬੱਚੇ ਦੇ ਮੂੰਹ 'ਚ ਦੇ ਦਿੰਦੀ ਹੈ। ਘਾਨਾ 'ਚ ਲਟਕਦੇ ਸ-ਤਨ ਨੂੰ ਉਪਜਾਇਕਤਾ (fertility) ਦੀ ਨਿਸ਼ਾਨੀ ਸਮਝਿਆ ਜਾਂਦਾ ਹੈ। (ਸ਼ਰਮ ਜਾਂ ਜਵਾਨੀ ਦੇ ਢਲਣ ਦੀ ਗੱਲ ਨਹੀਂ) ਮੈਨੂੰ ਸੰਸਕ੍ਰਿਤ ਸ਼ਬਦ 'ਪ੍ਰਲੰਬ' ਦੇ ਅਰਥ ਦੀ ਹੈਰਾਨੀ ਹੋਈ ਕਿ ਉਹਦਾ ਅਰਥ ਲਟਕਦਾ ਸ-ਤਨ ਹੈ। ਮੇਰੇ ਬਚਪਨ ਵਿਚ ਪਿੰਡ Bra ਦਾ ਰਿਵਾਜ ਨਹੀਂ ਸੀ। ਆਧੁਨਿਕਤਾ ਨੇ ਅੱਧਾ ਕੁ ਸਰੀਰਕ ਸਫਰ ਮੁਕਾਇਆ ਸੀ।

ਭੂਤਪੂਰਵ ਪਰਾਧੀਨ ਦੇਸ਼ਾਂ ਵਿਚ 'ਪੱਛਮ' West ਲਈ ਪ੍ਰੇਮ ਤੇ ਘਿਰਨਾ ਹੈ। ਦੇਸ਼ ਦੇ ਵਿਕਾਸ ਵਿਚ ਵਿਰੋਧੀ ਭਾਵਾਂ ਦਾ ਮਨੋਵਿਗਿਆਨਕ ਪਾਰਗਮਨ (transcend) ਭਾਸ਼ਾ ਦੇ ਵਿਕਾਸ 'ਚ ਹੀ ਪ੍ਰਗਟ ਹੋਣਾ ਹੈ। ਆਧੁਨਿਕ ਟਕਨਾਲੋਜੀ ਅਪਨਾਉਂਦਿਆਂ ਪੁਰਾਣੀ ਮਾਨਵਤਾ ਭੁੱਲਣ ਵਾਲੀ ਨਹੀਂ ਹੈ, ਜਿਵੇਂ ਸ਼ਰੀਕਾ ਭਾਵੇਂ ਸਾਨੂੰ ਵਿਆਹ 'ਤੇ ਨਾ ਸੱਦੇ ਪਰ ਭੋਗ 'ਤੇ ਆਪੇ ਚਲੇ ਜਾਈਦਾ ਹੁੰਦਾ ਹੈ। ਸ਼ੱਕੀ ਸੁਭਾਉ ਦੀ ਥਾਉਂ ਆਸ਼ਾਵਾਦੀ ਸਾਂਝ ਦੀ ਰੁਚੀ ਹੋਣੀ ਚਾਹੀਦੀ ਹੈ, ਜਿਸ ਦੀ ਨੀਂਹ 'ਤੇ ਭਵਿੱਖ ਦੀ ਉਸਾਰੀ ਕਰਨੀ ਹੈ। ਰਿਚਰਡ ਅਨੁਸਾਰ ਭਵਿੱਖ ਦੇ ਨਵੇਂ ਮੋਦ, ਨਵੀਆਂ ਭੁੱਖਾਂ, ਨਵੇਂ ਵਿਹਾਰ, ਨਵੇਂ ਸੁਪਨਿਆਂ ਨੂੰ ਅਣਚਿੰਤੇ ਬ੍ਰਹਿਮੰਡ 'ਚ ਵਸਾਉਣਾ ਹੀ ਵਿਕਾਸ ਹੈ।

0-0-0

ਸਾਨੂੰ ਖਬਰਦਾਰ ਰਹਿਣਾ ਚਾਹੀਏ ਜੋ ਆਵੇਖਣ (observation) ਦੀ ਕਮੀ ਬੇਸ਼ੀ ਹੁੰਦੀ ਹੈ; ਇਸ ਲਈ ਆਪਣੇ ਆਪ 'ਚ ਕਾਫੀ ਨਹੀਂ। ਰਿਚਰਡ ਅਨੁਸਾਰ ਬੈਂਡੁੰਗ ਕਾਨਫਰੰਸ 'ਚ ਕੇਵਲ ਵੀਅਤਨਾਮੀ ਡੈਲੀਗੇਸ਼ਨ ਨੇ ਪਤਲੂਨਾਂ ਪਾਈਆਂ ਹੋਈਆਂ ਸੀ: ਸਾਮਰਾਜ ਨੂੰ ਢਾਹੁਣ ਵਾਲਿਆਂ ਨੂੰ ਆਪਣਾ ਰਾਸ਼ਟਰਵਾਦ ਪ੍ਰਗਟਾਉਣ ਲਈ ਰਾਸ਼ਟਰੀ ਪਹਿਰਨ ਦੀ ਲੋੜ ਨਹੀਂ ਸੀ। ਰਿਚਰਡ ਕਰਾਚੀ ਹਵਾਈ ਅੱਡੇ 'ਤੇ ਦੋ ਤਿੰਨ ਸਿੱਖ ਮੁਸਾਫਰਾਂ ਨੂੰ ਵੇਖਦਾ ਹੈ ਜਿਨ੍ਹਾਂ ਨੇ ਧਾਗੇ ਨਾਲ ਦਾੜ੍ਹੀ ਚਾੜ੍ਹੀ ਹੋਈ ਸੀ, ਨਾਲ ਹੀ ਕਹਿੰਦਾ ਕਿ ਦਾੜ੍ਹੀ ਦਾ ਧਾਗਾ ਪੱਗ ਨੂੰ ਸਿਰ 'ਤੇ ਕੱਸ ਕੇ ਰਖਦਾ ਹੈ। 000

**Black Power**, Richard Wright, Harper,1954

**(144, ਫੇਜ਼ 11, ਸੈਕਟਰ 65, ਐੱਸ. ਏ. ਐੱਸ. ਨਗਰ - ਮੁਹਾਲੀ -160 062)**

# ਹੇਗਲ: ਦਰਸ਼ਨ ਸਿੰਘ ਸਹਿਰੀ

ਹੇਗਲ ਜਰਮਨ ਦਾਰਸ਼ਨਿਕ ਹੋਇਆ ਹੈ ਜਿਸ ਨੇ ਸਾਰੀ ਅਸਲੀਅਤ ਨੂੰ ਸਮਝਣ ਲਈ ਸਰਬਮਈ ਸਿਧਾਂਤ ਸਿਰਜਣ ਦਾ ਉਪਰਾਲਾ ਕੀਤਾ।

ਅਸੀਂ ਜੀਵਨ ਨੂੰ ਸਮਝਣਾ ਚਾਹੁੰਦੇ ਹਾਂ, ਭਾਵੇਂ ਆਮ ਆਦਮੀ ਹੋਈਏ ਭਾਵੇਂ ਦਾਨੇ ਫ਼ਲਸਫੀ। ਕੋਈ ਆਖਦਾ ਹੈ, 'ਦੁਨੀਆਂ ਤਾਂ ਜੀ ਮੰਡੀ ਹੈ, ਏਥੇ ਸਭ ਕੁਝ ਵਿਕਾਊ ਹੈ'। ਕੋਈ ਆਖਦਾ ਹੈ, 'ਸੰਸਾਰ ਨਾਟਕ ਹੈ ਜਿਸ ਵਿਚ ਲੋਕ ਆਪੋ ਆਪਣਾ ਪਾਰਟ ਕਰ ਰਹੇ ਹਨ'। ਹੋਰ ਕਿਸੇ ਨੂੰ ਪੁੱਛੀਏ ਤਾਂ ਆਖੇਗਾ, 'ਦੁਨੀਆਂ ਕਾਰਖਾਨਾ ਹੈ' - ਰਾਮ ਝਰੋਖੇ ਬੈਠ ਕੇ ਸਭ ਕਾ ਮੁਜਰਾ ਲੇ, ਜੈਸੀ ਵਾਂ ਕੀ ਚਾਕਰੀ ਤੈਸਾ ਵਾਂ ਕੂ ਦੇ। ਬੁੱਧੀ-ਜੀਵੀ ਲੋਕ ਕਈ ਕਿਸਮ ਦੇ ਵਾਦ ਅਤੇ ਵਿਚਾਰਧਾਰਾਵਾਂ ਘੜਦੇ ਹਨ। ਕਵੀ ਰੂਪਕ ਵਰਤਦੇ ਹਨ। ਹੇਗਲ ਅਨੁਸਾਰ ਪ੍ਰਚੱਲਤ ਵਿਚਾਰ-ਸ਼ੈਲੀਆਂ ਨਾ ਪੂਰੀ ਤਰ੍ਹਾਂ ਸੱਚ ਹੁੰਦੀਆਂ ਹਨ ਨਾ ਝੂਠ। ਅਸੀਂ ਇਨ੍ਹਾਂ ਦੀ ਤੁਲਨਾ ਅਤੇ ਮੁੱਲਾਂਕਣ ਕਰਦੇ ਰਹਿੰਦੇ ਹਾਂ। ਕੋਈ ਅਸਲੀਅਤ ਨਾਲ਼ ਜ਼ਿਆਦਾ ਢੁਕਦੀ ਹੈ ਕੋਈ ਘੱਟ। ਕੋਈ ਦੂਸਰੀਆਂ ਨਾਲੋਂ ਜ਼ਿਆਦਾ ਮੁਨਾਸਬ ਲੱਗਦੀ ਹੈ, ਅਤੇ ਕਿਸੇ ਦਾ ਖੇਤਰ ਵਿਸ਼ਾਲ ਅਤੇ ਹੋਰਨਾਂ ਦਾ ਸੌੜਾ ਹੁੰਦਾ ਹੈ। ਹੇਗਲ ਨੇ ਵਿਚਾਰਾਂ ਦੀ ਤੁਲਨਾ ਕਰਨ ਲਈ ਵਿਧੀ ਸਥਾਪਤ ਕੀਤੀ ਜੋ ਅਰਸਤੂ ਦੇ ਤਰਕ ਸ਼ਾਸਤਰ ਤੋਂ ਬਾਅਦ ਤਰਕ-ਵਿਦਿਆ ਦੀ ਅਤਿ ਸ੍ਰੇਸ਼ਟ ਪ੍ਰਾਪਤੀ ਹੈ। ਇਹ ਦੁਪਾਸੀ-ਦਲੀਲਕਾਰੀ (Dialectic Logic) ਦੇ ਨਾਮ ਨਾਲ਼ ਮਸ਼ਹੂਰ ਹੈ। ਹੇਗਲ ਦੇ ਵਿਦਿਆਰਥੀ ਕਾਰਲ ਮਾਰਕਸ ਨੇ ਇਸੇ ਵਿਧੀ ਦੀ ਨੀਂਹ 'ਤੇ ਆਪਣੇ ਮਤ ਦੀ ਉਸਾਰੀ ਕੀਤੀ ਹੈ। ਹੇਗਲ ਦੇ ਫ਼ਲਸਫੇ ਅਤੇ ਏਸ ਵਿਧੀ 'ਤੇ ਚਰਚਾ ਤੋਂ ਪਹਿਲਾਂ ਉਸਦੀ ਜੀਵਨ ਕਥਾ ਤੋਂ ਵਾਕਫ ਹੋਣਾ ਜ਼ਰੂਰੀ ਹੈ।

ਗਿਔਰਗ ਵਿਲਹੈਲਮ ਫ਼ਰੀਡਰਿਸ਼ ਹੇਗਲ (Georg Wilhelm Friedrich Hegel ) ਦਾ ਜਨਮ 27 ਅਗਸਤ 1770 ਈਸਵੀ ਨੂੰ ਆਸਟਰੀਆ ਦੀ ਵੁਰਟਨਬਰਗ ਰਿਆਸਤ ਦੇ ਸਟੁਟਗਾਰਟ ਸ਼ਹਿਰ ਵਿਚ ਹੋਇਆ। ਇਹ ਅਮਰੀਕਨ ਇਨਕਲਾਬ ਤੋਂ ਪੰਜ ਸਾਲ, ਅਤੇ ਫ਼ਰਾਂਸੀਸੀ ਇਨਕਲਾਬ ਤੋਂ ਉੱਨੀ ਸਾਲ ਪਹਿਲਾਂ ਦੀ ਗੱਲ ਹੈ। ਜਗਤ ਪ੍ਰਸਿੱਧ ਸੰਗੀਤਕਾਰ ਲੁਡਵਿਗ ਵਾਨ ਬੈਥੋਵਨ (Ludwig van Bethoven) ਵੀ ਏਸੇ ਸਾਲ ਜਨਮਿਆ। ਯੂਰਪ ਦੇ ਆਮ ਸੰਵੇਦਨਸ਼ੀਲ ਨੌਜਵਾਨਾਂ ਵਾਂਗ ਇਹਨਾਂ ਦੇ ਮਨ ਵੀ ਧਾਰਮਿਕ ਵਾਤਾਵਰਣ ਤੋਂ ਉਪਰਾਮ, ਅਤੇ ਕ੍ਰਾਂਤੀ ਦੀ ਉਡੀਕ ਵਿਚ ਪੁਰ-ਉਮੀਦ ਸਨ। ਬ੍ਰਿਟਿਸ਼ ਕਵੀ ਵਰਡਜ਼ਵਰਥ ਦੇ ਸ਼ਬਦਾਂ ਵਿਚ, ਇਨਕਲਾਬ ਦੀ ਉਦੇ ਜ਼ਿੰਦਗੀ ਲਈ ਸਰੂਰ ਸੀ, ਪਰ ਜਵਾਨੀ ਲਈ ਤਾਂ ਬਿਲਕੁਲ ਸੁਰਗ।

ਹੇਗਲ ਦਾ ਪਿਤਾ ਗਿਔਰਗ ਲੁਡਵਿਗ, ਟੁਬਿੰਗਨ ਨਾਮੇ ਯੂਨੀਵਰਸਿਟੀ-ਨਗਰ ਵਿਚ, ਮਹਿਕਮਾ ਮਾਲ ਦਾ ਸੈਕਟਰੀ ਸੀ। ਹੇਗਲ ਪਰਿਵਾਰ ਨੇ ਆਪਣੇ ਹਿੱਸੇ ਤੋਂ ਵਧੇਰੇ ਦੁੱਖ ਭੋਗੇ ਲੱਗਦੇ ਹਨ। ਹੇਗਲ ਹੋਰੀਂ ਸੱਤ ਭੈਣ ਭਰਾ ਸਨ। ਇਹਨਾਂ 'ਚੋਂ ਕੇਵਲ ਤਿੰਨ ਵੱਡੇ ਹੋਏ। ਬਾਕੀ ਬਾਲ ਉਮਰ ਵਿਚ ਹੀ ਮਰ ਗਏ। ਹੇਗਲ ਸਾਰਿਆਂ ਨਾਲੋਂ ਵੱਡਾ ਸੀ। ਭੈਣ ਕ੍ਰਿਸਟਿਐਨ ਲੂਈਸ, ਜਵਾਨੀ ਵਿਚ ਭਰਜਾਈ ਨਾਲ ਖਿਝ ਕੇ ਕਮਲੀ ਹੋ ਗਈ। ਹੇਗਲ ਦੇ ਜੀਵਨ ਦੌਰਾਨ ਇਹ ਬੀਮਾਰ ਹੀ ਰਹੀ ਅਤੇ 1832 ਈਸਵੀ ਹੇਗਲ ਦੇ ਦੇਹਾਂਤ ਪਿੱਛੋਂ ਇਸ ਨੇ ਡੁੱਬ ਕੇ ਆਤਮ ਹੱਤਿਆ ਕਰ ਲਈ। ਛੋਟਾ ਭਰਾ ਗਿਔਰਗ ਲੁਡਵਿਗ ਨੈਪੋਲੀਅਨ ਦੀ ਫੌਜ ਵਿਚ ਅਫ਼ਸਰ ਬਣਿਆ ਪਰ ਛੇਤੀ ਸਨ 1812 ਦੀ ਰੂਸੀ ਮੁਹਿੰਮ ਵਿਚ ਮਾਰਿਆ ਗਿਆ। ਹੇਗਲ ਦੀ ਉਮਰ ਦੇ ਤੇਹਰਵੇਂ ਸਾਲ ਉਸ ਦੀ ਮਾਤਾ ਪਿਤਾ ਨੂੰ ਬੱਚਿਆਂ ਸਮੇਤ ਤਿਲੀ ਦਾ ਤਾਪ ਐਸਾ ਚੜ੍ਹਿਆ ਕਿ ਬੱਚੇ ਅਤੇ ਪਿਤਾ ਲੁਡਵਿਗ ਤਾਂ ਬਚ ਗਏ ਪਰ ਮਾਤਾ ਦਾ ਦੇਹਾਂਤ ਹੋ ਗਿਆ। ਸਾਰੇ ਭੈਣ ਭਰਾ ਮਾਂ ਦੇ ਲਾਡ ਪਿਆਰ



ਤੋਂ ਵਾਂਝੇ ਹੋ ਗਏ। ਸ਼ਾਇਦ ਏਸੇ ਕਰ ਕੇ ਹੇਗਲ ਉਦਾਸ ਅਤੇ ਗੰਭੀਰ ਰਹਿਣ ਲੱਗ ਪਿਆ। ਬਾਅਦ ਵਿਚ ਯੂਨੀਵਰਸਿਟੀ ਜੀਵਨ ਵਿਚ ਵੀ ਇਸ ਦਾ ਏਹੋ ਹਾਲ ਰਿਹਾ। ਦੋਸਤਾਂ ਨਾਲ ਭਾਵੇਂ ਤਾਸ਼ ਖੇਡ ਲੈਂਦਾ, ਬੀਅਰ ਪੀ ਲੈਂਦਾ, ਤੇ ਆਮ ਵਿਦਿਆਰਥੀ ਕ੍ਰੀੜਾ ਵਿਚ ਹਿੱਸਾ ਲੈਂਦਾ, ਫਿਰ ਵੀ ਯਾਰ ਲੋਕ ਹੇਗਲ ਨੂੰ 'ਬੁੱਢਾ ਮਾਣੂੰ' ਕਹਿ ਕੇ ਹੀ ਬੁਲਾਉਂਦੇ ਸਨ। ਏਸ ਵਕਤ ਦਾ ਇਕ ਕਾਰਟੂਨ ਮਿਲਦਾ ਹੈ, ਜਿਸ ਵਿਚ ਹੇਗਲ ਨੂੰ, ਖੂੰਡੀ ਫੜੀ ਇਕ ਕੁੱਬੇ, ਬੁੱਢੇ-ਠੇਰੇ, ਚਿੰਤਾ ਗ੍ਰਸਤ ਬੰਦੇ ਦੇ ਰੂਪ ਵਿਚ ਵਿਖਾਇਆ ਗਿਆ ਹੈ।

ਪਿਛਲੀਆ ਕੁਝ ਪੀੜ੍ਹੀਆਂ ਤੋਂ ਹੇਗਲ ਵੰਸ਼ ਦੇ ਮੈਂਬਰ ਜਾਂ ਤਾਂ ਸਰਕਾਰੀ ਮੁਲਾਜ਼ਮ ਹੁੰਦੇ ਸਨ ਜਾਂ ਪ੍ਰੋਟੈਸਟੈਂਟ ਚਰਚ ਦੇ ਪਾਸਤਰ। ਚਿਰਾਂ ਤੋਂ ਇਸ ਖਾਨਦਾਨ ਵਿਚ ਉੱਦਮ ਭਰੀ ਵਿਦਵਤਾ ਦੀ ਪ੍ਰਥਾ ਪ੍ਰਬਲ ਸੀ। ਹੇਗਲ ਦੀ ਮਾਂ ਮਾਰੀਆ ਮੈਗਡਾਲੀਨਾ ਲੂਈਸਾ ਸਟੁਟਗਾਰਟ ਦੀ ਹਾਈ ਕੋਰਟ ਦੇ ਸਿਰਕੱਢ ਵਕੀਲ ਦੀ ਧੀ ਸੀ। ਸਟੁਰਗਾਰਟ ਇਹਨੀਂ ਦਿਨੀਂ ਪ੍ਰਮੁੱਖ ਧਰਮ ਸ਼ਾਸਤਰੀਆਂ, ਵਕੀਲਾਂ ਅਤੇ ਦਫ਼ਤਰੀ ਅਫ਼ਸਰਾਂ ਦਾ ਗੜ੍ਹ ਸੀ। ਏਸ ਸੁਸਾਇਟੀ ਵਿਚ ਵਿਦਵਤਾ ਨੂੰ ਸੱਭਿਅਤਾ ਦਾ ਗੁਣ ਸਮਝਿਆ ਜਾਂਦਾ ਸੀ। ਮਾਰੀਆ ਭਾਸ਼ਾਵਾਂ ਦੇ ਗਿਆਨ ਵਿਚ ਨਿਪੁੰਨ ਸੀ, ਜਿਸ ਕਰ ਕੇ ਉਸ ਨੇ ਬਚਪਨ ਵਿਚ ਹੀ ਪੁੱਤਰ ਹੇਗਲ ਨੂੰ ਲਾਤੀਨੀ ਭਾਸ਼ਾ ਦੀ ਮੁੱਢਲੀ ਸਿੱਖਿਆ ਦੇਣੀ ਸ਼ੁਰੂ ਕਰ ਦਿੱਤੀ। ਤਿੰਨ ਸਾਲ ਦੀ ਉਮਰ ਵਿਚ ਹੇਗਲ ਜਰਮਨ ਸਕੂਲ ਵਿਚ ਦਾਖ਼ਲ ਹੋਇਆ, ਅਤੇ ਪੰਜ ਸਾਲ ਦੀ ਉਮਰ ਵਿਚ ਹੀ ਉਸ ਨੂੰ ਲਾਤੀਨੀ ਭਾਸ਼ਾ ਵਾਲੇ ਸਕੂਲ ਵਿਚ ਪੜ੍ਹਨੇ ਪਾ ਦਿੱਤਾ ਗਿਆ। ਸੱਤ ਤੋਂ ਅਠਾਰਾਂ ਸਾਲ ਦੀ ਆਯੂ ਤਕ ਉਹ ਸਟੁਟਗਾਰਟ ਦੇ ਜਿਮਨੇਜ਼ੀਅਮ ਵਿਚ ਪੜ੍ਹਦਾ ਰਿਹਾ। ਜਿਮਨੇਜ਼ੀਅਮ ਅੰਗਰੇਜ਼ੀ ਗ੍ਰਾਮਰ ਸਕੂਲਾਂ ਵਰਗੇ ਹੀ ਹੁੰਦੇ ਹਨ। ਏਥੇ ਹੇਗਲ ਗੰਭੀਰ, ਮਿਹਨਤੀ ਅਤੇ ਕਾਮਯਾਬ ਵਿਦਿਆਰਥੀ ਸਾਬਤ ਹੋਇਆ। ਸਕੂਲ ਦੇ ਸਿਲੇਬਸ ਤੋਂ ਇਲਾਵਾ ਕਈ ਹੋਰ ਵਿਸ਼ਿਆਂ ਵਿਚ ਵੀ ਉਤਸੁਕ ਤੇ ਸਰਗਰਮ ਰਿਹਾ। ਹੇਗਲ ਅਜੇ ਅੱਠ ਸਾਲ ਦਾ ਸੀ ਜਦ ਉਸ ਨੂੰ ਆਪਣੇ ਚਹੇਤੇ ਟੀਚਰ ਲਾਫ਼ਲਰ ਪਾਸੋਂ ਸ਼ੇਕਸਪੀਅਰ ਦੀਆਂ ਪੂਰੀਆਂ ਰਚਨਾਵਾਂ ਤੁਹਫੇ ਵਜੋਂ ਮਿਲ ਗਈਆਂ, ਜਿਨ੍ਹਾਂ ਨੂੰ ਉਸ ਨੇ ਬੜੇ ਚਾਅ ਨਾਲ ਪੜ੍ਹਨਾ ਸ਼ੁਰੂ ਕਰ ਦਿੱਤਾ। ਯੂਨਾਨੀ ਲੇਖਕਾਂ ਵਿਚੋਂ ਉਸ ਨੂੰ ਅਫ਼ਲਾਤੂਨ, ਅਰਸਤੂ ਅਤੇ ਹੋਮਰ ਚੰਗੇ ਲੱਗੇ, ਅਤੇ ਹੋਰ ਸਾਹਿਤਕ ਸੂਝ ਉਸ ਨੂੰ ਯੁਰਿਪਿਡੀਜ਼ ਅਤੇ ਸੈਫੋਕਲੀਜ਼ ਦੇ ਦੁਖਾਂਤ ਨਾਟਕਾਂ ਤੋਂ ਮਿਲੀ। ਸਕੂਲੀ ਉਮਰੇ ਹੀ ਉਸ ਨੇ ਯੁਰਿਪਿਡੀਜ਼ ਦੀ 'ਐਂਟੀਗਾਨ' ਦਾ ਵਾਰਤਕ ਅਨੁਵਾਦ ਮੁਕੰਮਲ ਕਰ ਲਿਆ ਸੀ, ਫੇਰ ਯੂਨੀਵਰਸਿਟੀ ਜਾ ਕੇ ਇਸੇ ਦਾ ਅਨੁਵਾਦ ਕਵਿਤਾ ਵਿਚ ਕੀਤਾ। ਹੋਰ ਯੂਨਾਨੀ ਸਾਹਿਤ ਦੀਆਂ ਜਿਹੜੀਆਂ ਪੁਸਤਕਾਂ ਹੇਗਲ ਨੇ ਪੜ੍ਹੀਆਂ, ਉਨ੍ਹਾਂ ਵਿਚ ਹੋਮਰ ਦੀ 'ਏਲੀਅਡ' ਅਤੇ 'ਅੰਜੀਲ' ਜ਼ਿਕਰ ਯੋਗ ਹਨ। ਇਸ ਤੋਂ ਛੁੱਟ ਇਤਿਹਾਸ ਅਤੇ ਭੌਤਿਕ ਵਿਗਿਆਨ ਦੀ ਵੀ ਕੁਝ ਸੂਝ ਪ੍ਰਾਪਤ ਕੀਤੀ। ਇਹ ਸਾਰਾ ਵੇਰਵਾ ਉਨ੍ਹਾਂ ਨੋਟਸ (notes ) ਤੋਂ ਮਿਲਦਾ ਹੈ ਜੋ ਹੇਗਲ ਨੇ ਆਪਣੇ ਵਿੱਦਿਆ ਕਾਲ ਦੌਰਾਨ ਬਣਾਏ, ਅੱਖਰਾਂ ਅਨੁਸਾਰ ਕ੍ਰਮ-ਬੰਧ ਕੀਤੇ ਅਤੇ ਸਾਰੀ ਉਮਰ ਸੰਭਾਲ ਕੇ ਰੱਖੇ। ਛੋਟੀ ਉਮਰ ਵਿਚ ਕੀਤੇ ਇਸ ਅਧਿਐਨ ਦਾ ਪ੍ਰਭਾਵ ਹੇਗਲ 'ਤੇ ਸਾਰੀ ਉਮਰ ਰਿਹਾ। ਏਹੀ ਕਾਰਨ ਸੀ ਕਿ ਪ੍ਰੌੜ੍ਹ ਅਵਸਥਾ ਵਿਚ, ਯੂਨਾਨੀ ਸਭਿਅਤਾ ਦੇ ਵਿਵੇਕ ( reason), ਸੁਤੰਤਰਤਾ (freedom) ਅਤੇ ਸੁਰਮੇਲ (harmony) ਵਾਲੇ ਗੁਣਾਂ ਨੂੰ ਹੇਗਲ ਨੇ ਆਪਣੇ ਬੌਧਿਕ ਸਿਸਟਮ ਵਿਚ ਏਡਾ ਵੱਡਾ ਮਹੱਤਵਪੂਰਨ ਸਥਾਨ ਦਿੱਤਾ।

ਲਾਤੀਨੀ ਲੇਖਕਾਂ ਵਿਚੋਂ ਲਿਵੀਅਸ, ਸਿਸਰੋ, ਲਾਂਜਨ, ਅਤੇ ਐਪੀਟੈਟਸ ਉਸ ਦੇ ਚਹੇਤੇ ਸਨ। ਉਹਨਾਂ ਦੀਆਂ ਵੀ ਕੁਛ ਰਚਨਾਵਾਂ ਦਾ ਹੇਗਲ ਨੇ ਤਰਜਮਾ ਕੀਤਾ ਹੈ। ਸਕੂਲ ਦੇ ਦਿਨੀਂ ਹੇਗਲ ਹਫ਼ਤੇ 'ਚ ਦੋ ਘੰਟੇ ਹੀਬਰੂ ਭਾਸ਼ਾ ਦਾ ਅਧਿਐਨ ਕਰਦਾ ਸੀ, ਅਤੇ ਫ਼ਰਾਂਸੀਸੀ ਜ਼ੁਬਾਨ ਉਸ

ਨੇ ਦੁਪਹਿਰ ਵੇਲੇ ਸਕੂਲੇ ਹੀ ਅਖ਼ਤਿਆਰੀ ਮਜ਼ਮੂਨ ਵਜੋਂ ਪੜ੍ਹੀ। ਪਿੱਛੋਂ ਫ਼ਰੈਂਕਫ਼ਰਟ ਵਿਚ ਦੋਸਤ ਉਸ ਨੂੰ ਅੰਗਰੇਜ਼ੀ ਅਖ਼ਬਾਰ ਪੜ੍ਹਦਾ ਵੇਖਦੇ ਰਹੇ ਹਨ; ਅੰਗਰੇਜ਼ੀ ਉਸ ਨੇ ਸ਼ਾਇਦ ਕਿਸੇ ਪ੍ਰਾਈਵੇਟ ਟਿਊਟਰ ਕੋਲੋਂ ਪੜ੍ਹੀ ਹੋਵੇ। ਹੇਗਲ ਦੀ ਜਰਮਨ ਸਾਹਿਤਕ ਅਧਿਐਨ ਦੀ ਲਿਸਟ ਵਿਚ, ਗਾਇਟਹ ਕ੍ਰਿਤ 'ਵਰਥਰ', ਸ਼ਿੱਲਰ ਦੀ 'ਫੀਐਸਕੋ', ਲੈਸਿੰਗ ਦੀ 'ਨਾਥਨ', ਕਲਾਪਸਟੌਕ ਦੀ 'ਮੈਸਾਇਸ' ਅਤੇ ਹਿੱਪਲ ਦੀ 'ਲੈਬਨਸਲਾਫ਼' ਸ਼ਾਮਲ ਹਨ। ਜਰਮਨ ਫ਼ਲਸਫ਼ੇ ਵਿਚ ਉਸ ਨੇ ਮੋਜ਼ਿਜ਼ ਮੈਂਡਲਸਾਨ ਦੀ 'ਫਾਈਡਨ', ਅਤੇ ਵੂਲਫ ਦੇ 'ਲਾਜਿਕ' ਦਾ ਅਧਿਐਨ ਕੀਤਾ। ਲੱਗਦਾ ਹੈ ਹੇਗਲ ਦੀ ਗਿਆਨ ਗੰਗਾ ਬਚਪਨ ਵਿਚ ਹੀ ਵਗਣ ਲੱਗ ਪਈ ਸੀ। ਇਹਨੀਂ ਦਿਨੀਂ ਹੇਗਲ ਅਜੇ ਸੂਖਮ ਅਤੇ ਤਰਕਮਈ ਅਮੂਰਤ (abstract) ਸ਼ੈਲੀ ਵਾਲਾ ਫਿਲਾਸਫ਼ਰ ਨਹੀਂ ਸੀ ਬਣਿਆ। (ਫ਼ਲਸਫੀ ਲੋਕ ਆਪਣੇ ਅਨੁਭਵ ਨੂੰ ਇੰਦਰੀ-ਪ੍ਰੇਖਣ (observation) ਦੇ ਦੋਸ਼ਾਂ ਤੋਂ ਮੁਕਤ ਕਰਦੇ ਰਹਿੰਦੇ ਹਨ, ਜਿਵੇਂ ਸੂਰਜ ਧਰਤੀ ਦੁਆਲੇ ਨਹੀਂ ਘੁੰਮਦਾ, ਧਰਤੀ ਆਪਣੇ ਧੁਰੇ ਗਿਰਦ ਘੁੰਮਦੀ ਹੈ; ਇੱਟ ਨਿੱਗਰ ਨਹੀਂ, ਇਸ ਵਿਚ ਬਹੁਤੀ ਥਾਂ ਖਾਲਮ ਖਾਲੀ ਹੈ, ਇਤਿਆਦਿ।) ਸ਼ੁੱਧ ਗਿਆਨ ਨੂੰ ਸੋਧੇ ਹੋਏ ਸੰਕਲਪਾਂ ਦੁਆਰਾ ਲਿਖਦੇ ਲਿਖਦੇ ਫਿਲਾਸਫ਼ਰ ਲੋਕ ਜਿਊਂਦੀ ਜਾਗਦੀ ਭਾਸ਼ਾ ਤੋਂ ਦੁਰੇਡੇ ਚਲੇ ਜਾਂਦੇ ਹਨ। ਨੌਜਵਾਨ ਹੇਗਲ ਲਈ ਐਸੀ ਬੋਲੀ ਰੁੱਖੀ ਤੇ ਬੇਸੁਆਦ ਸੀ। ਸ਼ੁਰੂ ਸ਼ੁਰੂ ਵਿਚ ਜਦ ਹੇਗਲ ਅਧਿਅਪਕ ਬਣਿਆ ਤਾਂ ਉਸ ਦੇ ਲੈਕਚਰ ਬੜੇ ਸਰਲ ਹੁੰਦੇ ਸਨ, ਕਿਉਂਕਿ ਉਹ ਫ਼ਲਸਫੇ ਦੇ ਗੁੰਝਲਦਾਰ ਵਿਸ਼ਿਆਂ ਨੂੰ ਲੋਕ ਪ੍ਰਿਯ ਬਣਾਉਣਾ ਆਪਣਾ ਫ਼ਰਜ਼ ਸਮਝਦਾ ਸੀ। ਫੇਰ ਜਦੋਂ ਯੂਨੀਵਰਸਿਟੀ ਵਿਚ ਪ੍ਰੋਫੈਸਰ ਬਣ ਕੇ ਪੜ੍ਹਾਉਣ ਅਤੇ ਖੋਜ ਕਰਨ ਲੱਗਾ ਤਾਂ ਉਸ ਨੇ ਵੀ ਪੰਡਤਾਈ ਵਾਲੀ ਕਠਨ ਸ਼ੈਲੀ ਅਪਣਾ ਲਈ। ਸ਼ਾਇਦ ਕੋਈ ਮਜਬੂਰੀ ਹੋਵੇ।

ਸੰਨ 1788 ਦੇ ਪੱਤਝੜ ਸੈਸ਼ਨ ਵਿਚ ਹੇਗਲ ਨੇ ਟੂਬਿੰਗਨ ਯੂਨੀਵਰਸਿਟੀ ਦੇ ਸਟਿਫ਼ਟ (Stift) ਨਾਮੇ ਧਾਰਮਿਕ ਵਿਦਿਆਲੇ ਵਿਚ ਦਾਖ਼ਲਾ ਲੈ ਲਿਆ। ਏਥੋਂ ਸਨਦ ਲੈ ਕੇ ਵਿਦਿਆਰਥੀ ਪ੍ਰੋਟੈਸਟੈਂਟ ਚਰਚ ਦੇ ਪਾਸਤਰ ਬਣਦੇ ਸਨ। ਪਰ ਹੇਗਲ ਦੀ ਪਾਸਤਰ ਬਣਨ ਵਿਚ ਕੋਈ ਰੁਚੀ ਨਹੀਂ ਸੀ। ਸਟਿਫ਼ਟ ਵਿਚ ਸ਼ਾਮਿਲ ਹੋਣ ਦਾ ਵੱਡਾ ਕਾਰਨ ਸਰਕਾਰੀ ਸਰਪ੍ਰਸਤੀ ਸੀ, ਜਿਸ ਸਦਕਾ ਏਥੋਂ ਦੇ ਸਾਰੇ ਵਿਦਿਆਰਥੀਆਂ ਦਾ ਖ਼ਰਚਾ ਚੱਲ ਜਾਂਦਾ ਸੀ।

ਸਟਿਫ਼ਟ ਦੀ ਧਰਮ ਸਿੱਖਿਆ ਕੱਟੜ ਸਿਧਾਂਤਵਾਦੀ ਸੀ, ਜਿਸ ਵਿੱਚ ਪ੍ਰੋਟੈਸਟੈਂਟ ਮਤ ਦੇ ਸ਼ਰਾਅ-ਕਾਨੂੰਨ, ਅਤੇ ਉਪ-ਨਿਯਮਾਂ ਉੱਤੇ, ਵਕੀਲਾਂ ਵਰਗੀ ਚਰਚਾ ਹੁੰਦੀ ਰਹਿੰਦੀ ਸੀ, ਜੋ ਇਸ ਪੀੜ੍ਹੀ ਦੇ ਵਿਦਿਆਰਥੀਆਂ ਨੂੰ ਬਿਲਕੁਲ ਪਸੰਦ ਨਹੀਂ ਸੀ। ਹੇਗਲ ਅਨੁਸਾਰ ਧਰਮ-ਵਿਦਿਆ ਐਸੀ ਹੋਣੀ ਚਾਹੀਦੀ ਹੈ, ਜੋ ਧਰਮ ਨੂੰ ਨੈਤਿਕਤਾ (morality) ਦਾ ਕੁਦਰਤੀ ਸੋਮਾ ਸਿੱਧ ਕਰੇ, ਮਨੁੱਖਤਾ ਵਿਚ ਭਾਈਚਾਰਕ ਭਾਵਨਾ ਜਗਾਵੇ, ਅਤੇ ਈਸ਼ਵਰ ਨੂੰ ਸੰਸਾਰ ਵਿਚ ਰਮਿਆ ਹੋਇਆ ਮੰਨ ਕੇ ਬੰਦੇ ਅਤੇ ਰੱਬ ਵਿਚ ਪੁਰਾਤਨ ਯੂਨਾਨੀ ਸਭਿਅਤਾ ਵਰਗਾ ਸੁਮੇਲ ਪੈਦਾ ਕਰੇ। ਇਸ ਤੋਂ ਬਿਨਾਂ ਸਾਰੀ ਬਹਿਸ ਝਖ ਝਖ ਹੈ। ਸਟਿਫ਼ਟ ਦੇ ਕਈ ਹੋਰ ਵਿਦਿਆਰਥੀ ਦੋਸਤ ਵੀ ਹੇਗਲ ਦੇ ਖ਼ਿਆਲਾਂ ਨਾਲ ਹਮਦਰਦੀ ਰੱਖਦੇ ਸਨ। ਮਸ਼ਹੂਰ ਜਰਮਨ ਕਵੀ ਹੋਲਡਰਲਿਨ (Johann Christian Friedrich Holderlin) ਹੋਇਆ ਹੈ, ਜਿਸ ਦੀ ਸ਼ੈਲੀ ਵਿਚ ਵਲਵਲੇ ਭਰੇ ਸੰਜਮ ਤੋਂ ਇੰਝ ਲੱਗਦਾ ਸੀ, ਜਿਵੇਂ ਉਹਦੇ ਵਿਚ ਪੁਰਾਤਨ ਯੂਨਾਨੀ ਕਲਾ ਦੀ ਆਤਮਾ ਪ੍ਰਵੇਸ਼ ਕਰ ਗਈ ਹੋਵੇ। ਉਸੇ ਦੀ ਸੰਗਤ ਕਰ ਕੇ ਹੇਗਲ ਨੇ ਸਟਿਫ਼ਟ ਵਿਚ ਧਰਮ ਸ਼ਾਸਤਰ ਨਾਲੋਂ ਯੂਨਾਨੀ ਸਾਹਿਤ ਜ਼ਿਆਦਾ ਪੜ੍ਹਿਆ। ਏਸ ਗਰੁੱਪ ਦਾ ਇਕ ਹੋਰ ਉਘਾ ਸਾਥੀ ਧਾਰਨਾਵਾਦੀ (idealist) ਚਿੰਤਕ ਸ਼ੈਲਿੰਗ (Friedrich Wilhelm Joseph von Schelling) ਸੀ। ਸ਼ੈਲਿੰਗ ਦੇ ਖੁਦੀ, ਕੁਦਰਤ ਅਤੇ ਆਰਟ ਬਾਰੇ ਸਿਧਾਂਤ ਦਾ ਰੋਮਾਂਸਵਾਦੀ ਲਹਿਰ 'ਤੇ ਗੰਭੀਰ ਪ੍ਰਭਾਵ ਸੀ। ਸ਼ੈਲਿੰਗ ਨੂੰ ਕੁਝ



ਲੋਕ ਅਸਤਿਤਵ-ਵਾਦ (existentialism) ਦੀ ਸੂਚਨਾ ਦੇਣ ਵਾਲਾ ਪੈਗ਼ੰਬਰ ਸਮਝਦੇ ਸਨ। ਸ਼ੈਲਿੰਗ ਅਤੇ ਹੋਲਡਰਲਿਨ ਇਹਨੀਂ ਦਿਨੀਂ ਫ਼ਲਸਫੀ ਕਾਂਟ ਦੇ ਗੂਹਜ ਵਿਸ਼ਿਆਂ 'ਤੇ ਚਰਚਾ ਕਰਦੇ ਰਹਿੰਦੇ ਸਨ ਪਰ ਹੇਗਲ ਇਸ ਵਿਚ ਦਿਲਚਸਪੀ ਨਹੀਂ ਸੀ ਲੈਂਦਾ। ਹੇਗਲ ਪਹਿਲੇ ਚਿੰਤਕਾਂ ਦੇ ਵਿਚਾਰ ਪੜ੍ਹਦਾ ਅਤੇ ਆਪਣੀ ਸੋਚ ਵਿਚ ਬੜੀ ਮਿਹਨਤ ਨਾਲ਼ ਗੁੰਦਦਾ ਰਹਿੰਦਾ ਸੀ। ਇਹਨੀਂ ਦਿਨੀਂ ਉਸ ਨੇ ਕਾਂਟ, ਰੂਸੋ ਅਤੇ ਲੈਸਿੰਗ ਦਾ ਗੰਭੀਰ ਅਧਿਐਨ ਕੀਤਾ।

ਇਹ ਤਿੰਨੇ ਦੋਸਤ ਉਸ ਵੇਲੇ ਦੀ ਸਮਾਜੀ ਹਲਚਲ ਬਾਰੇ ਬਹੁਤ ਚੇਤੰਨ ਸਨ। ਜਦ ਸੰਨ 1789 ਵਿਚ ਫ਼ਰਾਂਸੀਸੀ ਇਨਕਲਾਬ ਆਇਆ ਤਾਂ ਇਹ ਯੂਨੀਵਰਸਿਟੀ ਦੀ ਦੇਸ਼ਭਗਤ ਵਿਦਿਆਰਥੀ ਸੰਸਥਾ ਦੇ ਸਰਗਰਮ ਮੈਂਬਰ ਬਣ ਗਏ। ਏਥੋਂ ਤਕ ਕਿ ਸੰਸਥਾ ਦੇ ਪ੍ਰਧਾਨ ਨੇ ਹੇਗਲ ਨੂੰ ਇਨਕਲਾਬ ਦਾ ਸ੍ਰੇਸ਼ਟ ਵਿਆਖਿਆਕਾਰ ਕਹਿ ਕੇ ਵੱਡਾ ਸਨਮਾਨ ਦਿੱਤਾ। ਕਹਿੰਦੇ ਨੇ ਇਸ ਤ੍ਰਿਗੜੇ ਨੇ ਫ਼ਰਾਂਸ ਦੇ ਇਨਕਲਾਬੀ ਤਰਾਨੇ ਮਾਰਸੇਲਜ਼ ਦਾ ਜਰਮਨ ਭਾਸ਼ਾ ਵਿਚ ਅਨੁਵਾਦ ਕੀਤਾ ਸੀ। ਇਹਨਾਂ ਯੂਨੀਵਰਸਿਟੀ ਦੇ ਸਾਹਮਣੇ ਆਜ਼ਾਦੀ ਦਾ ਪ੍ਰਤੀਕੀ ਰੁੱਖ ਵੀ ਲਾਇਆ। ਕੁਛ ਇਤਿਹਾਸਕਾਰ ਏਸ ਗੱਲ ਨਾਲ ਸਹਿਮਤ ਨਹੀਂ ਹਨ। ਖੈਰ, ਕੁਛ ਵੀ ਹੋਵੇ, ਏਸ ਗੱਲ ਤੋਂ ਹੇਗਲ ਦੀ ਦਿਲੀ ਹਮਦਰਦੀ ਦਾ ਜ਼ਰੂਰ ਪਤਾ ਲੱਗਦਾ ਹੈ।

ਸੋਚ ਅਤੇ ਅਧਿਐਨ ਦੀਆਂ ਵਿਸ਼ਾਲ ਰੁਚੀਆਂ ਵਿਚ ਬਹੁਤ ਸਮਾ ਲੰਘ ਜਾਂਦਾ, ਜਿਸ ਕਰ ਕੇ ਧਰਮ ਸ਼ਾਸਤਰ ਵਿਚ ਹੇਗਲ ਦੀ ਕਾਰਗੁਜ਼ਾਰੀ ਉੱਤਮ ਦਰਜੇ ਦੀ ਨਾ ਹੋ ਸਕੀ। ਸਟਿਫ਼ਟ ਤੋਂ ਜਾਂਦੀ ਵਾਰ ਜੋ ਪ੍ਰਮਾਣ ਪੱਤਰ ਮਿਲਿਆ, ਉਸ ਵਿਚ ਹੇਗਲ ਨੂੰ ਲਾਇਕ ਵਿਦਿਆਰਥੀ ਤਾਂ ਮੰਨਿਆ ਗਿਆ ਪਰ ਅਧਿਆਪਕਾਂ ਸਮਝਿਆ ਕਿ ਹੇਗਲ ਨੇ ਧਰਮ ਸ਼ਾਸਤਰ ਪੜ੍ਹਨ ਵਿਚ ਮਿਹਨਤ ਨਹੀਂ ਕੀਤੀ। ਪ੍ਰਮਾਣ ਪੱਤਰ ਵਿਚ ਉਸ ਨੂੰ ਮਾਮੂਲੀ ਦਰਜਾ ਹੀ ਦਿੱਤਾ ਗਿਆ; ਅਤੇ ਉਸ ਦੀ ਪ੍ਰਤਿਭਾ ਬਾਰੇ ਕੋਈ ਭਵਿਖ ਬਾਣੀ ਨਹੀਂ ਕੀਤੀ ਗਈ। ਪੀਐਚ.ਡੀ ਦੀ ਡਿਗਰੀ (Magister der Philosophie) ਉਸ ਨੇ ਦੋ ਸਾਲ ਵਿਚ ਹੀ ਪ੍ਰਾਪਤ ਕਰ ਲਈ, ਫੇਰ ਤੇਈ ਸਾਲ ਦੀ ਉਮਰ ਵਿਚ ਉਸ ਨੂੰ ਪਾਸਤਰ ਬਣਨ ਦਾ ਥਿਓਲਾਜੀਕਲ ਸਰਟੀਫਿਕੇਟ ਵੀ ਮਿਲ ਗਿਆ। ਹੁਣ ਰੋਜ਼ੀ-ਰੋਟੀ ਦਾ ਮਸਲਾ ਸੀ। ਸਬੱਬ ਨਾਲ ਇਹਨੀਂ ਦਿਨੀਂ ਬਰਨ ਸ਼ਹਿਰ ਵਿਚ ਕੈਪਟਨ ਕਾਰਲ ਫ਼ਰੀਡਰਿਸ਼ ਸਟਈਗਰ ਨੂੰ ਬੱਚਿਆਂ ਦੇ ਟਿਊਟਰ ਦੀ ਲੋੜ ਸੀ। ਦੋਸਤਾਂ ਦੀ ਸਿਫਾਰਸ਼ ਨਾਲ ਹੇਗਲ ਨੂੰ 1793 ਈ. ਵਿਚ ਇਹ ਨੌਕਰੀ ਮਿਲ ਗਈ।

ਸਟਈਗਰ ਖਾਨਦਾਨ ਦੇ ਰਈਸ ਸੁਲਝੇ ਹੋਏ ਤੇ ਰੌਸ਼ਨ ਦਿਮਾਗ਼ ਸਨ। ਉਹਨਾਂ ਆਪਣੀ ਜਾਗੀਰ ਵਿਚ ਵੱਡੀ ਲਾਇਬਰੇਰੀ ਬਣਾਈ ਹੋਈ ਸੀ, ਜਿਸ ਵਿਚ ਪੁਲੀਟੀਕਲ ਸਾਇੰਸ ਅਤੇ ਨੀਤੀ ਸ਼ਾਸਤਰ ਦੀਆਂ ਦੁਰਲੱਭ ਕਿਤਾਬਾਂ ਅਤੇ ਨੁਸਖ਼ੇ ਰੱਖੇ ਹੋਏ ਸਨ। ਬੱਚਿਆਂ ਨੂੰ ਪੜ੍ਹਾਉਣ ਬਾਅਦ ਕਾਫੀ ਵਿਹਲ ਮਿਲ ਜਾਂਦਾ ਸੀ। ਹੇਗਲ ਇਹ ਸਮਾਂ ਉਪਲਭਦ ਪੁਸਤਕਾਂ ਦੇ ਅਧਿਐਨ ਵਿਚ ਖ਼ਰਚ ਕਰਦਾ ਰਿਹਾ। ਬਰਨ ਵਿਚ ਹੇਗਲ ਕੇਵਲ ਤਿੰਨ ਸਾਲ ਹੀ ਰਿਹਾ। ਇਸ ਦੌਰਾਨ ਉਸ ਨੇ ਦੋ ਖਰੜੇ ਮੁਕੰਮਲ ਕੀਤੇ - ਯੱਸੂ ਦੀ ਜੀਵਨੀ, ਅਤੇ ਈਸਾਈ ਧਰਮ ਦੀ ਆਦੇਸ਼ ਰੁਚੀ (Positivity of Christian Religion)। ਹੁਣ ਕਿਸੇ ਗੱਲੋਂ ਕੈਪਟਨ ਕਾਰਲ ਸਟਈਗਰ ਅਤੇ ਹੇਗਲ ਵਿਚਕਾਰ ਕੁਛ ਰੰਜਸ਼ ਪੈਦਾ ਹੋਣ ਲੱਗ ਪਈ ਸੀ। ਸੰਨ 1796 ਵਿਚ ਜਦ ਇਸ ਨੌਕਰੀ ਦਾ ਕਾਰਜ ਕਾਲ ਮੁੱਕਿਆ ਤਾਂ, ਆਪਣਾ ਬੌਧਿਕ ਪ੍ਰੋਗਰਾਮ ਜਾਰੀ ਰੱਖਣ ਲਈ, ਹੇਗਲ ਫੇਰ ਕਿਸੇ ਹੋਰ ਸਰਪ੍ਰਸਤ ਦੀ ਤਲਾਸ਼ ਵਿਚ ਸੀ। ਖੁਸ਼ਕਿਸਮਤੀ ਨਾਲ ਦੋਸਤ ਸ਼ੈਲਿੰਗ ਨੇ ਦੱਸ ਪਾਈ ਕਿ ਫ਼ਰੈਂਕਫ਼ਰਟ ਵਿਚ ਸ਼ਰਾਬ ਦੇ ਕਿਸੇ ਠੇਕੇਦਾਰ ਨੂੰ ਬੱਚਿਆਂ ਲਈ ਉਸਤਾਦ ਚਾਹੀਦਾ ਹੈ। ਇਹ ਨੌਕਰੀ ਵੀ ਹੇਗਲ ਨੂੰ ਸਹਿਜੇ ਹੀ ਮਿਲ ਗਈ।

ਕੁਛ ਲੋਕ ਕਹਿੰਦੇ ਨੇ, ਕਿ ਏਥੇ ਹੇਗਲ ਨੇ ਬ੍ਰਿਟਿਸ਼ ਵਿਚਾਰਵਾਨਾਂ ਰਚਿਤ ਅਰਥ-ਵਿਗਿਆਨ ਦਾ ਅਧਿਐਨ ਆਰੰਭਿਆ। ਇਹਨਾਂ ਦਿਨਾਂ ਵਿਚ ਹੇਗਲ ਨੇ ਇਤਿਹਾਸ, ਨੀਤੀ ਸ਼ਾਸਤਰ ਅਤੇ ਫ਼ਲਸਫੇ ਦਾ ਹੋਰ ਡੂੰਘਾ ਗਿਆਨ ਪ੍ਰਾਪਤ ਕੀਤਾ, ਨਾਲੇ ਮਨੁੱਖੀ ਆਜ਼ਾਦੀ ਦੇ ਅੰਦੋਲਨ ਨੂੰ ਪਹਿਲਾਂ ਇਨਕਲਾਬੀ ਸੰਘਰਸ਼ ਤੇ ਫੇਰ ਉਪੱਦਰੀ ਅਰਾਜਕਤਾ ਦਾ ਅਤਿ ਭੀਸ਼ਨ ਰੂਪ ਧਾਰਦੇ ਵੇਖਿਆ। ਲੱਗਦਾ ਹੈ, ਇਹਨੀਂ ਦਿਨੀਂ, ਹੇਗਲ ਏਸ ਸਮਾਜੀ ਵਾਤਾਵਰਨ ਨੂੰ ਆਪਣੇ ਸੂਖਮ ਚਿੱਤ ਨਾਲ ਸਮਝਣ ਵਿਚ ਪੂਰੀ ਤਰ੍ਹਾਂ ਲੀਨ ਸੀ।

ਏਥੇ ਹੇਗਲ ਦੀ ਡੂੰਘੀ ਸੋਚਣੀ ਦੇ ਸ੍ਰੋਤਾਂ ਅਤੇ ਮਨੋਰਥਾਂ ਬਾਰੇ ਕੁਛ ਕਹਿਣਾ ਬਣਦਾ ਹੈ। ਹੇਗਲ ਲਈ ਮਨੁੱਖੀ ਸੋਚ ਸੰਸਾਰ ਨੂੰ ਸਮਝਣ ਲਈ ਹੈ, ਹਵਾਈ ਕਿਲ੍ਹੇ ਬਣਾਉਣ ਲਈ ਨਹੀਂ। ਕੇਵਲ ਜੜ੍ਹ ਸੰਸਾਰ ਦਾ ਗਿਆਨ ਮਨ ਦੀ ਪੂਰੀ ਤ੍ਰਿਪਤੀ ਨਹੀਂ ਕਰਦਾ। ਪ੍ਰਮਾਣੂਆਂ ਦੀ ਟੁੱਟ-ਭੱਜ, ਗ੍ਰਹਿਆਂ ਦੀ ਚਾਲ ਦੇ ਨਿਯਮ ਸਮਝ ਲੈਣਾ ਕਾਫੀ ਨਹੀਂ। ਹੇਗਲ ਲਈ ਸੰਸਾਰ ਮਨੁੱਖ ਵਾਸਤੇ ਹੈ। ਸਾਨੂੰ ਨਿਰੀ ਚੀਜ਼ਾਂ ਵਸਤਾਂ ਦੀ ਹੀ ਲੋੜ ਨਹੀਂ। ਸਾਡੀਆਂ ਰੀਝਾਂ, ਸੱਧਰਾਂ, ਅਤੇ ਅੰਦੇਸ਼ੇ ਵੀ ਹੁੰਦੇ ਹਨ। ਸੱਧਰਾਂ ਤੇ ਇਨਸਾਨਾਂ ਦੀਆਂ ਹੁੰਦੀਆਂ ਹਨ। ਸੋ, ਵੱਸਦੇ ਮਨੁੱਖ ਬਿਨਾਂ ਸੰਸਾਰ ਅਪੂਰਨ ਹੈ। ਸਮਾਜੀ ਸੰਸਾਰ ਦੇ ਤੱਤ ਪਛਾਣੀਏ। ਆਖਰ ਸਾਡੀ ਸਭਿਅਤਾ ਕਿਵੇਂ ਵਿਕਾਸ ਕਰ ਰਹੀ ਹੈ? ਹੇਗਲ ਤੋਂ ਪਹਿਲਾਂ ਵੀ ਲੋਕ ਇਸ ਦਾ ਅੰਦਾਜ਼ਾ ਲਾਉਂਦੇ ਰਹੇ ਹਨ। ਆਪਣੇ ਪ੍ਰਸਿੱਧ ਨਾਵਲ 'ਜੰਗ ਤੇ ਅਮਨ' ਵਿਚ ਤਾਲਸਤਾਇ ਇਸ ਦਾ ਕੁਝ ਵਿਵੇਚਨ ਕਰਦਾ ਹੈ। ਇਸ ਅਨੁਸਾਰ ਇਤਿਹਾਸ ਕੇਵਲ ਘਟਨਾਵਾਂ ਦੀ ਲਿਸਟ ਨਹੀਂ ਸਗੋਂ ਇਕ ਸਵੈ-ਚੇਤਨ ਸ਼ਕਤੀ ਹੈ ਜੋ ਫੌਜਾਂ ਦੇ ਹੜ੍ਹ ਨੂੰ ਕਦੀ ਪੱਛਮ ਤੋਂ ਪੂਰਬ ਅਤੇ ਕਦੀ ਪੂਰਬ ਤੋਂ ਪੱਛਮ ਵੱਲ ਧੱਕ ਦੇਂਦੀ ਹੈ। ਇਸ ਦੇ ਧੱਕਿਆਂ ਦੇ ਨਿਯਮਾਂ ਦਾ ਸਾਨੂੰ ਅਜੇ ਪਤਾ ਨਹੀਂ ਲੱਗਾ! ਹੇਗਲ ਨੇ ਇਸ ਬਾਰੇ ਸੋਚਣਾ ਸ਼ੁਰੂ ਕੀਤਾ ਹੋਇਆ ਸੀ। ਪੂਰੀ ਤਸਵੀਰ ਅਜੇ ਮਨ ਵਿਚ ਹੀ ਬਣ ਰਹੀ ਸੀ ਅਤੇ ਹੇਗਲ ਪਹਿਲੇ ਚਿੰਤਕਾਂ ਦੇ ਖਿਆਲਾਂ ਨੂੰ ਮਨ ਵਿਚ ਸਮੋ ਰਿਹਾ ਸੀ। ਇਸ ਵੇਲੇ ਹੇਗਲ ਨੇ ਮਹਿਸੂਸ ਕੀਤਾ ਕਿ ਮਨੁੱਖੀ ਸਮਾਜ ਦੀ ਇਕ ਸਾਂਝੀ ਆਤਮਾ ਹੁੰਦੀ ਹੈ ਜਿਸ ਨੂੰ ਉਹ ਸਪਿਰਿਟ ਆਖਦਾ ਹੈ। ਜਿਵੇਂ ਖੇਡਾਂ ਵਿਚ ਟੀਮ ਸਪਿਰਿਟ ਅਤੇ ਫੌਜ ਵਿੱਚ ਰੈਜਮੈਂਟਲ ਸਪਿਰਿਟ। ਇਹ ਸਪਿਰਿਟ ਹੌਲੀ ਹੌਲੀ ਵਿਕਾਸ ਕਰਦੀ ਰਹਿੰਦੀ ਹੈ। ਇਸ ਦੇ ਅਮਲ ਨਾਲ ਮਨੁੱਖ ਦੀ ਪੁਰਾਤਨ ਚੇਤਨਾ ਨਵੇਂ ਰੂਪ ਧਾਰਦੀ ਹੈ। ਇਹ ਕੋਈ ਅਲੌਕਿਕ ਸੰਕਲਪ ਨਹੀਂ ਭਾਵੇਂ ਭਾਰਤੀ ਚਿੰਤਨ ਦੇ ਏਕ ਬ੍ਰਹਮ ਦੇ ਅਨੇਕ ਰੂਪਾਂ ਵਰਗਾ ਖਿਆਲ ਜਾਪਦਾ ਹੈ। ਇਸ ਤਰ੍ਹਾਂ ਚਿੰਤਨ ਦਾ ਵਿਸ਼ਾ ਸਮੁੱਚੀ ਅਸਲੀਅਤ ਬਣ ਜਾਂਦਾ ਹੈ। ਹੇਗਲ ਨੇ ਫ਼ਰਾਂਸੀਸੀ ਇਨਕਲਾਬ ਦੇ ਯੂਰਪ ਉੱਤੇ ਪ੍ਰਭਾਵ ਨੂੰ ਇਸੇ ਵਿਧੀ ਨਾਲ ਸਮਝਣ ਦੀ ਕੋਸ਼ਿਸ਼ ਕੀਤੀ ਸੀ। ਸਮਝਣ ਵਾਲਾ ਚਿੰਤਕ ਇਨਕਲਾਬ ਵਿਚ ਹਿੱਸਾ ਲੈਂਦਾ ਮਹਿਸੂਸ ਕਰੇ, ਨਾਲੇ ਆਪਣੇ ਮਨ ਦੀ ਦਸ਼ਾ ਅਨੁਭਵ ਕਰੇ। ਇਹ ਸਾਰੀ ਹਾਲਤ ਇਕ ਮੌਲਿਕ ਕਲਾਕਾਰ ਦੇ ਮਨ ਦੀ ਦਸ਼ਾ ਵਰਗੀ ਹੁੰਦੀ ਹੈ, ਜੋ ਕਦੀ ਆਪਣੇ ਕੰਮ ਨਾਲ ਤ੍ਰਿਪਤ ਹੁੰਦਾ ਹੈ ਤੇ ਕਦੀ ਅਤ੍ਰਿਪਤ। ਇਸ ਦਾ ਕਥਨ ਔਖਾ ਹੈ। ਏਥੇ ਏਨੀ ਆਂਸ਼ਿਕ ਵਿਆਖਿਆ ਹੀ ਸੰਭਵ ਹੈ, ਹੋਰ ਲੋੜੀਂਦੇ ਸੰਕਲਪ ਅਜੇ ਬਿਆਨ ਨਹੀਂ ਕੀਤੇ ਜਾ ਸਕਦੇ।

ਕ੍ਰਾਂਤੀ ਦਾ ਸਿਧਾਂਤਕ ਮੁੱਢ ਤਾਂ ਕਾਫੀ ਦੇਰ ਪਹਿਲਾਂ ਹੀ ਬੱਝ ਚੁੱਕਾ ਸੀ। ਸਭਿਅਤਾ ਦਾ ਮੁੜ-ਨਿਰੀਖਣ ਕਰਦਿਆਂ ਚਿੰਤਕਾਂ ਨੇ ਮੁੱਖ ਤੌਰ 'ਤੇ ਦੋ ਵਿਸ਼ੇ ਲਏ, ਸਮਾਜਕ ਨੈਤਿਕਤਾ ਅਤੇ ਰਾਜ ਸੱਤਾ। ਕਾਂਟ ਨੇ ਨੈਤਿਕ ਖੁਦਮੁਖਤਾਰੀ ਦਾ ਸੰਕਲਪ ਕਾਫੀ ਚਿਰ ਪਹਿਲਾਂ ਦਿੱਤਾ ਹੋਇਆ ਸੀ। ਇਸ ਅਨੁਸਾਰ ਜੇ ਅਸਾਂ ਕਿਸੇ ਬੰਦੇ ਨੂੰ ਕੀਤੇ ਕੰਮਾਂ ਦਾ ਜ਼ਿੰਮੇਵਾਰ ਠਹਿਰਾਉਣਾ ਹੈ ਤਾਂ ਉਸ ਨੂੰ ਆਪਣਾ ਹਰ ਕਦਮ ਚੁੱਕਣ ਦੀ ਪੂਰੀ ਆਜ਼ਾਦੀ ਹੋਣੀ ਚਾਹੀਦੀ ਹੈ। ਵਿਅਕਤੀ ਆਪਣੇ ਚੁਣੇ ਹੋਏ ਕੰਮ ਦੇ ਚੰਗੇ ਮੰਦੇ ਹੋਣ ਦਾ ਫੈਸਲਾ ਆਪਣੀ ਮਰਜ਼ੀ ਅਤੇ ਸਮਝ ਮੁਤਾਬਕ ਕਰੇ, ਨਾ ਕਿ ਕਿਸੇ



ਰਾਜਸੀ ਜਾਂ ਧਾਰਮਿਕ ਫ਼ਤਵੇ ਦੇ ਦਬਾਅ ਥੱਲੇ। ਨੈਤਿਕ ਮੁਆਮਲੇ ਵਿਚ ਇਕ ਹੋਰ ਚਿੰਤਕ, ਯਾਨ ਯਾਕ ਰੂਸੋ ਦੀ ਧਾਰਨਾ, ਕਿ ਇਨਸਾਨ ਬੁਨਿਆਦੀ ਤੌਰ 'ਤੇ ਨੇਕ-ਦਿਲ ਹੈ, ਅਤੇ ਇਹ ਸੁਸਾਇਟੀ ਹੈ ਜੋ ਉਸ ਨੂੰ ਦੁਸ਼ਟ ਬਣਾਉਂਦੀ ਹੈ, ਸਰਬ ਪ੍ਰਿਯ ਹੋ ਰਹੀ ਸੀ। ਇਸ ਧਾਰਨਾ ਅਨੁਸਾਰ ਬੰਦੇ ਨੂੰ ਚੰਗੀ ਸਿੱਖਿਆ ਅਤੇ ਪਾਲਣ ਪੋਸ਼ਣ ਨਾਲ ਸੁਹਿਰਦ ਬਣਾਇਆ ਜਾ ਸਕਦਾ ਹੈ। ਧਾਰਮਿਕ ਸੰਦਰਭ ਵਿਚ, ਬਹਤ ਸਾਰੇ ਲੋਕ ਮੰਨਣ ਲੱਗ ਪਏ ਸਨ ਕਿ ਅਨੈਤਿਕਤਾ ਵਿਰੁੱਧ ਚਰਚ ਦਾ ਉਪਦੇਸ਼ ਅਤੇ ਗੁਨਾਹ ਬਖਸ਼ਣ ਦਾ ਅਧਿਕਾਰ ਅਰਥਹੀਣ ਹੋ ਗਏ ਹਨ। ਸੰਨ 1789 ਤਕ ਯੂਰਪੀ ਪਬਲਿਕ ਦੀ ਵੱਡੀ ਗਿਣਤੀ ਇਹਨਾਂ ਨਵੀਆਂ ਰੁਚੀਆਂ ਦੀ ਨਿਆਂਸ਼ੀਲਤਾ ਨੂੰ ਮੰਨ ਚੁੱਕੀ ਸੀ। ਇਸ ਕਰ ਕੇ ਇਨਕਲਾਬ ਦੇ ਦਿਨਾਂ ਵਿਚ ਬੁਲਾਈ ਫ਼ਰਾਂਸੀਸੀ ਸੰਸਦ ਨੇ ਸਹਿਜੇ ਹੀ ਚਰਚ ਅਤੇ ਰਾਜ ਤੰਤਰ ਨੂੰ ਕਾਨੂੰਨੀ ਤੌਰ 'ਤੇ ਜੁਦਾ ਕਰ ਦਿੱਤਾ। ਗਿਰਜਿਆਂ ਦੀ ਸਰਕਾਰੀ ਸਰਪ੍ਰਸਤੀ ਖ਼ਤਮ ਕਰ ਦਿੱਤੀ ਅਤੇ ਧਾਰਮਿਕ ਮੱਠਾਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ। ਦੂਜਾ ਮਹੱਤਵਪੂਰਨ ਸਵਾਲ ਰਾਜ-ਸੱਤਾ ਦਾ ਸੀ।

ਯੂਰਪ ਦੀ ਪੁਰਾਣੀ ਮਰਯਾਦਾ ਅਨੁਸਾਰ ਰਾਜੇ ਨੂੰ ਰਾਜ ਕਰਨ ਦਾ ਅਧਿਕਾਰ ਰੱਬ ਦੇਂਦਾ ਹੈ।ਜ਼ਾਲਮ ਯਾ ਪਾਗਲ ਰਾਜੇ ਨੂੰ ਰੱਬ ਹੀ ਗੱਦੀਉਂ ਲਾਹੇ ਤਾਂ ਲਾਹੇ, ਹੋਰ ਕੋਈ ਕੁਝ ਨਹੀਂ ਕਰ ਸਕਦਾ। ਇਸ ਬਾਰੇ ਰੂਸੋ ਨੇ ਕੋਈ ਅੱਧੀ ਸਦੀ ਪਹਿਲਾਂ ਆਪਣਾ 'ਸਮਾਜਕ ਇਕਰਾਰਨਾਮੇ' ਦਾ ਸਿਧਾਂਤ ਪ੍ਰਸਤੁਤ ਕੀਤਾ ਸੀ। ਇਸ ਮੁਜਬ ਹਰ ਕੌਮ ਵਿਚ ਸਾਂਝੀ ਇੱਛਾ ਦਾ ਪ੍ਰਤੀਨਿਧ ਕੋਈ ਵਿਅਕਤੀ ਜਾਂ ਗਰੁੱਪ ਹੁੰਦਾ ਹੈ। ਲੋਕ ਆਪਣੇ ਅਧਿਕਾਰ ਏਸ ਪ੍ਰਤੀਨਿਧ ਦੀ ਨਿਗਰਾਨੀ ਅਤੇ ਨਿਰਦੇਸ਼ਨ ਵਿਚ ਸੌਂਪ ਦਿੰਦੇ ਹਨ। ਇਹ ਸੌਂਪਣੀ ਹੀ ਪ੍ਰਤੀਨਿਧ ਦਾ ਰਾਜ ਅਧਿਕਾਰ ਹੈ। ਇਸ ਦਾ ਸ੍ਰੋਤ ਸਮਾਜ ਹੀ ਹੈ, ਰੱਬ ਜਾਂ ਸ਼ੈਤਾਨ ਨਹੀਂ। ਸੌਂਪਣੀ ਦਾ ਇਕਰਾਰ ਇਲੈਕਸ਼ਨਾਂ ਵਾਂਗ ਸਪਸ਼ਟ (explicit) ਹੋ ਸਕਦਾ ਹੈ, ਆਤੇ ਆਦਿ-ਵਾਸੀ ਸਮਾਜਾਂ ਵਿਚ, ਨਿਹਿਤ (implicit) ਵੀ। ਸੰਨ 1790 ਦੀ ਫ਼ਰੈਂਚ ਸੰਸਦੀ ਬੈਠਕ ਤਕ ਇਹ ਸਿਧਾਂਤ ਪ੍ਰਮੰਨਿਆ ਹੋ ਚੁੱਕਾ ਸੀ। ਸੰਸਦ ਨੇ ਬਿਨਾਂ ਝਿਜਕ ਬਾਦਸ਼ਾਹਤ ਦੇ ਖਾਤਮੇ ਦਾ ਐਲਾਨ ਕਰ ਦਿੱਤਾ ਅਤੇ ਫ਼ਰਾਂਸ ਨੂੰ ਗਣਰਾਜ (republic) ਘੋਸ਼ਤ ਕਰ ਦਿੱਤਾ। ਏਥੇ ਇਹ ਕਹਿਣ ਦੀ ਲੋੜ ਨਹੀਂ ਕਿ ਹੇਗਲ ਦੀ ਹਮਦਰਦੀ ਸੰਸਦ ਨਾਲ ਸੀ।

ਇਹਨਾਂ ਦਿਨਾਂ ਦੀ ਪ੍ਰਮੁੱਖ ਵਿਚਾਰਧਾਰਾ ਪ੍ਰਦੀਪਨ (enlightenment) ਦੇ ਨਾਮ ਨਾਲ ਮਸ਼ਹੂਰ ਹੈ। ਇਸ ਅਨੁਸਾਰ ਹਕੀਕਤ ਨੂੰ ਸਮਝਣ ਜਾਂ ਕੁਦਰਤ ਨੂੰ ਵੱਸ ਕਰਨ ਲਈ ਅਕਲ ਤੇ ਤਜਰਬਾ ਹੀ ਸਫਲ ਸਾਧਨ ਹਨ। ਪਰ ਹੌਲੀ ਹੌਲੀ ਇਕ ਹੋਰ ਗੱਲ ਵੀ ਸਮਝ ਆ ਰਹੀ ਸੀ ਕਿ ਭਰਪੂਰ ਜੀਵਨ ਨੂੰ ਅਕਲ ਦੇ ਨਾਲ ਨਾਲ ਵਲਵਲੇ, ਜਜ਼ਬੇ, ਅਤੇ ਭਾਵਨਾਵਾਂ ਦੀ ਵੀ ਲੋੜ ਹੈ। ਜੇ ਅਕਲਾਂ ਬਾਝੋਂ ਖੂਹ ਖਾਲੀ ਹਨ ਤਾਂ ਬ੍ਰਿਹਾ ਬਾਝੋਂ ਵੀ 'ਇਹ ਤਨ ਸੁੰਞ-ਮਸਾਣ ਹੈ'। ਅਠਾਹਰਵੀਂ ਸਦੀ ਦੇ ਅੰਤਲੇ ਚੌਦਾਂ ਪੰਦਰਾਂ ਸਾਲਾਂ ਦੌਰਾਨ ਜਰਮਨ ਕਲਾ ਜਗਤ ਵਿਚ 'ਤੂਫਾਨ ਅਤੇ ਕਸ਼ਮਕਸ਼' (Sturm und Drang) ਨਾਂ ਦੀ ਲਹਿਰ ਦਾ ਬੋਲ ਬਾਲਾ ਸੀ। ਇਸ ਲਹਿਰ ਦੇ ਸਮਰਥਕ ਆਰਟ ਵਿਚ ਡੂੰਘੇ ਜਜ਼ਬੇ ਦਾ ਉਤੇਜਨਾਮਈ ਪ੍ਰਗਟਾਵਾ ਕਰਦੇ ਸਨ। ਗੋਇਟਹ (Goethe) ਅਤੇ ਸ਼ਿੱਲਰ (Schiller) ਵਰਗੇ ਵਿਖਿਆਤ ਸਾਹਿਤਕਾਰ ਅਤੇ ਚਿੰਤਕ ਵੀ ਇਸ ਲਹਿਰ ਵਿਚ ਕੁਝ ਦੇਰ ਸ਼ਾਮਿਲ ਰਹੇ ਪਰ ਫੇਰ, ਦਿਲ ਦਿਮਾਗ਼ ਦੇ ਆਪਸੀ ਸੰਤੁਲਨ ਹਿਤ, ਇਸ ਨੂੰ ਛੱਡ ਗਏ। ਜਰਮਨ ਚੇਤਨਾ ਇਕ ਕਿਸਮ ਦੀ ਪੀਂਘ ਝੂਟ ਰਹੀ ਸੀ। ਇਕ ਸਿਖਰੀ ਕਲਾਸਕੀ ਅਨੁਸ਼ਾਸਨ (Order) ਸੀ ਅਤੇ ਦੂਜਾ ਸਿਖਰੀ ਵਲਵਲਾ। ਐਸਾ ਸੰਵੇਗੀ ਮਾਹੌਲ ਫ਼ਰਾਂਸੀਸੀ ਇਨਕਲਾਬ ਲਈ ਰਸਤਾ ਬਣਾਉਣ ਵਾਲਾ ਅਤੇ ਜੋਸ਼ ਮੁਹੱਈਆ ਕਰਨ ਵਾਲਾ ਸੀ।

ਇਨਕਲਾਬ ਦਿਲ ਦਿਮਾਗ਼ ਵਿਚ ਤਰਥੱਲੀ ਪਾਉਣ ਵਾਲਾ ਮਾਨਸਿਕ ਭੁਚਾਲ ਸੀ ਜੋ ਹੇਗਲ ਦੇ ਯੂਨੀਵਰਸਿਟੀ ਜੀਵਨ ਦੇ ਨਾਲ ਸ਼ੁਰੂ ਹੋ ਗਿਆ ਅਤੇ ਡਿਗਰੀ ਮਿਲਣ ਵੇਲੇ ਇਹ ਐਨ ਸਿਖਰਾਂ 'ਤੇ ਸੀ। ਜਦ ਇਨਕਲਾਬੀ ਅੰਦੋਲਨ ਦੀ ਸੈਨਿਕ ਫ਼ਤਿਹ ਹੋ ਗਈ ਤਾਂ ਮਸਲਾ ਬਾਦਸ਼ਾਹਤ ਅਤੇ ਅਮੀਰਸ਼ਾਹੀ ਦੇ ਰਹਿੰਦੇ ਖੂੰਹਦੇ ਅਸਰ ਨੂੰ ਸੁਸਾਇਟੀ ਵਿਚੋਂ ਖ਼ਤਮ ਕਰਨ ਦਾ ਸੀ। ਏਸ ਕੰਮ ਲਈ ਇਨਕਲਾਬੀਆਂ ਦੇ ਦੋ ਧੜੇ ਬਣ ਗਏ। ਇਕ ਜਿਰਾਂਡਿਸਟ ਜੋ ਵਿਰੋਧੀਆਂ ਨੂੰ ਕੁਚਲਣ ਲੱਗਿਆਂ ਸਭਿਅਤਾ ਦੇ ਸੰਜਮ ਵਿਚ ਰਹਿਣਾ ਚਾਹੁੰਦੇ ਸਨ, ਦੂਸਰੇ ਜੈਕੋਬਿਨ ਜੋ ਮੁਖਾਲਫ਼ਤ ਦਾ ਤੁਰਤ ਫੁਰਤ ਅੰਤ ਕਰਨਾ ਲੋੜਦੇ ਸਨ, ਭਾਵੇਂ ਏਸ ਲਈ ਥੋਕ ਰੇਟ 'ਤੇ ਘੋਰ ਬੱਧ-ਵਿਨਾਸ਼ ਕਿਉਂ ਨਾ ਕਰਨਾ ਪਵੇ। ਛੇਤੀ ਹੀ ਇਹ ਲੋਕ ਆਪੋ ਵਿਚ ਲੜ ਪਏ ਅਤੇ ਅਤਿਵਾਦੀਆਂ ਨੇ ਸੰਜਮਵਾਦੀ ਲੀਡਰਾਂ ਦੇ ਸਿਰ ਗਿਲੋਟਿਨ ਵਰਗੇ ਭਿਆਨਕ ਯੰਤਰ ਨਾਲ ਸਰੇ-ਬਾਜ਼ਾਰ ਵੱਢਣੇ ਸ਼ੁਰੂ ਕਰ ਦਿੱਤੇ। ਸੰਜਮਵਾਦ ਦੀ ਹਾਰ ਹੋ ਗਈ, ਅਤੇ ਰਾਜਸੀ ਆਗੂ ਨਵੀਂ ਸਰਕਾਰ ਦਾ ਬੰਦੋਬਸਤ ਕਰਨ ਦੀ ਥਾਂ ਖਾਨਾਜੰਗੀ ਵਿਚ ਜੁਟ ਪਏ। ਦੇਸ਼ ਦੀ ਜਨਤਾ ਅਰਾਜਕਤਾ ਅਤੇ ਬੇਕਾਨੂੰਨੀ ਦੀ ਮੁਸੀਬਤ ਵਿਚ ਫਸ ਗਈ, ਜਿਸ ਦਾ ਅੰਤ ਨੈਪੋਲੀਅਨ ਨੇ ਫੌਜੀ ਰਾਜ ਸਥਾਪਤ ਕਰ ਕੇ ਕੀਤਾ। ਪਰ ਫੌਜੀ ਇਨਸਾਫ਼ ਬੜੀ ਕੁਰਖ਼ਤ ਕਿਸਮ ਦਾ ਸੀ - ਆਸਮਾਨ ਸੇ ਗਿਰਾ ਖਜੂਰ ਮੇਂ ਅਟਕਾ। ਹੁਣ ਨੈਪੋਲੀਅਨ ਆਪਣੇ ਗਵਾਂਢੀ ਦੇਸ਼ਾਂ ਵਿਚ ਫ਼ਰਾਂਸ ਵਰਗੇ ਰਾਜ ਸਥਾਪਤ ਕਰਨ ਲਈ ਫੌਜੀ ਕਾਰਵਾਈ ਦੀ ਤਿਆਰੀ ਕਰਨ ਲੱਗਾ।

ਹੇਗਲ ਸੋਚ ਰਿਹਾ ਸੀ- ਜੀਵਨ ਦਾ ਕੀ ਅਰਥ ਹੈ? ਕੀ ਮੁੱਲ ਹੈ ? ਜੀਵਨ ਦੀ ਤਰਕਸ਼ੀਲਤਾ ਤਾਂ ਕੀ ਸਮਾਜ ਦੀ ਦਿਮਾਗ਼ੀ ਸਿਹਤ ਵੀ ਸ਼ੱਕੀ ਹੋ ਗਈ ਸੀ। ਹੇਗਲ ਦੇ ਹਾਣੀ ਦੋਸਤ ਸੰਸਾਰ ਨੂੰ ਪਾਗ਼ਲਖਾਨਾ ਕਹਿਣ ਲੱਗ ਪਏ ਸਨ - ਕੋਈ ਆਲੋਚਨਾ ਵਜੋਂ ਤੇ ਕੋਈ ਪ੍ਰਸ਼ੰਸਾ ਵਜੋਂ! ਮਨੁੱਖੀ ਅਨੁਭਵ ਨੂੰ ਵਿਵੇਕੀ ਸੰਕਲਪਾਂ ਦੇ ਦਾਇਰੇ ਵਿਚ ਲਿਆਉਣਾ ਅਸੰਭਵ ਹੋ ਗਿਆ ਸੀ। ਮਨਚਲੇ ਚਿੰਤਕ ਕਹਿ ਰਹੇ ਸਨ, 'ਕਿਉਂ ਨਾ ਅਕਲ ਦੀਆਂ ਹੱਦਾਂ ਦਾ ਪਾਰਗਮਨ ਕੀਤਾ ਜਾਵੇ'। ਧਰਮ ਅਤੇ ਨੈਤਿਕਤਾ ਦੀ, ਸਥਾਪਤ ਕੈਥੋਲਿਕ ਆਗੂਆਂ ਵੱਲੋਂ ਬਣਾਈ ਹੋਈ ਪ੍ਰਸ਼ਨੋਤਰੀ (catechism) ਨਵੇਂ ਉਭਰੇ ਸਵਾਲਾਂ ਦੇ ਜਵਾਬ ਦੇਣੋਂ ਅਸਮਰਥ ਸੀ। ਲਈਬਨਿਟਜ਼ (Gottfried Wilhelm von Leibnitz) ਦਾ ਹੋਂਦ-ਸ਼ਾਸਤਰੀ (metaphysical) ਮਤ, ਕਿ ਅਸੀਂ ਸੰਭਵ ਸ੍ਰੇਸ਼ਟਤਾ ਵਾਲੇ ਅਤਿ ਉੱਤਮ ਸੰਸਾਰ ਵਿਚ ਰਹਿ ਰਹੇ ਹਾਂ, ਵੌਲਟੇਅਰ (Voltaire) ਦੇ ਮਜ਼ਾਕ ਦਾ ਨਿਸ਼ਾਨਾ ਬਣ ਚੁੱਕਾ ਸੀ। ਈਸਾਈ ਧਰਮ ਦੇ ਸਾਰੇ ਫਿਰਕਿਆਂ ਦੇ ਆਚਾਰੀਆ ਆਪਣਾ ਪੱਕਾ ਵਿਸ਼ਵਾਸ ਦੁਹਰਾ ਰਹੇ ਸਨ ਕਿ ਪਾਪ-ਰੁਚੀ ਮਨੁੱਖ ਨੂੰ ਆਦਿਕਾਲ ਤੋਂ ਹੀ, ਬਾਬੇ ਆਦਮ ਕੋਲੋਂ ਵਿਰਸੇ ਵਿਚ ਮਿਲੀ ਹੋਈ ਹੈ। ਜੈਸਾ ਦੱਸ ਆਏ ਹਾਂ, ਨਵੇਂ ਯੁਗ ਦਾ ਚਿੰਤਕ ਰੂਸੋ ਪ੍ਰਚਾਰ ਕਰ ਰਿਹਾ ਸੀ ਕਿ ਇਨਸਾਫ ਅਤੇ ਨੇਕੀ ਦਾ ਬੀਜ ਮਨੁੱਖੀ ਹਿਰਦੇ ਵਿਚ ਸ਼ੁਰੂ ਤੋਂ ਹੀ ਮੌਜੂਦ ਹੈ। ਰੂਸੋ ਅਨੁਸਾਰ ਨੈਤਿਕਤਾ ਦੀ ਨੀਂਹ ਅਕਲ ਨਹੀਂ ਜਜ਼ਬਾ ਹੈ। ਇਸੇ ਨਾਲ ਇਕ ਨਵੀਂ ਲਹਿਰ ਦਾ ਜਨਮ ਹੋਇਆ ਜਿਸ ਨੂੰ ਅਸੀਂ ਰੋਮਾਂਸਵਾਦ (Romanticism) ਆਖਦੇ ਹਾਂ।

ਸਾਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਯੂਰਪ ਦੀਆਂ ਸਾਰੀਆਂ ਲਹਿਰਾਂ ਹੀ ਮਨੁੱਖੀ ਜੀਵਨ ਨੂੰ ਚੰਗੇਰਾ ਬਣਾਉਣ ਦਾ ਵਾਅਦਾ ਕਰਦੀਆਂ ਰਹੀਆਂ ਹਨ, ਭਾਵੇਂ ਸਲੀਬੀ ਜੰਗਾਂ ਹੋਣ, ਭਾਵੇਂ ਫ਼ਰਾਂਸੀਸੀ ਇਨਕਲਾਬ, ਸਮਾਜਵਾਦ, ਭਾਵੇਂ ਕਮਿਊਨਿਜ਼ਮ। ਹਾਂ, ਜਦ ਸਮਾਜਕ ਅਫ਼ਰਾ-ਤਫ਼ਰੀ ਨੇ ਪ੍ਰਗਤੀ ਅਸੰਭਵ ਬਣਾ ਦਿੱਤੀ ਤਾਂ ਮਾਅਲੂਮ ਹੋਇਆ ਕਿ, ਇਨਕਲਾਬ ਆਉਣ ਨਾਲ ਜ਼ਰੂਰੀ ਨਹੀਂ ਜੀਵਨ ਦੀ ਹਾਲਤ ਬਿਹਤਰ ਹੋ ਜਾਵੇ। ਇਹ ਸਮੱਸਿਆ ਵੇਲੇ ਦੇ ਸਿਆਣਿਆਂ ਲਈ ਵੰਗਾਰ ਬਣ ਗਈ। ਸਪਸ਼ਟ ਸੀ ਕਿ ਤਰੱਕੀ ਦੀ ਕੋਈ ਨਵੀਂ ਵਿਧੀ ਲੱਭਣੀ ਪਵੇਗੀ। ਪਰ



ਵਾਤਾਵਰਨ ਇਸ ਦੇ ਅਨੁਕੂਲ ਨਹੀਂ ਸੀ। ਇਨਕਲਾਬ ਉਪਰੰਤ ਯੂਰਪ ਦਾ ਵੱਡਾ ਹਿੱਸਾ ਨੈਪੋਲੀਅਨ ਦੀ ਸੈਨਾ ਦੇ ਬੂਟਾਂ ਥੱਲੇ ਦਲਿਆ ਜਾ ਚੁੱਕਾ ਸੀ। ਸਥਾਪਤ ਧਰਮ ਦਾ ਰਵਾਇਤੀ ਧਰਵਾਸ ਖੋਖਲਾ ਹੋ ਚੁੱਕਾ ਸੀ; ਆਖਿਰ ਸਭਿਅਤਾ ਦੀ ਸਮੱਸਿਆ ਦਾ ਕੀ ਹੱਲ ਹੈ? ਇਸ ਵੇਲੇ ਸਮਝ ਨਹੀਂ ਸੀ ਆ ਰਿਹਾ ਕਿ ਨਵੀਂ ਦੁਨੀਆ ਨੂੰ ਕਿਨ੍ਹਾਂ ਥੰਮਾਂ 'ਤੇ ਖੜ੍ਹਾ ਕੀਤਾ ਜਾਵੇ।

ਉਸ ਜ਼ਮਾਨੇ ਦੀਆਂ ਸਾਰੀਆਂ ਸਮਾਜਕ, ਸਿਆਸੀ, ਅਤੇ ਦਾਰਸ਼ਨਿਕ ਲਹਿਰਾਂ ਦੀਆਂ ਭਿੰਨ ਭਿੰਨ ਆਵਾਜ਼ਾਂ ਨੇ ਸਭਿਅਤਾ ਵਿਚ ਕਾਂਵਾਂਰੌਲੀ ਪਾਈ ਹੋਈ ਸੀ। ਫ਼ਰਾਂਸੀਸੀ ਇਨਕਲਾਬ ਦੇ ਆਜ਼ਾਦੀ, ਸਮਾਨਤਾ ਤੇ ਭਾਈ-ਬੰਦੀ ਦੇ ਨਾਅਰੇ ਗਵਾਂਢ ਸਟੁਟਗਾਰਟ ਵਿਚ ਸਾਫ਼ ਸੁਣਾਈ ਦੇਂਦੇ ਸਨ। ਪਰ ਇਨਕਲਾਬ ਤੋਂ ਬਾਅਦ ਵਾਲੀ ਖਾਨਾਜੰਗੀ ਦੇ ਵਿਨਾਸ਼ ਨੂੰ ਵੇਖ ਕੇ, ਹੇਗਲ ਅਤੇ ਉਸ ਦੇ ਨੌਜਵਾਨ ਸਾਥੀਆਂ ਨੂੰ ਉਲਟੀਆਂ ਆਉਣ ਲੱਗ ਪਈਆਂ ਸਨ। ਕਦਰਾਂ-ਕੀਮਤਾਂ, ਚਿੰਤਨ ਸ਼ੈਲੀ ਅਤੇ ਸਮਾਜਕ ਸੰਸਥਾਵਾਂ ਦੀ ਮੁੜ ਉਸਾਰੀ ਦੀ ਲੋੜ ਮਹਿਸੂਸ ਹੋ ਰਹੀ ਸੀ। ਐਸੀ ਚਿੰਤਾ ਵਿਚ ਹੇਗਲ ਨੂੰ ਸਰਗਰਮ ਜੀਵਨ ਦੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਰਿਹਾ। ਪਹਿਲਾਂ ਦੇਸ਼ਭਗਤ ਲਹਿਰ ਦੇ ਵਿਰੋਧੀ ਇਸ ਨੂੰ ਕੌੜੀ ਅੱਖ ਨਾਲ ਵੇਖਦੇ ਰਹੇ। ਫੇਰ, ਜਦੋਂ ਇਨਕਲਾਬ ਤੋਂ ਬਾਅਦ ਵਾਲੀ ਹਿੰਸਾ ਦਾ ਉਸ ਨੇ ਵਿਰੋਧ ਕੀਤਾ ਤਾਂ ਹਿੰਸਾ ਦੇ ਹਾਮੀ ਉਸ ਨੂੰ ਆਪਣੇ ਕੁਹਾੜੇ ਵਿਖਾਉਣ ਲੱਗ ਪਏ। ਹੇਗਲ ਅਤੇ ਉਸ ਦੇ ਸਾਥੀ ਦੁਸ਼ਮਣਾਂ ਦੀਆਂ ਅੱਖਾਂ ਵਿੱਚ ਰੜਕਦੇ ਹੀ ਰਹੇ। ਹੇਗਲ ਨੇ ਆਪਣੀ ਕਾਰਗੁਜ਼ਾਰੀ ਸੀਮਤ ਕਰ ਲਈ ਅਤੇ ਫ਼ਰਜ਼ੀ ਨਾਵਾਂ ਥੱਲੇ ਪੈਮਫ਼ਲਿਟ ਲਿਖਦਾ ਰਿਹਾ। ਉਂਝ ਸ਼ਹਿਨਸ਼ਾਹੀ ਕਾਲ ਵਿਚ ਦਿਕਾਰਟ, ਕਾਂਟ ਅਤੇ ਹੋਰ ਕਈ ਫਿਲਾਸਫ਼ਰ ਵੀ ਬਚ ਬਚ ਕੇ ਹੀ ਚਲਦੇ ਰਹੇ। ਕਾਂਟ ਵਰਗਾ ਚਿੰਤਕ ਇਨਕਲਾਬ ਦੇ ਵਾਅਦਿਆਂ ਖਾਤਰ ਕਟਾਵੱਢ ਨੂੰ ਸਹਿਣ ਕਰਨਾ ਮੰਨ ਗਿਆ। ਮਹਾਨ ਕਵੀ ਗੌਇਟਹ ਇਸ ਸਾਰੀ ਗੱਲ ਤੋਂ ਨਿਰਲੇਪ ਹੀ ਰਹਾ।

ਏਥੇ ਇਕ ਹੋਰ ਗੱਲ ਦੱਸਣੀ ਜ਼ਰੂਰੀ ਹੈ। ਜਰਮਨ ਵਸੋਂ ਨੇ ਫ਼ਰਾਂਸ ਵਾਂਗ ਸਮਾਜਕ ਅਨਿਆਂ ਵਿਰੁੱਧ ਕੋਈ ਇਨਕਲਾਬੀ ਲਹਿਰ ਨਹੀਂ ਚਲਾਈ। ਪਿਛਲੀ ਸਦੀ ਦੀ ਤੀਹ-ਸਾਲਾ ਯੂਰਪੀ ਜੰਗ ਵਿਚ ਜਰਮਨੀ ਦੀ ਹਾਰ ਹੋਈ ਸੀ। ਜਰਮਨੀ ਅਜੇ ਜੰਗ ਦੀ ਮਾਰ ਤੋਂ ਉੱਠਿਆ ਨਹੀਂ ਸੀ ਅਤੇ ਛੋਟੀਆਂ ਛੋਟੀਆਂ ਪਤਨ ਗ੍ਰਸਤ ਰਿਆਸਤਾਂ ਵਿਚ ਵੰਡਿਆ ਹੋਇਆ ਸੀ। ਰਾਜਿਆਂ ਵਿਚ ਉੱਦਮ, ਸੂਝ ਤੇ ਸਾਹ ਸਤ ਦੀ ਅਣਹੋਂਦ ਕਰ ਕੇ ਪਰਜਾ ਸਾਂਸਕ੍ਰਿਤਕ ਮਨੋਬਲ ਵਜੋਂ ਨਿਘਾਰ ਦੀ ਹਾਲਤ ਵਿਚ ਸੀ। ਰਾਜੇ ਐਸ਼ ਅਤੇ ਫ਼ਜ਼ੂਲ ਖ਼ਰਚੀ ਕਰਦੇ ਪਰਜਾ 'ਤੇ ਟੈਕਸ ਵਧਾਈ ਜਾਂਦੇ ਸਨ। ਬੋਲਚਾਲ ਅਤੇ ਅਦਬ ਆਦਾਬ ਫ਼ਰਾਂਸੀਸੀ ਗਿਟਮਿਟ ਵਿਚ ਕਰਦੇ ਸਨ। ਹਰ ਗੱਲੇ ਫ਼ਰਾਂਸ ਦੀ ਨਕਲ ਕਾਰਨ ਪਰਜਾ ਇਹਨਾਂ ਨੂੰ ਇੱਜ਼ਤ ਦੀ ਨਜ਼ਰ ਨਾਲ ਨਹੀਂ ਸੀ ਵੇਖਦੀ। ਇਹਨਾਂ ਵਿਚ ਕੋਈ ਵੀ ਏਨਾ ਲੋਕਪ੍ਰਿਯ ਨਹੀਂ ਸੀ, ਜੋ ਜਰਮਨ ਕੌਮ ਦੇ ਉਥਾਨ ਲਈ ਲੀਡਰ ਬਣ ਸਕੇ। ਇਹਨੀਂ ਦਿਨੀਂ ਨੈਪੋਲੀਅਨ ਫ਼ਰਾਂਸ ਵਿਚ ਆਪਣਾ ਫੌਜੀ ਸ਼ਾਸਨ ਸਥਾਪਤ ਕਰ ਚੁੱਕਾ ਸੀ। ਕੁਝ ਦੇਰ ਤਾਂ ਨੈਪੋਲੀਅਨ ਕੇਵਲ ਸਰਬਰਾਹ ਹੀ ਰਿਹਾ ਪਰ ਤਾਕਤ ਦੇ ਚਸਕੇ ਦਾ ਬਹੁਤ ਦੇਰ ਮੁਕਾਬਲਾ ਨਾ ਕਰ ਸਕਿਆ। ਸੰਨ 1804 ਵਿਚ ਪੋਪ ਨੂੰ ਬੁਲਾ ਕੇ ਉਸ ਹੱਥੋਂ ਸ਼ਹਿਨਸ਼ਾਹੀ ਤਾਜ ਪਹਿਨ ਲਿਆ। ਹੁਣ ਆਜ਼ਾਦੀ ਦਾ ਤੁਹਫ਼ਾ ਵੰਡਣ ਜਾਂ ਸਾਮਰਾਜੀ ਯੁੱਧਨੀਤੀ ਅਧੀਨ, ਨੈਪੋਲੀਅਨ ਨੇ ਸਟੁਟਗਾਰਟ ਸਮੇਤ ਹੋਰ ਗਵਾਂਢੀ ਇਲਾਕਿਆਂ 'ਤੇ ਅਧਿਕਾਰ ਜਮਾਉਣਾ ਆਰੰਭਿਆ। ਜਦ ਉਸ ਨੇ ਤਾਕਤ ਨਾਲ ਜਰਮਨ ਰਜਵਾੜਿਆਂ ਦਾ ਖਾਤਮਾ ਕੀਤਾ ਤਾਂ ਕਿਸੇ ਨੇ ਵੀ ਵਿਗੜੇ ਹੋਏ ਰਈਸਾਂ ਲਈ ਹੰਝੂ ਨਾ ਕੇਰੇ। ਜਰਮਨ ਬੁੱਧੀਜੀਵੀਆਂ ਨੇ ਤਾਂ ਸੁਖ ਦਾ ਸਾਹ ਲਇਆ। ਨਵੀਂ ਅਮਲਦਾਰੀ ਵਿਚ, ਫਿਲਾਸਫ਼ਰਾਂ ਅਤੇ ਸਾਹਿਤਕਾਰਾਂ ਨੇ ਸਾਰਾ ਜ਼ੋਰ ਰਾਜਸੀ ਆਜ਼ਾਦੀ ਹਾਸਲ ਕਰਨ ਦੀ ਥਾਂ ਜਰਮਨ ਕਲਚਰ ਦੀ ਖੁਦਮੁਖ਼ਤਾਰੀ ਬਹਾਲ ਕਰਨ ਲਈ ਲਾਇਆ ਜਾਪਦਾ ਹੈ। ਇਹਨੀਂ ਦਿਨੀਂ

1802 ਵਿਚ ਹੇਗਲ ਨੇ ਜਰਮਨ ਵਿਧਾਨ 'ਤੇ ਇਕ ਨਿਬੰਧ ਲਿਖਿਆ। ਸ਼ਾਇਦ ਇਹ ਦੱਸਣ ਲਈ ਕਿ ਜੇ ਜਰਮਨੀ ਖੁਦਮੁਖ਼ਤਾਰ ਹੋ ਗਿਆ ਤਾਂ ਇਸ ਦਾ ਸ਼ਾਸਨ ਕੈਸਾ ਹੋਣਾ ਚਾਹੀਦਾ ਹੈ। ਇਹਨਾਂ ਸਿਆਸੀ ਵਿਚਾਰਾਂ ਦੀ ਦਾਰਸ਼ਨਿਕ ਬੁਨਿਆਦ ਸਿਰਜਣ ਲਈ ਹੇਗਲ ਨੇ ਅਠਾਰਾਂ ਸਾਲ ਬਾਅਦ ਆਪਣੀ ਮਸ਼ਹੂਰ ਪੁਸਤਕ, ਕੁਦਰਤੀ ਇਨਸਾਫ਼ ਦਾ ਫ਼ਲਸਫਾ (Philosophy of the Right) ਲਿਖੀ।

ਨੈਪੋਲੀਅਨ ਬਾਰੇ ਹੇਗਲ ਦਾ ਪ੍ਰਤੀਕਰਮ ਬਦਲ ਗਿਆ ਸੀ। ਸ਼ੁਰੂ ਵਿਚ ਉਸ ਨੂੰ ਨਿੱਘਰੇ ਹੋਏ ਰਈਸਾਂ ਤੋਂ ਮੁਕਤੀ-ਦਾਤਾ ਸਮਝਿਆ। ਜੈਨਾ ਦੀ ਵਿਜੇ ਪਰੇਡ ਵਿਚ ਨੈਪੋਲੀਅਨ ਨੂੰ ਸਮੇਂ ਦੀ ਚੇਤਨ-ਰੂਹ ਦੇ ਅਵਤਾਰ ਵਜੋਂ ਵੇਖਿਆ, ਜੋ ਸ਼ਾਹਸਵਾਰ ਹੋ ਕੇ ਦੂਰ ਦੁਰੇਡੇ ਦੀ ਮਨੁੱਖੀ ਦੁਨੀਆ ਨੂੰ ਆਪਣੇ ਕੰਟਰੋਲ ਵਿਚ ਲੈ ਰਹੀ ਹੋਵੇ।

ਗੋਇਟਹ ਅਤੇ ਹੋਰ ਸ੍ਰੇਸ਼ਟ ਬੁੱਧੀ-ਜੀਵੀ ਵੀ ਨੈਪੋਲੀਅਨ ਦੀ ਸੁਕੀਰਤੀ ਵਿਚ ਸ਼ਾਮਲ ਸਨ, ਪਰ ਬਾਦ ਵਿਚ ਜਦ ਨੈਪੋਲੀਅਨ ਤਾਨਾਸ਼ਾਹ ਬਣ ਗਿਆ, ਤਾਂ ਉਸ ਬਾਰੇ ਹੇਗਲ ਦੀ ਪ੍ਰਸ਼ੰਸਾ ਖ਼ਤਮ ਹੋ ਗਈ। ਸੰਗੀਤਕਾਰ ਬੇਥੋਵਨ ਨੇ ਤਾਂ ਘਿਰਨਾ ਭਰੇ ਗੁੱਸੇ ਵਿਚ ਆ ਕੇ ਆਪਣੇ ਜਗਤ ਪ੍ਰਸਿੱਧ ਸ਼ਾਹਕਾਰ, ਸਿੰਫਨੀ ਐਰੋਇਕਾ (Eroica) ਦੀ ਨੈਪੋਲੀਅਨ ਦੇ ਨਾਮ ਕੀਤੀ ਹੋਈ ਭੇਂਟ (dedication) ਰੱਦ ਕਰ ਦਿੱਤੀ। ਹਾਂ, ਗੋਇਟਹ ਨੈਪੋਲੀਅਨ ਦਾ ਭਗਤ ਹੀ ਰਿਹਾ!

ਏਸ ਸਾਰੇ ਘਟਨਾ ਕ੍ਰਮ ਦੌਰਾਨ ਹੇਗਲ ਦਾ ਪਰਿਵਾਰਕ ਅਤੇ ਸਮਾਜਕ ਜੀਵਨ ਚੱਲਦਾ ਰਿਹਾ ਅਤੇ ਅਕਾਦਮਿਕ ਕਾਰਜ ਵੀ ਵਿਕਸਤ ਹੁੰਦਾ ਰਿਹਾ। ਸੰਨ 1799 ਵਿਚ ਜਦ ਹੇਗਲ ਦੇ ਪਿਤਾ ਦਾ ਦੇਹਾਂਤ ਹੋਇਆਂ ਤਾਂ ਜੱਦੀ ਜਾਇਦਾਦ ਉਸ ਨੂੰ ਮਿਲ ਗਈ। ਸੰਨ 1801 ਵਿਚ ਦੋਸਤ ਫਿਲਾਸਫ਼ਰ ਸ਼ੈਲਿੰਗ ਦੀ ਸਿਫਾਰਸ਼ ਨਾਲ ਜੈਨਾ ਯੂਨੀਵਰਸਿਟੀ ਵਿਚ ਆਨਰੇਰੀ ਲੈਕਚਰਾਰ (Privatdozent) ਦੀ ਪਦਵੀ ਮਿਲ ਗਈ। ਏਸ ਪਦਵੀ ਵਾਸਤੇ ਯੋਗਤਾ ਸਾਬਤ ਕਰਨ ਲਈ ਹੇਗਲ ਨੇ ਗ੍ਰਹਿ-ਚਾਲ 'ਤੇ ਥੀਸਿਸ ਲਿਖਿਆ, ਜੋ ਮਨਜ਼ੂਰ ਹੋ ਗਿਆ। ਇਹ ਪਦਵੀਆਂ ਬਿਨ-ਤਨਖਾਹ ਹੀ ਹੁੰਦੀਆਂ ਸਨ, ਨਿਯੁਕਤ ਵਿਦਵਾਨ ਆਪਣੀਆਂ ਲਿਖਤਾਂ ਦੀ ਰਾਇਲਟੀ, ਜਾਂ ਆਪਣੇ ਵਿਦਿਆਰਥੀਆਂ ਦੀਆਂ ਫੀਸਾਂ 'ਤੇ ਗੁਜ਼ਾਰਾ ਕਰਦੇ ਸਨ। ਰਾਜਸੀ ਸਥਿਤੀ ਅਸਥਿਰ ਹੋਣ ਕਰ ਕੇ ਕਲਾਸਾਂ ਵਿਚ ਹਾਜ਼ਰੀ ਘੱਟ ਹੀ ਸੀ। ਪੰਜਾਂ ਸਾਲਾਂ ਵਿਚ ਯੂਨੀਵਰਸਿਟੀ ਤੋਂ ਸਿਰਫ਼ ਸੌ ਥੈਲਰ ਮਿਲਿਆ। ਜੱਦੀ ਆਮਦਨ ਰਲਾ ਕੇ ਵੀ ਇਸ ਸਾਰੀ ਰਕਮ ਨਾਲ਼ ਝੱਟ ਔਖਾ ਹੀ ਲੰਘਦਾ ਸੀ।

ਇਹਨੀਂ ਦਿਨੀਂ ਜੈਨਾ ਸ਼ਹਿਰ ਕਲਾਕਾਰਾਂ ਅਤੇ ਚਿੰਤਕਾਂ ਦਾ ਗੜ੍ਹ ਬਣਿਆ ਹੋਇਆ ਸੀ। ਏਥੇ ਵਲਵਲੇ ਵਾਲੀ ਕਲਾ ਸ਼ੈਲੀ (Romanticism) ਦਾ ਬੋਲ ਬਾਲਾ ਸੀ। ਕਲਾਕਾਰਾਂ, ਚਿੰਤਕਾਂ ਅਤੇ ਸਾਹਿਤ ਪ੍ਰੇਮੀਆਂ ਦੀਆਂ ਮਹਿਫ਼ਲਾਂ ਜੰਮਦੀਆਂ ਰਹਿੰਦੀਆਂ। ਹੇਗਲ ਇਹਨਾਂ ਦਾ ਖੂਬ ਆਨੰਦ ਮਾਣਦਾ, ਨਾਲੇ ਸਸਤੀ ਬੀਅਰ ਪੀਂਦਾ। ਤੰਗੀ ਤੁਰਸ਼ੀ ਦੇ ਬਾਵਜੂਦ ਹੇਗਲ ਨੇ ਵਿੱਦਿਅਕ ਕੰਮ ਵਿਚ ਕੋਈ ਢਿੱਲ ਨਾ ਪੈਣ ਦਿੱਤੀ। 'ਫਿਸ਼ਟ ਅਤੇ ਸ਼ੈਲਿੰਗ ਦੇ ਦਾਰਸ਼ਨਿਕ ਮਤਭੇਦ' ਨਾਮੀ ਪੁਸਤਕ 1801 ਵਿਚ ਲਿਖ ਕੇ ਪ੍ਰਕਾਸ਼ਤ ਕੀਤੀ। ਇਸ ਕਿਤਾਬ ਵਿਚ ਹੇਗਲ ਨੇ ਆਪਣੇ ਦੋਸਤ ਸ਼ੈਲਿੰਗ ਦਾ ਜ਼ੋਰਦਾਰ ਸਮਰਥਨ ਕੀਤਾ। ਇਹ ਰਾਜਸੀ ਅਫ਼ਰਾਤਫ਼ਰੀ ਦਾ ਜ਼ਮਾਨਾ ਸੀ, ਜਿਸ ਦੌਰਾਨ ਬੌਧਿਕ ਜ਼ਿੰਦਗੀ ਚਲਦੀ ਰਹੀ। ਨੈਪੋਲੀਅਨ ਨੇ 1806 ਵਿਚ ਜੈਨਾ 'ਤੇ ਹਮਲਾ ਕੀਤਾ। ਅਗਲੇ ਸਾਲ ਹੇਗਲ ਨੇ ਆਪਣੀ ਪ੍ਰਸਿੱਧ ਪੁਸਤਕ 'Phenomenology of Spirit' ਪੂਰੀ ਕਰ ਲਈ। ਇਸ ਵਿਚ ਹੇਗਲ ਦੀ ਸੋਚਣੀ ਸੁਤੰਤਰ ਰੂਪ ਵਿਚ ਵਿਕਸਤ ਹੋਣੀ ਸ਼ੁਰੂ ਹੋ ਗਈ।



ਯੂਨੀਵਰਸਿਟੀ ਵਿਚ ਇਕ ਹੋਰ ਪ੍ਰਾਧਿਆਪਕ ਫ਼ਰਾਈਜ਼ (Jacob Friedrich Fries) ਵੀ ਹੇਗਲ ਵਾਂਗ ਵਿਸ਼ਵ ਬਾਰੇ ਆਪਣਾ ਸਰਬਮਈ ਸਿਧਾਂਤ ਪੇਸ਼ ਕਰ ਰਿਹਾ ਸੀ। ਇਹਨਾਂ ਦੋਵਾਂ ਵਿਦਵਾਨਾਂ ਵਿਚ ਵਿਚਾਰਧਾਰਕ ਅਸਹਿਮਤੀ ਸੀ ਜੋ ਸਮਾਂ ਪਾ ਕੇ ਆਪਸੀ ਈਰਖਾ ਅਤੇ ਦਵੈਖ ਵਿਚ ਬਦਲ ਗਈ। ਸਿੱਟੇ ਵਜੋਂ ਜਦ ਸੰਨ 1805 ਵਿਚ ਯੂਨੀਵਰਸਿਟੀ ਨੇ ਫ਼ਰਾਈਜ਼ ਨੂੰ ਹੇਗਲ ਤੋਂ ਪਹਿਲਾਂ ਪਦ-ਉੱਨਤ ਕਰ ਦਿੱਤਾ ਤਾਂ ਹੇਗਲ ਨੇ ਮਹਾਨ ਕਵੀ ਮੰਤਰੀ ਗੋਇਟਹ ਪਾਸ ਤਿੱਖਾ ਰੋਸ ਪ੍ਰਗਟ ਕੀਤਾ। ਖੈਰ, ਯੂਨੀਵਰਸਿਟੀ ਨੇ ਹੇਗਲ ਨੂੰ ਵੀ ਤਰੱਕੀ ਦੇ ਕੇ ਹੱਕ ਰਸੀ ਕਰ ਦਿੱਤੀ। ਹੁਣ ਹੇਗਲ ਇਸ ਖਿਝਾਊ ਸਥਿਤੀ 'ਚੋਂ ਨਿਕਲਣਾ ਚਾਹੁੰਦਾ ਸੀ। ਹਾਈਡਲਬਰਗ ਵਿਸ਼ਵ ਵਿਦਿਆਲੇ ਵਿਚ ਨਵ-ਨਿਰਮਾਣ ਚਲ ਰਿਹਾ ਸੀ। ਹੇਗਲ ਨੇ ਉਥੇ ਵੱਡੀ ਪਦਵੀ ਪ੍ਰਾਪਤ ਕਰਨ ਲਈ, ਵਿਖਿਆਤ ਕਵੀ ਅਤੇ ਉਲੱਥਾਕਾਰ ਜੋਹਾਨ ਹੈਨਰੀ ਵਾਸ ਦੀ ਸਹਾਇਤਾ ਨਾਲ਼ ਕੋਸ਼ਿਸ਼ ਕੀਤੀ, ਪਰ ਕਾਮਯਾਬ ਨਾ ਹੋਇਆ। ਸਗੋਂ ਇਹ ਪਦਵੀ ਵੀ ਪੁਰਾਣੇ ਵਿਰੋਧੀ ਫ਼ਰਾਈਜ਼ ਨੂੰ ਹੀ ਮਿਲ ਗਈ। ਹੇਗਲ ਲਈ ਇਹ ਜ਼ਖਮਾਂ 'ਤੇ ਲੂਣ ਛਿੜਕਣ ਤੁੱਲ ਸੀ। ਏਥੇ ਹੀ ਬਸ ਨਹੀਂ, ਸਗੋਂ ਹਾਈਡਲਬਰਗ ਯੂਨੀਵਰਸਿਟੀ ਨੇ ਫ਼ਰਾਈਜ਼ ਨੂੰ ਹੀ ਵੇਤਨ-ਸਹਿਤ ਪਦਵੀ ਦੇ ਕੇ ਹੋਰ ਉੱਨਤ ਕਰ ਦਿੱਤਾ। ਐਸੀਆਂ ਚਿੜਾਉਣ ਵਾਲੀਆਂ ਗੱਲਾਂ ਦੇ ਬਾਵਜੂਦ ਹੇਗਲ ਨੇ ਆਪਣਾ ਅਕਾਦਮਿਕ ਕੰਮ ਜਾਰੀ ਰੱਖਿਆ ਅਤੇ ਅੰਤ ਨੂੰ ਜਿੱਤ ਪ੍ਰਾਪਤ ਕੀਤੀ।

ਏਸੇ ਦਹਾਕੇ ਜਦ ਨੈਪੋਲੀਅਨ ਨੇ ਜੈਨਾ 'ਤੇ ਸੈਨਿਕ ਹਮਲਾ ਕੀਤਾ ਤਾਂ ਆਮ ਵਿਦਿਅਕ ਸੰਸਥਾਵਾਂ ਬੰਦ ਕਰ ਦਿੱਤੀਆਂ, ਪਰ ਜੈਨਾ ਯੂਨੀਵਰਸਿਟੀ ਬਚੀ ਰਹੀ। ਉਂਝ ਫੌਜੀ ਮੁਖ਼ਾਲਿਫਾਂ ਨੂੰ ਗ੍ਰਿਫ਼ਤਾਰ ਕਰਨ ਅਤੇ ਸ਼ੱਕੀ ਸਾਹਿਤ ਜ਼ਬਤ ਕਰਨ ਲਈ ਘਰ ਘਰ ਜਾ ਕੇ ਤਲਾਸ਼ੀਆਂ ਲੈਣ ਲੱਗ ਪਏ ਸਨ। ਆਪਣੀਆਂ ਲਿਖਤਾਂ ਦੇ ਖਰੜੇ ਬਚਾਉਣ ਲਈ ਹੇਗਲ ਨੂੰ ਯੂਨੀਵਰਸਿਟੀ ਦੇ ਪ੍ਰੋ-ਰੈਕਟਰ ਦੇ ਘਰ ਪਨਾਹ ਲੈਣੀ ਪਈ।

ਹੇਗਲ ਦੇ ਨਾਮ ਕੋਈ ਐਸੀ ਜਾਇਦਾਦ ਜਾਂ ਨਿਵੇਸ਼ ਨਹੀਂ ਸੀ ਜਿਸ ਤੋਂ ਹਰ ਮਹੀਨੇ ਆਮਦਨ ਆਉਂਦੀ। ਸੰਨ 1807 ਵਿਚ ਇਕ ਨਵੀਂ ਮੁਸੀਬਤ ਖੜ੍ਹੀ ਹੋ ਗਈ। ਹੇਗਲ ਦੀ ਨਾਦਾਨੀ ਕਾਰਨ ਇਸ ਦੇ ਮਾਲਕ ਮਕਾਨ ਦੀ ਪਤਨੀ ਕ੍ਰਿਸਟੀਨਾ ਬਰਖਾਰਟ ਨੂੰ ਹੇਗਲ ਤੋਂ ਗਰਭ ਹੋ ਗਿਆ, ਜਿਸ ਤੋਂ ਨਾਜਾਇਜ਼ ਪੁੱਤਰ ਲੁਡਵਿਗ ਜੰਮ ਪਿਆ ਅਤੇ ਕ੍ਰਿਸਟੀਨਾ ਦਾ ਪਤੀ ਉਸ ਨੂੰ ਛੱਡ ਗਿਆ। ਹੁਣ ਲੁਡਵਿਗ ਅਤੇ ਉਸ ਦੀ ਮਾਂ ਦਾ ਖ਼ਰਚਾ ਵੀ ਹੇਗਲ ਦੇ ਸਿਰ ਪੈ ਗਿਆ। ਸਾਰੇ ਖ਼ਰਚ ਪੂਰੇ ਕਰਨ ਲਈ ਹੇਗਲ ਨੂੰ ਬੈਮਬਰਗ ਦੇ ਕੈਥੋਲਿਕ ਅਖ਼ਬਾਰ ਦੀ ਐਡੀਟਰੀ ਪ੍ਰਵਾਨ ਕਰਨੀ ਪਈ, ਭਾਵੇਂ ਹੇਗਲ ਨੂੰ ਪੱਤਰਕਾਰੀ ਵਿਚ ਉੱਕਾ ਦਿਚਸਪੀ ਨਹੀਂ ਸੀ। ਦੋਸਤਾਂ ਪਾਸੋਂ ਉਧਾਰ ਲੈ ਕੇ ਮਾਂ ਪੁੱਤ ਦੀ ਰਿਹਾਇਸ਼ ਦਾ ਬੰਦੋਬਸਤ ਜੈਨਾ ਵਿਚ ਕਰ ਦਿੱਤਾ ਅਤੇ ਹੇਗਲ ਆਪ ਰੋਜ਼ੀ ਕਮਾਉਣ ਕੁਝ ਚਿਰ ਲਈ ਬੈਮਬਰਗ ਚਲਾ ਗਿਆ।

ਸਾਲ ਕੁ ਬਾਅਦ 1808 ਵਿਚ ਹੇਗਲ ਦੀ ਹਾਲਤ ਵਿਚ ਮੋੜ ਅਇਆ। ਆਪਣੇ ਦੋਸਤ ਨਈਥੈਮਰ ਦੀ ਮਦਦ ਨਾਲ਼ ਨਿਉਰਮਬਰਗ ਦੇ ਮੁੰਡਿਆਂ ਵਾਲੇ ਜਿਮਨੇਜ਼ੀਅਮ ਵਿਚ ਹੈਡਮਾਸਟਰ ਅਤੇ ਫ਼ਲਸਫੇ ਦੇ ਅਧਿਆਪਕ ਦੀ ਪਦਵੀ ਮਿਲ ਗਈ। ਏਸੇ ਵਰ੍ਹੇ ਇਸ ਦੀ ਮਸ਼ਹੂਰ ਕ੍ਰਿਤ 'Phenomenology of the Spirit' ਵੀ ਛਪ ਗਈ। ਇਹ ਕਿਤਾਬ ਮਨੁੱਖਤਾ ਦੀ ਸੰਸਾਰਕ, ਬੌਧਿਕ, ਕਲਾਤਮਕ, ਮਾਨਸਿਕ, ਅਧਿਆਤਮਕ ਅਤੇ ਸਮਾਜਕ ਚੇਤਨਤਾ ਦੇ ਵਿਕਾਸ ਬਾਰੇ ਹੈ। ਨਿਉਰਮਬਰਗ ਵਿਚ ਹੇਗਲ ਅੱਠ ਸਾਲ ਰਿਹਾ। ਇਸ ਦੌਰਾਨ ਹੇਗਲ ਨੇ Phenomenology ਨੂੰ ਲੈਕਚਰਾਂ ਵਿਚ ਢਾਲਿਆ। ਇਸੇ ਦੇ ਆਧਾਰ 'ਤੇ ਗਿਆਨ ਦੇ ਭਿੰਨ ਭਿੰਨ ਵਿਸ਼ਿਆਂ ਦੀ ਆਪਸੀ ਇਕਸਾਰਤਾ ਬਾਰੇ ਆਪਣਾ ਸਿਧਾਂਤ ਪ੍ਰਸਤੁਤ ਕੀਤਾ ਅਤੇ ਇਕ ਕੋਰਸ ਪੜ੍ਹਾਇਆ ਅਤੇ ਆਪਣੇ

ਦਾਰਸ਼ਨਿਕ ਐਨਸਾਈਕਲੋਪੇਡੀਏ ਦੀ ਰੂਪ-ਰੇਖਾ ਤਿਆਰ ਕੀਤੀ। ਹੇਗਲ ਦੀ ਸਿਰਜਣਾ ਦੇ ਖੇਤਰ ਦੀ ਵਿਸ਼ਾਲਤਾ ਅਤੇ ਮੌਲਿਕਤਾ ਵੇਖ ਕੇ ਸਾਨੂੰ ਹੈਰਾਨੀ ਹੁੰਦੀ ਹੈ, ਪਰ ਉਹਨੀਂ ਦਿਨੀਂ ਯੂਰਪ ਵਿਚ ਸਾਰੇ ਵੱਡੇ ਫ਼ਲਸਫੀ ਆਪੋ ਆਪਣੇ ਸਰਬਮਈ ਸ਼ਾਸਤਰ ਰਚਦੇ ਸਨ ਜਿਨ੍ਹਾਂ ਦਾ ਵਿਸ਼ਾ 'ਕੁੱਲ ਦਾਨਾਈ' ਹੁੰਦਾ ਸੀ।

ਹੇਗਲ ਇਕੱਲਾ ਮਹਿਸੂਸ ਕਰ ਰਿਹਾ ਸੀ। ਇਸ ਲਈ ਨਿਊਰਮਬਰਗ ਦੇ ਇਕ ਪਤਿਵੰਤੇ ਖਾਨਦਾਨ ਦੀ ਧੀ ਮੇਰੀ ਫਾਨ ਟੱਕਰ ਨਾਲ਼ ਵਿਆਹ ਕਰ ਲਿਆ ਅਤੇ ਘਰ-ਬਾਰ ਬਣਾ ਕੇ ਗ੍ਰਹਿਸਤ ਸ਼ੁਰੂ ਕੀਤਾ। ਮੇਰੀ ਤੋਂ ਤਿੰਨ ਬੱਚੇ ਹੋਏ ਜਿਨ੍ਹਾਂ ਵਿਚੋਂ ਵੱਡੀ ਲੜਕੀ ਬਾਲ ਉਮਰ ਵਿਚ ਹੀ ਮਰ ਗਈ।

ਵਿਦਵਾਨਾਂ ਦੇ ਆਪਸੀ ਮੇਲ ਜੋਲ ਕਰਕੇ ਹੇਗਲ ਦੀਆਂ ਅਕਾਦਮਿਕ ਪ੍ਰਾਪਤੀਆਂ ਦੀ ਖਬਰ ਯੂਨੀਵਰਸਿਟੀਆਂ ਵਿਚ ਪਹੁੰਚਦੀ ਰਹਿੰਦੀ ਸੀ। ਪਹਿਲਾ ਸਨਮਾਨ 1816 ਵਿਚ ਮਿਲਿਆ ਜਦ ਹਾਈਡਲਬਰਗ ਯੂਨੀਵਰਸਿਟੀ ਨੇ ਹੇਗਲ ਨੂੰ ਪ੍ਰਾਧਿਆਪਕ ਦੀ ਪਦਵੀ ਪੇਸ਼ ਕੀਤੀ। ਇਹ ਸਭ ਕੁਝ ਸ਼ਾਇਦ ਪਹਿਲਾਂ ਹੀ ਹੋ ਜਾਂਦਾ ਪਰ ਉਹਨੀਂ ਦਿਨੀਂ ਤਾਲੀਮੀ ਸੰਸਥਾਵਾਂ ਪਾਸ ਪੈਸੇ ਧੇਲੇ ਦੀ ਕਮੀ ਸੀ। ਇਨ੍ਹਾਂ ਦੇ ਖ਼ਰਚੇ ਕੇਵਲ ਵਿਦਿਆਰਥੀਆਂ ਦੀਆਂ ਫੀਸਾਂ ਨਾਲ਼ ਹੀ ਚੱਲਦੇ ਸਨ। ਖੈਰ, ਹੁਣ ਹੇਗਲ ਦੇ ਭਲੇ ਦਿਨ ਆ ਗਏ ਸਨ। ਹੇਗਲ ਪਰਿਵਾਰ ਸਮੇਤ ਹਾਈਡਲਬਰਗ ਰਹਿਣ ਲੱਗਾ। ਪੁਰਾਣੀ ਪ੍ਰੇਮਿਕਾ ਦੇ ਮਰ ਜਾਣ ਪਿੱਛੋਂ ਇਨ੍ਹਾਂ ਦਾ ਨਾਜਾਇਜ਼ ਪੁੱਤਰ ਲੁਡਵਿਗ ਕੁਝ ਦੇਰ ਯਤੀਮਖਾਨੇ ਵਿਚ ਰਿਹਾ, ਫੇਰ ਹੇਗਲ ਇਸ ਨੂੰ ਆਪਣੇ ਘਰ ਲੈ ਆਇਆ। ਸਾਰੇ ਇਕੱਠੇ ਰਹਿਣ ਲੱਗੇ।

ਏਸੇ ਦਹਾਕੇ ਹੇਗਲ ਦੀ ਜਨਮ ਭੂਮੀ ਵਾਲੀ ਰਿਆਸਤ ਵੁਰਟਨਬਰਗ ਵਿਚ ਕੁਝ ਰਾਜਸੀ ਹਿਲਜੁਲ ਵੀ ਹੋਈ। ਵੁਰਟਨਬਰਗ ਦਾ ਰਾਜਾ ਫ਼ਰੈਡ੍ਰਿਕ ਅਗਾਂਹ ਵਧੂ ਖਿਆਲਾਂ ਦਾ ਸੀ। ਉਸ ਨੇ ਸੰਸਦ ਪਾਸੋਂ ਨਵਾਂ ਵਿਧਾਨ ਪਾਸ ਕਰਾਉਣ ਦੀ ਕੋਸ਼ਿਸ਼ ਕੀਤੀ, ਜਿਸ ਵਿਚ ਦੋ-ਸਦਨੀ ਕਾਨੂੰਨ ਸਾਜ਼ ਅਸੈਂਬਲੀ ਦੀ ਤਜਵੀਜ਼ ਸੀ। ਨਵੀਂ ਸੰਸਦ ਵਿਚ ਜੱਦੀ ਪੁਸ਼ਤੀ ਰਈਸਾਂ ਦੀ ਤਾਕਤ ਘਟਦੀ ਸੀ, ਅਤੇ ਖ਼ਜ਼ਾਨੇ ਦਾ ਕੰਟਰੋਲ ਖੁੱਸਦਾ ਸੀ। ਰਈਸਾਂ ਦੇ ਵਿਰੋਧ ਕਰ ਕੇ ਨਵਾਂ ਵਿਧਾਨ ਪਾਸ ਨਾ ਹੋ ਸਕਿਆ। ਰਾਜੇ ਫ਼ਰੈਡ੍ਰਿਕ ਦੇ ਮਗਰੋਂ ਉਸ ਦੇ ਉਤਰ ਅਧਿਕਾਰੀ ਵਿਲਹੈਲਮ ਨੇ ਵੀ ਨਵੇਂ ਵਿਧਾਨ ਦੇ ਹੱਕ ਵਿਚ ਪੂਰਾ ਜ਼ੋਰ ਲਾਇਆ ਪਰ ਸਫਲਤਾ ਨਾ ਹੋਈ। ਤੰਗ ਆ ਕੇ ਵਿਲਹੈਲਮ ਨੇ ਰਈਸਾਂ ਦੀ ਪੁਰਾਣੀ ਸੰਸਦ ਤੋੜ ਦਿੱਤੀ ਅਤੇ ਨਵਾਂ ਵਿਧਾਨ ਜ਼ਬਰਦਸਤੀ ਲਾਗੂ ਕਰ ਦਿੱਤਾ। ਨਵੇਂ ਵਿਧਾਨ ਦੇ ਹੱਕ ਵਿਚ ਹੇਗਲ ਨੇ ਰਾਜੇ ਦਾ ਸਮਰਥਨ ਕੀਤਾ ਅਤੇ ਕਈ ਲੇਖ ਲਿਖੇ ਜੋ ਬਾਅਦ ਵਿਚ ਛਪਦੇ ਰਹੇ।

ਏਹੋ ਸਮਾਂ ਸੀ ਜਦ ਹੇਗਲ ਨੇ ਆਪਣੇ ਮੌਲਿਕ ਦਰਸ਼ਨ ਦੀਆਂ ਕ੍ਰਿਤਾਂ ਨੂੰ ਸੰਰਚਨਾ (system) ਦੇ ਰੂਪ ਵਿਚ ਸੰਗਠਿਤ ਕੀਤਾ। ਇਹ ਕ੍ਰਿਤ ਮਗਰੋਂ ਫ਼ਲਸਫੇ ਦਾ ਐਨਸਾਈਕਲੋਪੇਡੀਆ ਬਣੀ ਜੋ ਅਜੇ ਕੇਵਲ ਖਾਕੇ (outline) ਦੀ ਸ਼ਕਲ ਵਿਚ ਹੀ ਸੀ। ਏਸ ਵੇਲੇ ਹੇਗਲ ਯੂਰਪ ਦੇ ਸ਼ਿਰੋਮਣੀ ਫਿਲਾਸਫ਼ਰ ਦਾ ਦਰਜਾ ਪ੍ਰਾਪਤ ਕਰ ਚੁੱਕਾ ਸੀ। ਸੰਨ 1818 ਵਿਚ ਬਰਲਿਨ ਯੂਨੀਵਰਸਿਟੀ ਨੇ ਹੇਗਲ ਨੂੰ ਅਨੁਭਵੀ ਪ੍ਰਤਿਭਾ ਵਜੋਂ ਸਵੀਕਾਰ ਕਰ ਲਿਆ ਅਤੇ ਪੱਕੇ ਤੌਰ 'ਤੇ ਪ੍ਰਾਧਿਆਪਕ ਦਾ ਪਦ ਭੇਂਟ ਕੀਤਾ। ਏਥੇ ਪੜ੍ਹਾਉਂਦਿਆਂ ਹੇਗਲ ਵੱਲੋਂ 'ਧਰਮ ਦਾ ਫਲਸਫਾ', 'ਲਲਿਤ ਕਲਾਵਾਂ ਦਾ ਫ਼ਲਸਫਾ', 'ਇਤਿਹਾਸ ਦਾ ਫ਼ਲਸਫਾ', 'ਦਵੰਦਾਤਮਕ ਤਰਕਵਿਧੀ' ਅਤੇ ਮਹੱਤਵਪੂਰਨ ਗ੍ਰੰਥ 'ਕੁਦਰਤੀ ਇਨਸਾਫ਼ ਦੇ ਨਿਯਮਾਂ ਦਾ ਫ਼ਲਸਫਾ' (Philosophy of the Right) ਪ੍ਰਕਾਸ਼ਤ ਕੀਤੇ ਗਏ। ਫੇਰ ਕੀ ਸੀ? ਹੁਣ ਬੈਰਨ ਕਾਰਲ ਸਿਗਮੰਡ ਫਾਨ ਆਲਟਨਸਟਾਈਂ ਨੇ ਹੇਗਲ ਨੂੰ ਸ਼ਾਹੀ ਪਰੀਖਿਆ ਬੋਰਡ ਦਾ ਮੈਂਬਰ ਵੀ ਨਾਮਜ਼ਦ ਕਰ ਦਿੱਤਾ। ਸਮਾਂ ਬੜਾ ਸੋਹਣਾ ਲੰਘ ਰਿਹਾ ਸੀ।



ਬੌਧਿਕ ਜਗਤ ਵਿਚ ਹੇਗਲ ਦੀ ਪ੍ਰਸ਼ੰਸਾ ਫੈਲ ਰਹੀ ਸੀ, ਤੇ ਵਿਦਵਾਨ ਦੂਰੋਂ ਦੂਰੋਂ ਉਸ ਦੇ ਵਿਆਖਿਆਨ ਸੁਣਨ ਬਰਲਿਨ ਆ ਰਹੇ ਸਨ। ਸੰਨ 1830 ਵਿਚ ਹੇਗਲ ਨੂੰ ਬਰਲਿਨ ਯੂਨੀਵਰਸਿਟੀ ਦਾ ਰੈਕਟਰ ਨਿਯੁਕਤ ਕਰ ਦਿੱਤਾ ਗਿਆ। ਇਹਨੀਂ ਦਿਨੀਂ ਬਰਲਿਨ ਵਿਚ ਸੁਧਾਰ ਲਹਿਰ ਕਰ ਕੇ ਫ਼ਸਾਦ ਹੋਣ ਲੱਗ ਪਏ ਜਿਸ ਤੋਂ ਹੇਗਲ ਨੂੰ ਬਹੁਤ ਚਿੰਤਾ ਹੋਈ। ਅਗਲੇ ਵਰਸ਼ ਜਦ ਰਾਜ ਦੀ ਸੇਵਾ ਨਮਿਤ ਫ਼ਰੈਡਰਿਕ ਵਿਲੀਅਮ ਤੀਸਰੇ ਨੇ ਹੇਗਲ ਨੂੰ ਵਿਭੂਸ਼ਤ (decorate) ਕੀਤਾ ਤਾਂ ਉਸ ਦੀ ਪ੍ਰਤਿਸ਼ਠਾ ਸਿਖਰਾਂ 'ਤੇ ਸੀ। ਅਗਸਤ 1831 ਵਿਚ ਹੈਜ਼ੇ ਦੀ ਮਹਾਂਮਾਰੀ ਬਰਲਿਨ ਤਕ ਫੈਲ ਗਈ। ਇਸ ਤੋਂ ਬਚਣ ਲਈ ਹੇਗਲ ਕਰੂਜ਼ਬਰਗ ਰਹਿਣ ਲੱਗਾ। ਹੇਗਲ ਕਾਫੀ ਕਮਜ਼ੋਰ ਹੋ ਚੁੱਕਾ ਸੀ। ਘਰੋਂ ਬਾਹਰ ਘੱਟ ਹੀ ਨਿਕਲਦਾ। ਅਕਤੂਬਰ ਵਿਚ ਨਵਾਂ ਸਿਮੈਸਟਰ ਸ਼ੁਰੂ ਹੋਣ ਵਾਲਾ ਸੀ। ਉਸ ਨੇ ਸਮਝਿਆ, ਬੀਮਾਰੀ ਦਾ ਜ਼ੋਰ ਘਟ ਗਿਆ ਹੋਵੇਗਾ ਤੇ ਬਰਲਿਨ ਆ ਗਿਆ। ਪਰ ਇਹ ਅੰਦਾਜ਼ਾ ਗ਼ਲਤ ਨਿਕਲਿਆ। ਚੌਦਾਂ ਨਵੰਬਰ ਨੂੰ ਹੇਗਲ ਦਾ ਦੇਹਾਂਤ ਹੋ ਗਿਆ। ਡਾਕਟਰ ਨੇ ਮੌਤ ਦੀ ਵਜ੍ਹਾ ਹੈਜ਼ਾ ਹੀ ਦੱਸਿਆ, ਪਰ ਸ਼ਾਇਦ ਕੋਈ ਹੋਰ ਆਂਤ ਰੋਗ ਇਸ ਦਾ ਕਾਰਨ ਹੋਵੇ। ਹੇਗਲ ਦੇ ਆਖ਼ਰੀ ਸ਼ਬਦ ਸਨ: 'ਅਤੇ ਉਸ ਨੂੰ ਮੇਰੇ ਵਿਚਾਰ ਦੀ ਸਮਝ ਨਹੀਂ ਆਈ'।

ਸੋਲਾਂ ਨਵੰਬਰ ਨੂੰ ਹੇਗਲ ਨੂੰ, ਉਸ ਦੀ ਇੱਛਾ ਅਨੁਸਾਰ, ਡੋਰਥੀਨਸਟਾਡਟ ਦੇ ਕਬਰਸਤਾਨ ਵਿਚ, ਧਾਰਨਾਵਾਦੀ ਨੈਤਿਕ ਫ਼ਲਸਫੀ ਫਿਸ਼ਟ ਅਤੇ ਰੋਮਾਂਸਵਾਦੀ ਦਾਰਸ਼ਨਿਕ ਸੋਲਗਰ ਦੀਆਂ ਕਬਰਾਂ ਦੇ ਵਿਚਕਾਰ ਦਫ਼ਨਾਇਆ ਗਿਆ।

ਜਿਵੇਂ ਦੱਸ ਆਏ ਹਾਂ, ਹੇਗਲ ਨੇ ਆਪਣੇ ਵਿਚਾਰ ਬੜੀ ਤਵੱਜੋ ਨਾਲ਼ ਲੈਕਚਰਾਂ ਵਿਚ ਪ੍ਰਗਟ ਕੀਤੇ। ਉਸਦੇ ਵਿਦਿਆਰਥੀਆਂ ਨੇ ਇਨ੍ਹਾਂ ਨੂੰ ਲਿਖਤੀ ਰੂਪ ਵਿਚ ਸੰਭਾਲ ਕੇ ਰੱਖਿਆ। ਇਸ ਸਮੱਗਰੀ ਦੇ ਆਧਾਰ 'ਤੇ ਜੋ ਸਾਹਿਤ ਹੇਗਲ ਦੇ ਜੀਵਨ-ਅੰਤ ਪਿੱਛੋਂ ਉਸ ਦੇ ਨਾਮ ਥੱਲੇ ਛਪਿਆ, ਉਸ ਵਿਚ ਸੁਹਜ (Aesthetics), ਧਰਮ (Religion), ਇਤਿਹਾਸ (History) ਬਾਰੇ ਹੇਗਲ ਦਾ ਫ਼ਲਸਫ਼ਾ ਸ਼ਾਮਿਲ ਹੈ, ਨਾਲੇ ਹੇਗਲ ਅਨੁਸਾਰ ਫ਼ਲਸਫੇ ਦਾ ਇਤਿਹਾਸ।000

## ਹਵਾਲੇ


**ਇੰਟਰਨੈਟ:**

*en.wikipedia.org/wiki/**Georg_Wilhelm_Friedrich_Hegel***

*www.britannica.com/EBchecked/topic/.../**Georg-Wilhelm-Friedrich-Hegel***

**ਪੁਸਤਕਾਂ:**

Hutchins, Robert M. Edit,. Great Books of the Western World, 1992, Hegel, Encyclopaedia Britannica, Inc. Toronto

Solomon, Robert C. *In the Spirit of Hegel*, 1983, Oxford University Press. New York

Solomon, Robert C. *Introducing Philosophy*, 1993, Harcourt Brace, Toronto


(dsahri@telus.net)

# ਅਵਾਮੀ ਸ਼ਾਇਰ ਹਬੀਬ ਜਾਲਿਬ ਬਾਰੇ ਕੁਝ ਗੱਲਾਂ : ਤੌਕੀਰ ਚੁਗਤਾਈ

ਹਬੀਬ ਜਾਲਿਬ ਕਰਾਚੀ ਦੇ ਇਕ ਹਸਪਤਾਲ ਵਿਚ ਦਾਖ਼ਲ ਸਨ, ਪਰ ਮਿਲਣ ਆਲੇ ਉਹਨਾਂ ਨੂੰ ਇਕ ਪਲ ਵੀ ਨਹੀਂ ਸੀ ਛੱਡਦੇ। ਬਾਬਾ ਨਜਮੀ ਉਸੇ ਹਸਪਤਾਲ ਲਾਗੇ ਕੰਮ ਕਰਦਾ ਸੀ ਤੇ ਮੇਰਾ ਦਫ਼ਤਰ ਵੀ ਹਸਪਤਾਲ ਦੇ ਲਾਗੇ ਹੀ ਸੀ। ਮੈਂ ਉਦੋਂ "ਜ਼ਫ਼ਾਕਸ਼" ਦਾ ਐਡੀਟਰ ਸਾਂ। ਜਾਲਿਬ ਸਾਹਬ ਨੂੰ ਡਾਕਟਰਾਂ ਨੇ ਖਾਣ ਪੀਣ ਦਾ ਸਖ਼ਤ ਪਰਹੇਜ਼ ਦੱਸਿਆ ਸੀ। ਉਹ ਖਾਣ ਦਾ ਪਰਹੇਜ਼ ਤਾਂ ਕਰ ਹੀ ਲੈਂਦੇ ਸਨ ਪਰ ਪੀਣ ਦਾ ਪਰਹੇਜ਼ ਔਖਾ ਸੀ, ਜਿਸ ਕਰ ਕੇ ਉਹਨਾਂ ਦੀ ਬਿਮਾਰੀ ਠੀਕ ਨਹੀਂ ਸੀ ਹੋ ਰਹੀ। ਬਾਬਾ ਨਜਮੀ ਉਹਨਾਂ ਨੂੰ ਮਿਲਣ ਲਈ ਹਸਪਤਾਲ ਤੁਰ ਗਿਆ। ਜਾਲਿਬ ਸਾਹਬ ਬਾਬੇ ਨੂੰ ਵੇਖ ਕੇ ਬਹੁਤ ਖ਼ੁਸ਼ ਹੋਏ ਤੇ ਕਹਿਣ ਲੱਗੇ, "ਯਾਰ ਬਾਬਾ, ਡਾਕਟਰਾਂ ਦਾ ਪਰਹੇਜ਼ੀ ਟੁੱਕਰ ਮੈਥੋਂ ਖਾ ਨਹੀਂ ਹੋਂਦਾ, ਹਸਪਤਾਲ ਲਾਗੇ ਕੋਈ ਅਜਿਹਾ ਹੋਟਲ ਨਹੀਂ ਜਿੱਥੋਂ ਚੰਗਾ ਖਾਣਾ ਲੱਭਦਾ ਹੋਵੇ?"

ਬਾਬੇ ਨੇ ਕਿਹਾ, "ਜਾਲਿਬ ਸਾਹਬ! ਇੱਥੇ ਲਾਗੇ ਈ ਜੁਬਲੀ ਮਾਰਕੀਟ ਹੈ। ਉਥੇ ਪਾਏ ਬੜੇ ਹੱਛੇ ਪਕਦੇ ਨੇ, ਲੋਕੀਂ ਦੂਰੋਂ ਦੂਰੋਂ ਉਥੇ ਪਾਏ ਖਾਣ ਲਈ ਆਉਂਦੇ ਨੇ। ਚਲੋ ਤੁਹਾਨੂੰ ਵੀ ਪਾਏ ਖਵਾਈਏ।" ਜਾਲਿਬ ਸਾਹਬ ਤਿਆਰ ਹੋ ਗਏ। ਔਖੇ ਸੌਖੇ ਹੋਟਲ ਅੱਪੜੇ ਤੇ ਬਾਬੇ ਨੇ ਪਾਯਾਂ ਦਾ ਆਰਡਰ ਕਰ ਦਿੱਤਾ। ਜਾਲਿਬ ਸਾਹਬ ਨੇ ਕਿਹਾ, "ਬਾਬਾ! ਪਾਏ ਤਾਂ ਲਹੌਰੀਏ ਬਹੁਤ ਵਧੀਆ ਬਣਾਂਦੇ ਨੇ ਪਰ ਇਹਨਾਂ ਨੇ ਵੀ ਕੋਈ ਕਸਰ ਨਹੀਂ ਛੱਡੀ। ਪਰਹੇਜ਼ ਦੀ ਸਖ਼ਤੀ ਹੋਂਦੇ ਵੀ ਜਾਲਿਬ ਸਾਹਬ ਨੇ ਦਬਾ ਕੇ ਪਾਏ ਖਾਧੇ ਤੇ ਬਾਬਾ ਉਹਨਾਂ ਨੂੰ ਹਸਪਤਾਲ ਛੱਡ ਕੇ ਘਰ ਤੁਰ ਗਿਆ। ਰਾਤ ਨੂੰ ਜਦੋਂ ਪਾਯਾਂ ਨੇ ਆਪਣਾ ਅਸਰ ਵਿਖਾਇਆ ਤਾਂ ਜਾਲਿਬ ਸਾਹਬ ਦੀ ਹਾਲਤ ਖ਼ਰਾਬ ਹੋ ਗਈ। ਦੂਜੇ ਦਿਨ ਬਾਬਾ ਉਹਨਾਂ ਨੂੰ ਫੇਰ ਮਿਲਣ ਗਿਆ ਤਾਂ ਉਹਨਾਂ ਨੇ ਬਾਬੇ ਨੂੰ ਵੇਖਦੇ ਈ ਆਖਿਆ, "ਓ ਬਾਬਾ, ਤੇਰੇ ਪਾਯਾਂ ਨੇ ਤਾਂ ਮੇਰੀ ... ਦਿੱਤੀ ਏ।"

ਕਰਾਚੀ ਵਿਚ ਜਦੋਂ ਵੀ ਖੱਬੇ ਪੱਖ ਦਾ ਕੋਈ ਵੱਡਾ ਮੁਸ਼ਾਇਰਾ ਹੋਂਦਾ, ਬਾਬਾ ਉਹਦੇ ਵਿਚ ਜ਼ਰੂਰ ਆਪਣੀ ਸ਼ਾਇਰੀ ਸੁਣਾਉਂਦਾ। ਮੁਸ਼ਾਇਰੇ ਦੇ ਜ਼ਿਆਦਾ ਸਰੋਤੇ ਪੰਜਾਬੀ ਨਾ ਸਮਝਦੇ ਹੋਏ ਵੀ ਉਹਨੂੰ ਬਹੁਤ ਪਸੰਦ ਕਰਦੇ। ਜਾਲਿਬ ਸਾਹਬ ਵੀ ਪੰਜਾਬੀ ਨਾਲ ਬਹੁਤ ਮੁਹੱਬਤ ਕਰਦੇ ਸਨ। ਉਹ ਆਪਣੇ ਦੋਸਤਾਂ ਤੇ ਘਰ ਆਲਿਆਂ ਨਾਲ ਹਮੇਸ਼ਾ ਪੰਜਾਬੀ ਵਿਚ ਹੀ ਗੱਲ ਕਰਦੇ ਸਨ।

ਇਕ ਵਾਰ ਪੀਪਲਜ਼ ਪਾਰਟੀ ਦਾ ਮੁਸ਼ਾਇਰਾ ਹੋਇਆ ਜਿਧੀ ਪ੍ਰਧਾਨਗੀ ਬੇਗਮ ਨੁਸਰਤ ਭੁੱਟੋ ਨੇ ਕੀਤੀ। ਹਬੀਬ ਜਾਲਿਬ ਨੂੰ ਵੀ ਲਹੌਰ ਤੋਂ ਬੁਲਾਇਆ ਗਿਆ ਸੀ। ਬਾਬਾ ਨਜਮੀ ਨੇ ਵੀ ਨਜ਼ਮ ਪੜ੍ਹੀ ਜੋ ਬਹੁਤ ਪਸੰਦ ਕੀਤੀ ਗਈ। ਜਦੋਂ ਮੁਸ਼ਾਇਰਾ ਮੁੱਕਿਆ ਤਾਂ ਰਾਤ ਨੂੰ ਜਾਲਿਬ ਸਾਹਬ ਦੀ ਮਹਿਫ਼ਲ ਜਮ ਗਈ। ਜਾਲਿਬ ਸਾਹਬ ਨੇ ਆਪਣੇ ਬੋਝੇ 'ਚ ਹੱਥ ਪਾ ਕੇ ਪੰਜ ਸੌ ਰੁਪਏ ਕੱਢੇ ਤੇ ਬਾਬੇ ਨੂੰ ਦੇਂਦੇ ਹੋਏ ਆਖਿਆ, "ਬਾਬਾ ਇਹ ਰੱਖ ਲੈ।" ਬਾਬੇ ਨੇ ਪੁੱਛਿਆ, "ਜਾਲਿਬ ਸਾਹਬ ਇਹ ਕਾਹਦੇ ਲਈ?" ਜਾਲਿਬ ਸਾਹਬ ਨੇ ਕਿਹਾ, "ਬਾਬਾ ਮੈਨੂੰ ਤੇਰੀ ਨਜ਼ਮ ਬਹੁਤ ਪਸੰਦ ਆਈ।" ਇਹ ਪੰਝੀ ਛੱਬੀ ਸਾਲ ਪਹਿਲਾਂ ਦੀ ਗੱਲ ਏ ਤੇ ਉਦੋਂ ਪੰਜ ਸੌ ਰੁਪਏ ਦੀ ਕੀ ਹੈਸੀਅਤ ਹੋਂਦੀ ਸੀ, ਇਹ ਸਭ ਜਾਣਦੇ ਹਨ।

ਉਹਨਾਂ ਹੀ ਦਿਨਾਂ ਕਰਾਚੀ ਵਿਚ ਇਕ ਹੋਰ ਪ੍ਰੋਗਰਾਮ ਹੋ ਰਿਹਾ ਸੀ। ਜਾਲਿਬ ਸਾਹਬ ਵੀ ਕਰਾਚੀ ਆਏ ਹੋਏ ਸਨ। ਜਦੋਂ ਮੁਸ਼ਾਇਰਾ ਖ਼ਤਮ ਹੋਇਆ ਤਾਂ ਇਕ ਮੰਨੇ ਪ੍ਰਮੰਨੇ ਪੱਤਰਕਾਰ ਨੇ ਉਹਨਾਂ ਤੇ ਉਹਨਾਂ ਦੇ ਦੋਸਤਾਂ ਦੀ ਰਾਤ ਦੀ ਰੋਟੀ ਆਪਣੇ ਘਰ ਰੱਖ ਦੱਤੀ। ਪਰ ਉਸ ਦਾ ਘਰ ਤੀਜੇ ਮਾਲੇ 'ਤੇ ਸੀ ਤੇ ਜਾਲਿਬ ਸਾਹਬ ਤੀਜੀ ਮੰਜ਼ਲ ਤੀਕਰ ਪਉੜੀਆਂ ਨਹੀਂ ਸੀ ਚੜ੍ਹ ਸਕਦੇ। ਸਾਰੇ ਸੋਚ ਰਹੇ ਸਨ ਕਿ ਜਾਲਿਬ ਸਾਹਬ ਨੂੰ ਉੱਤੇ ਕਿੰਝ ਲੈ ਕੇ ਜਾਈਏ। ਇਕ ਦੋਸਤ ਨੇ ਉੱਤੇ ਜਾ ਕੇ ਕੁਰਸੀ ਲਿਆਂਦੀ ਤੇ ਜਾਲਿਬ ਸਾਹਬ ਨੂੰ ਉਸ 'ਤੇ ਬਿਠਾ ਕੇ ਉੱਤੇ ਲੈ ਗਏ। ਜਦੋਂ



ਮਹਿਫਲ ਸ਼ੁਰੂ ਹੋਈ ਤਾਂ ਵਿਚ ਇਕ ਦੋ ਬੰਦੇ ਸਿਗਰਟ ਪੀਣ ਆਲੇ ਵੀ ਸਨ। ਚੋਖੇ ਸਿਗਰਟ ਪੀਣ ਮਗਰੋਂ ਜਦੋਂ ਉਹਨਾਂ ਦੀ ਮਾਚਸ ਮੁੱਕੀ ਤਾਂ ਪੱਤਰਕਾਰ ਨੇ ਬਾਬਾ ਨਜਮੀ ਨੂੰ ਕਿਹਾ, "ਬਾਬਾ ਜੀ ਹੇਠਾਂ ਜਾ ਕੇ ਦੁਕਾਨ ਤੋਂ ਮਾਚਸ ਫੜ ਲਿਆਓ!"

ਜਾਲਿਬ ਸਾਹਬ ਨੇ ਕਿਹਾ, "ਨਹੀਂ! ਬਾਬਾ ਮਾਚਸ ਲੈਣ ਨਹੀਂ ਜਾਏਗਾ। ਕਿਸੇ ਹੋਰ ਨੂੰ ਘੱਲ ਦਿਉ, ਇਹ ਸਾਡਾ ਪੰਜਾਬੀ ਦਾ ਬਹੁਤ ਹੱਛਾ ਸ਼ਾਇਰ ਏ, ਕੋਈ ਆਮ ਬੰਦਾ ਨਹੀਂ।"

ਬਾਬੇ ਨੇ ਕਿਹਾ, "ਕੋਈ ਗੱਲ ਨਹੀਂ, ਮੈਂ ਉਮਰ ਵਿਚ ਸਾਰਿਆਂ ਤੋਂ ਨਿੱਕਾ ਹਾਂ, ਕੋਈ ਫਰਕ ਨਹੀਂ ਪੈਂਦਾ।" ਪਰ ਜਾਲਿਬ ਸਾਹਬ ਨੇ ਬਾਬੇ ਦੀ ਬਾਂਹ ਫੜ ਕੇ ਉਹਨੂੰ ਬਿਠਾ ਦਿੱਤਾ।

ਜਦੋਂ ਬੇਨਜ਼ੀਰ ਦੀ ਹਕੂਮਤ ਬਣੀ ਤਾਂ ਕਰਾਚੀ ਆਰਟਸ ਕੌਂਸਲ ਵਿਚ ਮੁਸ਼ਾਇਰਾ ਰੱਖਿਆ ਗਿਆ। ਉਸ ਮੁਸ਼ਾਇਰੇ ਦੀ ਪ੍ਰਧਾਨਗੀ ਵੀ ਨੁਸਰਤ ਭੁੱਟੋ ਹੀ ਕਰ ਰਹੀ ਸੀ। ਜਾਲਿਬ ਸਾਹਬ ਦੀ ਵਾਰੀ ਆਈ ਤਾਂ ਉਹਨਾਂ ਨੇ ਜੋ ਨਜ਼ਮ ਪੜ੍ਹੀ, ਉਹ ਇੰਝ ਸੀ:

*ਵਹੀ ਹਾਲਾਤ ਹੈਂ ਫਕੀਰੋਂ ਕੇ*
*ਦਿਨ ਫਿਰੇ ਹੈਂ ਫਕਤ ਵਜ਼ੀਰੋਂ ਕੇ*
*ਹਰ ਬਿਲਾਵਲ ਹੈ ਦੇਸ ਕਾ ਮਕਰੂਜ਼*
*ਪਾਉਂ ਨੰਗੇ ਹੈਂ ਬੇ ਨਜ਼ੀਰੋਂ ਕੇ*

ਇਹ ਸ਼ਿਅਰ ਸੁਣ ਕੇ ਨੁਸਰਤ ਭੁੱਟੋ ਹੋਰੀਂ ਬਹੁਤ ਨਾਰਾਜ਼ ਹੋਏ ਪਰ ਜਾਲਿਬ ਸਾਹਬ ਏਹੋ ਜਿਹੀਆਂ ਬਹੁਤ ਸਾਰੀਆਂ ਨਾਰਾਜ਼ਗੀਆਂ ਆਪਣੇ ਜੀਵਨ ਵਿਚ ਵੇਖਦੇ ਆ ਚੁੱਕੇ ਸਨ।

ਰਿਆਜ਼ ਸ਼ਾਹਿਦ ਪਾਕਿਸਤਾਨੀ ਫ਼ਿਲਮ ਇੰਡਸਟਰੀ ਦਾ ਬਹੁਤ ਵੱਡਾ ਨਾਂ ਸੀ। ਉਹਨੇ ਆਪਣੇ ਜ਼ਮਾਨੇ ਦੀ ਖ਼ੂਬਸੂਰਤ ਅਭਿਨੇਤਰੀ ਤੇ ਨਿਰਤਕੀ ਨੀਲੋ ਨਾਲ ਸ਼ਾਦੀ ਕੀਤੀ ਸੀ। ਇਕ ਵਾਰੀ ਇਰਾਨ ਦੇ ਸ਼ਹਿਨਸ਼ਾਹ ਨੇ ਪਾਕਿਸਤਾਨ ਦਾ ਦੌਰਾ ਕੀਤਾ। ਉਦੋਂ ਭੁੱਟੋ ਦੀ ਹਕੂਮਤ ਸੀ। ਨੀਲੋ ਨੂੰ ਹਕੂਮਤ ਵੱਲੋਂ ਡਾਂਸ ਲਈ ਸੱਦਾ ਘੱਲਿਆ ਗਿਆ। ਉਹਨੂੰ ਇਹ ਗੱਲ ਚੰਗੀ ਨਾ ਲੱਗੀ ਤੇ ਉਹਨੇ ਆਤਮ ਹੱਤਿਆ ਕਰਨ ਦੇ ਇਰਾਦੇ ਨਾਲ ਨੀਂਦਰ ਦੀਆਂ ਗੋਲੀਆਂ ਖਾ ਲਈਆਂ , ਪਰ ਡਾਕਟਰਾਂ ਨੇ ਉਹਨੂੰ ਬਚਾ ਲਿਆ। ਜਦੋਂ ਹਬੀਬ ਜਾਲਿਬ ਨੂੰ ਇਸ ਗੱਲ ਦਾ ਪੱਤਾ ਚੱਲਿਆ ਤਾਂ ਉਹਨਾਂ ਨਜ਼ਮ ਲਿਖੀ:

*ਤੂ ਕਿ ਨਾਵਾਕਿਫ਼ ਏ ਆਦਾਬ ਏ ਸ਼ਹਿਨਸ਼ਾਹੀ ਥੀ*
*ਰਕਸ ਜ਼ੰਜੀਰ ਪਹਿਨ ਕਰ ਭੀ ਕੀਆ ਜਾਤਾ ਹੈ*

ਬਾਅਦ ਵਿਚ ਜਦੋਂ ਰਿਆਜ਼ ਸ਼ਾਹਿਦ ਨੇ ਫਿਲਮ "ਸ਼ਹੀਦ" ਬਣਾਈ ਤਾਂ ਇਸ ਨਜ਼ਮ ਦਾ ਗੀਤ ਬਣਾ ਕੇ ਇਹਨੂੰ ਨੀਲੋ 'ਤੇ ਹੀ ਫਿਲਮਾਇਆ ਗਿਆ ਤੇ ਮਹਿਦੀ ਹਸਨ ਦੀ ਆਵਾਜ਼ ਨੇ ਇਹਨੂੰ ਅਮਰ ਕਰ ਦਿੱਤਾ:

*ਤੂ ਕਿ ਨਾਵਾਕਿਫ਼ ਏ ਆਦਾਬ ਏ ਗੁਲਾਮੀ ਹੈ ਅਭੀ*
*ਰਕਸ ਜ਼ੰਜੀਰ ਪਹਿਨ ਕਰ ਭੀ ਕੀਆ ਜਾਤਾ ਹੈ*
*ਅਹਿਲੇ ਸਰਵਤ ਕੀ ਤਜਵੀਜ਼ ਹੈ ਕਿ ਸਰਕਸ਼ ਲੜਕੀ*
*ਤੁਝ ਕੋ ਦਰਬਾਰ ਮੇਂ ਕੋੜੋਂ ਸੇ ਨਚਾਯਾ ਜਾਏ*
*ਨਾਚਤੇ ਨਾਚਤੇ ਹੋ ਜਾਏ ਜੋ ਪਾਇਲ ਖਾਮੋਸ਼*
*ਫਿਰ ਨਾ ਤਾ ਜ਼ੀਸਤ ਤੁਝੇ ਹੋਸ਼ ਮੇਂ ਲਾਯਾ ਜਾਏ*

ਇੰਝ ਹੀ ਇਕ ਵਾਰ ਪਾਕਿਸਤਾਨ ਦੀ ਇਕ ਹੋਰ ਅਭਿਨੇਤਰੀ ਮੁਮਤਾਜ਼ ਨੂੰ ਭੁੱਟੋ ਦੇ ਸ਼ਹਿਰ ਲਾੜਕਾਨਾ ਵਿਚ ਰਕਸ ਲਈ ਮਜਬੂਰ ਕੀਤਾ ਗਿਆ ਤਾਂ ਜਾਲਿਬ ਸਾਹਬ ਨੇ ਇਕ ਹੋਰ ਨਜ਼ਮ ਲਿਖੀ, ਜੋ ਵੇਖਦੇ ਈ ਵੇਖਦੇ ਹਰ ਬੰਦੇ ਦੀ ਜ਼ੁਬਾਨ 'ਤੇ ਸੀ:

*ਲਾੜਕਾਨੇ ਚਲੋ ਵਰਨਾ ਥਾਨੇ ਚਲੋ*
*ਅਪਨੇ ਹੋਂਟੋਂ ਕੀ ਖ਼ੁਸ਼ਬੂ ਲੁਟਾਨੇ ਚਲੋ*
*ਗੀਤ ਗਾਨੇ ਚਲੋ, ਵਰਨਾ ਥਾਨੇ ਚਲੋ*

ਜਾਲਿਬ ਸਾਹਬ ਮਾਰਚ ਦੇ ਮਹੀਨੇ 'ਚ ਪੈਦਾ ਹੋਏ ਸਨ। ਪਿਛਲੇ ਵਰ੍ਹੇ ਮਾਰਚ ਦੇ ਮਹੀਨੇ ਵਿਚ ਉਹਨਾਂ ਨੂੰ ਯਾਦ ਕਰਦੇ ਹੋਏ ਖੱਬੇ ਪੱਖ ਦੀਆਂ ਪਾਰਟੀਆਂ, ਉਹਨਾਂ ਦੇ ਦੋਸਤਾਂ ਤੇ ਸੱਚ ਦਾ ਸਾਥ ਦੇਣ ਆਲੇ ਲੋਕਾਂ ਨੇ ਲਹੌਰ, ਕਰਾਚੀ ਤੇ ਪਾਕਿਸਤਾਨ ਦੇ ਦੂਜੇ ਸ਼ਹਿਰਾਂ ਵਿਚ ਉਹਨਾਂ ਨੂੰ ਸ਼ਰਧਾਂਜਲੀ ਪੇਸ਼ ਕੀਤੀ, ਪਰ ਅਫਸੋਸ ਦੀ ਗੱਲ ਹੈ ਕਿ ਕਿਸੇ ਪੰਜਾਬੀ ਸਭਾ ਨੇ ਉਹਨਾਂ ਦੀ ਯਾਦ ਵਿਚ ਕੋਈ ਪ੍ਰੋਗਰਾਮ ਨਹੀਂ ਕੀਤਾ।

ਆਸਾ ਸਿੰਘ ਮਸਤਾਨਾ ਦਾ ਗੀਤ 'ਮੇਲੇ ਨੂੰ ਚਲ ਮੇਰੇ ਨਾਲ ਕੁੜੇ' ਆਪਣੇ ਦੌਰ ਦਾ ਬਹੁਤ ਮਸ਼ਹੂਰ ਗੀਤ ਸੀ ਤੇ ਅਜੇ ਵੀ ਉਨਾ ਹੀ ਮਸ਼ਹੂਰ ਹੈ। ਜਾਲਿਬ ਸਾਹਬ ਨੇ ਇਸੇ ਗੀਤ ਦੀ ਤਰਜ਼ ਉੱਤੇ ਬੇਨਜ਼ੀਰ ਲਈ ਨਜ਼ਮ ਲਿਖੀ ਸੀ:

*ਨਾ ਜਾ ਅਮਰੀਕਾ ਨਾਲ ਕੁੜੇ*
*ਇਹ ਗੱਲ ਨਾ ਦੇਵੇਂ ਟਾਲ ਕੁੜੇ*
*ਇਹਨੇ ਕਤਲ ਆਜ਼ਾਦੀ ਨੂੰ ਕੀਤਾ*
*ਇਹਨੇ ਇਸ ਧਰਤੀ ਦਾ ਲਹੂ ਪੀਤਾ*
*ਇਹਨੇ ਕਟਵਾਇਆ ਬੰਗਾਲ ਕੁੜੇ*
*ਨਾ ਜਾ ਅਮਰੀਕਾ ਨਾਲ ਕੁੜੇ*

ਜਾਲਿਬ ਸਾਹਬ ਨੂੰ ਪਹਿਲੀ ਵਾਰ 1954 ਵਿਚ ਉਦੋਂ ਗ੍ਰਿਫਤਾਰ ਕੀਤਾ ਗਿਆ ਜਦੋਂ ਉਹ ਖੇਤ ਮਜਦੂਰਾਂ ਦੀ ਪਾਰਟੀ ਦੇ ਕਾਮੇ ਸਨ। ਦੂਜੀ ਵਾਰੀ 1954 ਵਿਚ ਹੀ ਉਹਨਾਂ ਨੂੰ ਚੋਣਾਂ ਦੌਰਾਨ ਫਾਤਮਾ ਜਨਾਹ ਦਾ ਸਾਥ ਦੇਣ ਕਾਰਨ ਇਕ ਗੁੰਡੇ 'ਤੇ ਕਾਤਲਾਨਾ ਹਮਲਾ ਕਰਨ ਦੇ ਦੋਸ਼ ਵਿਚ ਗ੍ਰਿਫਤਾਰ ਕੀਤਾ ਗਿਆ ਤੇ ਸਿਵਲ ਜੱਜ ਦੀ ਅਦਾਲਤ ਨੇ ਉਹਨਾਂ ਨੂੰ ਸੱਤ ਸਾਲ ਦੀ ਸਜ਼ਾ ਦੇ ਕੇ ਜੇਲ੍ਹ ਭੇਜ ਦਿੱਤਾ। 1973 ਵਿਚ ਭੁੱਟੋ ਦੀ ਹਕੂਮਤ ਨੇ ਉਹਨਾਂ ਨੂੰ ਸਿਵਲ ਨਾਫਰਮਾਨੀ ਵਿਚ ਗ੍ਰਿਫਤਾਰ ਕੀਤਾ।

1976 ਵਿਚ ਉਹਨਾਂ ਦੇ ਘਰ 'ਤੇ ਛਾਪਾ ਮਾਰਿਆ ਗਿਆ ਤੇ ਖੱਬੇ ਪੱਖ ਦੇ ਵੱਡੇ ਵੱਡੇ ਕਮਿਊਨਿਸਟ ਆਗੂਆਂ ਸਣੇ ਉਹਨਾਂ ਨੂੰ ਗ੍ਰਿਫਤਾਰ ਕਰ ਲੀਤਾ ਗਿਆ। ਜਾਲਿਬ ਸਾਹਬ ਨੇ ਤੀਵੀਆਂ ਦੇ ਹੱਕਾਂ ਵਾਸਤੇ ਵੀ ਬੜਾ ਕੁਛ ਲਿਖਿਆ ਤੇ ਉਹਨਾਂ ਨਾਲ ਰਲ ਕੇ ਉਹਨਾਂ ਦੇ ਹੱਕਾਂ ਲਈ ਲੜਾਈ ਵੀ ਕੀਤੀ। 1983 ਵਿਚ ਤੀਵੀਆਂ ਦੀ ਅੱਧੀ ਗਵਾਹੀ ਦੇ ਖਿਲਾਫ਼ ਜਲੂਸ ਕੱਢਿਆ ਜਾ ਰਿਹਾ ਸੀ, ਜਾਲਿਬ ਸਾਹਬ ਵੀ ਉਹਦੇ ਵਿਚ ਰਲ ਗਏ। ਪੁਲਸ ਨੇ ਉਹਨਾਂ ਨੂੰ ਬੰਦੂਕ ਦੇ ਬੱਟਾਂ ਤੇ ਸੋਟੀਆਂ ਨਾਲ ਕੁੱਟ ਕੁੱਟ ਕੇ ਮੁੰਜ ਬਣਾ ਦਿੱਤਾ। 1984 ਵਿਚ ਜ਼ਿਆ ਉਲ ਹੱਕ ਦੀ ਹਕੂਮਤ ਦੌਰਾਨ ਉਹਨਾਂ ਨੂੰ ਇਹ ਆਖ ਕੇ ਫਿਰ ਗ੍ਰਿਫਤਾਰ ਕਰ ਲੀਤਾ ਗਿਆ, "ਸਾਨੂੰ ਪਤਾ ਚੱਲਿਆ ਹੈ ਕਿ ਤੁਸੀਂ ਧਾਰਮਿਕ ਜਲਸੇ ਉੱਤੇ ਪਥਰਾਓ ਕਰਨਾ ਚਾਹੁੰਦੇ ਓ।" ਜਾਲਿਬ ਸਾਹਬ ਨੇ ਮੀਆਂਵਾਲੀ ਜੇਲ੍ਹ ਵਿਚ ਗ਼ਜ਼ਲ ਲਿਖੀ:

*ਜ਼ਿੰਦਾਨਾਂ ਦੇ ਦਰ ਨਹੀਂ ਖੁਲ੍ਹਦੇ ਹੰਝੂਆਂ ਹਾਵਾਂ ਨਾਲ*
*ਸੱਜਣਾਂ ਇਹ ਤਾਂ ਖੁਲ੍ਹਣਗੇ ਲੋਹੇ ਦੀਆਂ ਬਾਹਵਾਂ ਨਾਲ*

ਜਾਲਿਬ ਸਾਹਬ ਨੂੰ ਤਾਂ ਇਕ ਵਾਰੀ ਜੂਆ ਖੇਡਣ ਦੇ ਦੋਸ਼ ਵਿਚ ਵੀ ਗ੍ਰਿਫਤਾਰ ਕਰ ਲਿਤਾ ਗਿਆ ਸੀ।

ਆਪਣੇ ਦੇਸ਼ ਤੇ ਗਵਾਂਢੀ ਦੇਸ਼ 'ਚ ਧਰਮ ਦਾ ਬਹਾਨਾ ਬਣਾ ਕੇ ਜਿਵੇਂ ਲੋਕਾਈ ਨੂੰ ਲੁੱਟਿਆ ਜਾਂਦਾ ਏ, ਉਹਨੂੰ ਵੇਖਦੇ ਹੋਏ ਜਾਲਿਬ ਸਾਹਬ ਨੇ ਕਿਹਾ ਸੀ:

*ਏਧਰ ਘੋੜਾ ਓਧਰ ਗਾਂ*
*ਦੱਸ ਬੰਦਿਆ ਮੈਂ ਕਿੱਧਰ ਜਾਂ*
*ਏਧਰ ਮੁੱਲਾਂ ਦੀ ਛੌਣੀ ਏ*
*ਓਧਰ ਪੰਡਤ ਦੀ ਤੌਣੀ ਏ*



ਪਾਕਿਸਤਾਨ ਵਿਚ ਸਰਦ ਜੰਗ ਦੌਰਾਨ ਜਿਵੇਂ ਰੂਸ ਵਿਰੁੱਧ ਪ੍ਰਾਪੇਗੰਡਾ ਕੀਤਾ ਯਾ ਕਰਵਾਇਆ ਗਿਆ, ਉਹਨੇ ਸਾਡੇ ਦੇਸ ਦੇ ਨਾਲ ਖੱਬੇ ਪੱਖ ਦੀ ਸੋਚ ਨੂੰ ਵੀ ਬੜਾ ਨੁਕਸਾਨ ਦਿੱਤਾ ਸੀ। ਇਥੋਂ ਤੀਕਰ ਕਿ ਉਹਨਾਂ ਦਿਨਾਂ ਵਿਚ ਰੂਸ ਦਾ ਨਾਂ ਲੈਣਾ ਵੀ ਬਹੁਤ ਵੱਡਾ ਗੁਨਾਹ ਬਣ ਗਿਆ ਸੀ। ਜਿੱਥੇ ਵੀ ਕੋਈ ਖ਼ਰਾਬ ਕੰਮ ਹੋਂਦਾ, ਉਹਨੂੰ ਰੂਸ ਦੇ ਮੱਥੇ ਮੜ੍ਹ ਦਿੱਤਾ ਜਾਂਦਾ ਸੀ। ਜਾਲਿਬ ਸਾਹਬ ਉਦੋਂ ਵੀ ਚੁੱਪ ਨਾ ਰਹਿ ਸਕੇ ਤੇ ਉਹਨਾਂ ਨੇ ਕਿਹਾ:

*ਹੁਣ ਵੀ ਬਾਗ ਚੁਫੇਰਿਉਂ ਲੂਸਦਾ ਏ*
*ਕਾਲਾ ਸੱਪ ਸਾਡਾ ਲਹੂ ਚੂਸਦਾ ਏ*
*ਆਪ ਸਾੜ ਕੇ ਆਪਣੇ ਆਹਲਣੇ ਨੂੰ*
*ਅਸਾਂ ਆਖਣਾ ਦੋਸ਼ ਇਹ ਰੂਸ ਦਾ ਏ*

ਜਦੋਂ ਯਾਹੀਆ ਖ਼ਾਨ ਦੀ ਹਕੂਮਤ ਆਈ ਤਾਂ ਹਾਲਾਤ ਬਹੁਤ ਖਰਾਬ ਸਨ। ਜਾਲਿਬ ਸਾਹਬ ਨੇ ਹੋਰ ਵਧਦੀ ਖਰਾਬੀ ਨੂੰ ਤਾੜ ਕੇ ਲਿਖਿਆ ਸੀ:

*ਡਾਕੂਆਂ ਦਾ ਜੇ ਸਾਥ ਨਾ ਦਿੰਦਾ ਪਿੰਡ ਦਾ ਪਹਿਰੇਦਾਰ*
*ਅੱਜ ਪੈਰੀਂ ਜ਼ੰਜੀਰ ਨਾ ਹੋਂਦੀ ਜਿਤਨੇ ਬੰਦੀ ਹਾਰ*
*ਪੱਗਾਂ ਆਪਣੇ ਗਲ ਵਿਚ ਪਾ ਲਉ, ਤੁਰੋ ਪੇਟ ਦੇ ਭਾਰ*
*ਚੜ੍ਹ ਜਾਏ ਤਾਂ ਮੁਸ਼ਕਲ ਲਹਿੰਦੀ, ਬੂਟਾਂ ਦੀ ਸਰਕਾਰ*

ਹਬੀਬ ਜਾਲਿਬ ਆਪਣੀ ਮਾਂ ਬੋਲੀ ਨਾਲ ਜਿੰਨਾ ਪਿਆਰ ਕਰਦੇ ਸਨ, ਉਸ ਦਾ ਅੰਦਾਜ਼ਾ ਇਹਨਾਂ ਸ਼ਿਅਰਾਂ ਨੂੰ ਪੜ੍ਹ ਕੇ ਲਾਇਆ ਜਾ ਸਕਦਾ ਏ:

*ਪੁੱਤਰਾਂ ਤੇਰੀ ਚਾਦਰ ਲਾਹੀ. ਹੋਰ ਕਿਸੇ ਦਾ ਦੋਸ਼ ਨਾ ਮਾਈ*
*ਇਹ ਲੋਕੀਂ ਯੂਸਫ ਦੇ ਭਾਈ, ਪੁੱਤਰਾਂ ਤੇਰੀ ਚਾਦਰ ਲਾਹੀ*

ਜਾਲਿਬ ਸਾਹਬ ਅਖੀਰਲੇ ਦਮ ਤੀਕਰ ਪੰਜਾਬੀ ਨਾਲ ਜੁੜੇ ਰਹੇ, ਪਰ ਪੰਜਾਬੀਆਂ ਨੇ ਉਹਨਾਂ ਨੂੰ ਉਹ ਸਤਿਕਾਰ ਨਹੀਂ ਦਿੱਤਾ ਜਿਸ ਦੇ ਉਹ ਹੱਕਦਾਰ ਸਨ। ਉਹਨਾਂ ਦੇ ਭਰਾ ਸਈਅਦ ਪਰਵੇਜ਼ ਨੇ "ਰਾਤ ਕੁਲਹਿਣੀ" ਦੇ ਨਾਂ ਤੋਂ ਉਹਨਾਂ ਦਾ ਪੰਜਾਬੀ ਕਲਾਮ ਜ਼ਰੂਰ 'ਕੱਠਾ ਕਰ ਕੇ ਛਾਪਿਆ ਪਰ ਇਸ ਬਾਰੇ ਵੀ ਬਹੁਤ ਘੱਟ ਲੋਕੀਂ ਜਾਣਦੇ ਹਨ। ਇਸ ਪੁਸਤਕ ਵਿਚ ਪੰਜਾਬੀ ਦੇ ਇਕ ਹੋਰ ਵੱਡੇ ਨਾਂ ਸ਼ਫ਼ੀ ਅਕੀਲ ਦਾ ਲੇਖ ਵੀ ਸ਼ਾਮਲ ਕੀਤਾ ਗਿਆ। ਇਕ ਵਾਰ ਜਦੋਂ ਜਾਲਿਬ ਸਾਹਬ ਦਿੱਲੀ ਗਏ, ਭਾਪਾ ਪ੍ਰੀਤਮ ਸਿੰਘ ਦੇ "ਆਰਸੀ" ਨੇ ਜੂਨ 1989 ਦੇ ਅੰਕ ਵਿਚ ਇੰਟਰਵਿਊ ਲਿਆ ਸੀ। ਜਾਲਿਬ ਸਾਹਬ ਦਾ ਕਹਿਣਾ ਸੀ ਕਿ, "ਕਵੀ ਉਹੋ ਹੀ ਕਾਮਯਾਬ ਹੋਂਦਾ ਏ ਜਿਹੜਾ ਲੋਕਾਈ ਦੀ ਗੱਲ ਤੇ ਲੋਕਾਂ ਦੇ ਦੁੱਖ ਦਰਦ ਦੀ ਗੱਲ ਕਰਦਾ ਏ।" ਫਰਵਰੀ 1990 ਵਿਚ ਵੀ "ਆਰਸੀ" ਨੇ ਉਹਨਾਂ ਬਾਰੇ ਲੇਖ ਛਾਪਿਆ ਸੀ, ਤੇ ਕੁਝ ਪੱਤਰਕਾਰਾਂ ਨੇ ਵੀ ਉਹਨਾਂ ਨਾਲ ਗੱਲ ਬਾਤ ਕੀਤੀ ਸੀ, ਪਰ ਪਾਕਿਸਤਾਨ ਵਿਚ ਉਹਨਾਂ ਦੀ ਪੰਜਾਬੀ ਸ਼ਾਇਰੀ ਬਾਰੇ ਬਹੁਤ ਘੱਟ, ਸਗੋਂ ਨਾ ਲਿਖਣ ਜਿਹਾ ਲਿਖਿਆ ਗਿਆ। ਪੰਜਾਬੀ ਦੇ ਮੰਨੇ ਪ੍ਰਮੰਨੇ ਸੂਝਵਾਨ ਤੇ ਲੇਖਕ ਹਰਭਜਨ ਸਿੰਘ ਹੁੰਦਲ ਹੋਰਾਂ ਨੇ ਵੀ ਜਦੋਂ "ਰਾਤ ਕੁਲਹਿਣੀ" ਛਪੀ ਤਾਂ ਜਾਲਿਬ ਸਾਹਬ ਬਾਰੇ ਲੇਖ ਲਿਖਿਆ। ਇਸ ਪੁਸਤਕ ਵਿਚ ਗੁਰਭਜਨ ਗਿੱਲ ਦਾ ਵੀ ਲੇਖ ਸ਼ਾਮਿਲ ਹੈ।

ਕਰਾਚੀ ਵਿਚ ਹਰ ਸਾਲ ਅਪਰੈਲ ਦੇ ਮਹੀਨੇ ਉਹਨਾਂ ਦੀ ਯਾਦ ਵਿਚ "ਹਬੀਬ ਜਾਲਬ ਅਮਨ ਐਵਾਰਡ" ਦੇ ਨਾਂ ਦਾ ਪ੍ਰੋਗਰਾਮ ਕੀਤਾ ਜਾਂਦਾ ਏ ਤੇ ਉਹਨਾਂ ਲੋਕਾਂ ਨੂੰ "ਹਬੀਬ ਜਾਲਿਬ ਅਮਨ ਐਵਾਰਡ ਦਿੱਤਾ ਜਾਂਦਾ ਏ ਜਿਨ੍ਹਾਂ ਪਾਕਿਸਤਾਨੀ ਲੋਕਤੰਤਰ ਵਾਸਤੇ ਆਪਣੀ ਜ਼ਿੰਦਗੀ ਵਿਚ ਕੁਰਬਾਨੀਆਂ ਦਿੱਤੀਆਂ। ਹੁਣ ਤੀਕਰ ਇਹ ਐਵਾਰਡ ਸੋਭੋ ਗਿਆਨ ਚੰਦਾਨੀ, ਇਹਤਜਾਜ਼ ਏਹਸਨ, ਅਬਦੁਲ ਸੱਤਾਰ ਅਹਿਦੀ ਤੇ ਹੋਰ ਕਈ ਵੱਡੇ ਸਮਾਜਕ ਨਾਵਾਂ ਨੂੰ ਦਿੱਤਾ ਜਾ ਚੁੱਕਾ ਏ।
000

**[ LS 6, Block 14, Tulip Street,Gulistan E Johar, Karachi, Pakistan]**

# ਇਕ ਘਰ ਆਜ਼ਾਦ ਹਿੰਦੀਆਂ ਦਾ

## (ਕਹਾਣੀ ਸੰਗ੍ਰਹਿ) ਬਲਵਿੰਦਰ ਸਿੰਘ ਗਰੇਵਾਲ

ਬਲਵਿੰਦਰ ਸਿੰਘ ਗਰੇਵਾਲ ਮੁੱਢੋਂ ਹੀ ਇਕ ਸਮਰੱਥ ਕਹਾਣੀਕਾਰ ਹੈ, ਜਿਸਦੀ ਕਹਾਣੀ ਕਹਿਣ ਦੀ ਯੋਗਤਾ ਨੂੰ ਪਛਾਣਦਿਆਂ ਹੋਇਆਂ ਰਾਸ਼ਟਰੀ ਸਾਹਿਤ ਅਕਾਦਮੀ ਨੇ ਉਸਦਾ ਪਹਿਲਾ ਕਹਾਣੀ ਸੰਗ੍ਰਹਿ 'ਯੁੱਧ ਖੇਤਰ' ਇਕ ਦਹਾਕਾ ਪਹਿਲਾਂ ਆਪਣੀ ਮੁਹਰਛਾਪ ਅਧੀਨ ਪ੍ਰਕਾਸ਼ਤ ਕੀਤਾ ਸੀ। ਸਾਹਿਤ ਅਕਾਦਮੀ, ਚੰਗੀ ਘੋਖ ਪੜਤਾਲ ਤੋਂ ਬਾਅਦ, ਭਾਰਤ ਦੀ ਕਿਸੇ ਵੀ ਭਾਸ਼ਾ ਦੇ ਵਡੇਰੀਆਂ ਸੰਭਾਵਨਾਵਾਂ ਵਾਲੇ ਪ੍ਰਤਿਭਾਵਾਨ ਨਵੇਂ ਸਿਰਜਕ ਦੀ ਪਲੇਠੀ ਦੀ ਪੁਸਤਕ ਖੁਦ ਛਾਪਣ ਦਾ ਨਿਰਣਾ ਲੈਂਦੀ ਹੈ ਅਤੇ ਪੰਜਾਬੀ ਵਿਚ ਪਹਿਲੀ ਵਾਰ ਇਹ ਮਾਣ ਬਲਵਿੰਦਰ ਸਿੰਘ ਗਰੇਵਾਲ ਨੂੰ ਹਾਸਲ ਹੋਇਆ ਸੀ। ਇਸ ਤੋਂ ਪਹਿਲਾਂ ਖਾਸ ਤੌਰ 'ਤੇ 'ਸਿਰਜਣਾ' ਵਿਚ ਅਤੇ ਇਕ ਅੱਧ ਹੋਰ ਥਾਂ ਪ੍ਰਕਾਸ਼ਤ ਹੋਣ 'ਤੇ ਉਸਦੀਆਂ ਕਹਾਣੀਆਂ ਪੰਜਾਬੀ ਸਾਹਿਤ-ਜਗਤ ਦਾ ਉਚੇਚਾ ਧਿਆਨ ਖਿੱਚ ਚੁੱਕੀਆਂ ਸਨ। ਅਤੇ ਇਹਨਾਂ ਕਹਾਣੀਆਂ ਵਿਚ ਹੀ 'ਸੂਰਜ ਦੀ ਕੋਈ ਪਿੱਠ ਨਹੀਂ ਹੁੰਦੀ' ਵਰਗੀ ਸ਼ਾਹਕਾਰ ਕਹਾਣੀ ਵੀ ਸ਼ਾਮਲ ਸੀ। ਬਲਵਿੰਦਰ ਗਰੇਵਾਲ ਦੀ ਪੁਸਤਕ 'ਯੁੱਧ ਖੇਤਰ' ਦੇ ਪ੍ਰਕਾਸ਼ਤ ਹੋਣ ਤੋਂ ਪਿੱਛੋਂ ਅਕਾਦਮੀ ਵੱਲੋਂ ਨੌਜਵਾਨ ਲੇਖਕਾਂ ਲਈ ਸ਼ੁਰੂ ਕੀਤਾ ਯੁਵਾ ਪੁਰਸਕਾਰ ਤਾਂ ਕੁਝ ਨਵੇਂ ਸਮਰੱਥਾਵਾਨ ਲੇਖਕਾਂ ਦੀ ਝੋਲੀ ਵਿਚ ਪਿਆ ਹੈ, ਪਰ ਕਿਸੇ ਪੰਜਾਬੀ ਲੇਖਕ ਦੀ ਮੌਲਿਕ ਸਿਰਜਣਾਤਮਕ ਪੁਸਤਕ ਨੂੰ ਖੁਦ ਸਾਹਿਤ ਅਕਾਦਮੀ ਵੱਲੋਂ ਪ੍ਰਕਾਸ਼ਤ ਕੀਤੇ ਜਾਣ ਦਾ ਮਾਣ ਸ਼ਾਇਦ ਬਲਵਿੰਦਰ ਗਰੇਵਾਲ ਤੋਂ ਬਿਨਾਂ ਹੋਰ ਕਿਸੇ ਨੂੰ ਨਸੀਬ ਨਹੀਂ ਹੋਇਆ।

'ਯੁੱਧ ਖੇਤਰ' ਦੇ ਪ੍ਰਕਾਸ਼ਤ ਹੋਣ ਮਗਰੋਂ ਇਕ ਲੰਮਾ ਸਮਾਂ ਬੀਤ ਜਾਣ 'ਤੇ ਬਲਵਿੰਦਰ ਗਰੇਵਾਲ ਦੀ ਕੋਈ ਪੁਸਤਕ ਸਾਹਮਣੇ ਨਹੀਂ ਆਈ, ਜਿਸ ਤੋਂ ਆਮ ਜਿਹੀ ਇਸ ਭਾਂਤ ਦੀ ਚਿੰਤਾਮਈ ਟਿੱਪਣੀ ਉਸ ਉੱਤੇ ਲਾਗੂ ਹੋਣ ਦਾ ਖਦਸ਼ਾ ਹੋ ਸਕਦਾ ਸੀ ਕਿ ਵੱਡਾ ਮਾਣ ਪ੍ਰਾਪਤ ਹੋਣ 'ਤੇ ਬਹੁਤ ਹਾਲਤਾਂ ਵਿਚ ਲੇਖਕ ਦੇ ਸੋਤਰ ਸੁੱਕ ਜਾਂਦੇ ਹਨ। ਪਰ ਬਲਵਿੰਦਰ ਉਪਰ ਇਹ ਗੱਲ ਢੁਕਾਈ ਨਹੀਂ ਜਾ ਸਕਦੀ ਕਿਉਂਕਿ ਪਲੇਠੀ ਦੀ ਪੁਸਤਕ ਦੇ ਛਪਣ ਤੋਂ ਪਹਿਲਾਂ ਅਤੇ ਮਗਰੋਂ ਉਸਦੀ ਸਿਰਜਣਾਤਮਕ ਗਤੀ ਵਿਚ ਕੋਈ ਉਘੜਵੀਂ ਤਬਦੀਲੀ ਦ੍ਰਿਸ਼ਟੀਗੋਚਰ ਨਹੀਂ ਹੋਈ। ਜਿਸ ਤਰ੍ਹਾਂ ਦੀ ਧੀਮੀ ਤੋਰ ਉਸਦੀ ਪਹਿਲਾਂ ਸੀ, ਉਸੇ ਗਤੀ ਨਾਲ ਹੀ ਆਪਣੀ ਸਿਰਜਣਾ ਦੇ ਰਾਹ 'ਤੇ ਉਹ ਪਹਿਲੀ ਪੁਸਤਕ ਦੇ ਛਪਣ ਤੋਂ ਮਗਰੋਂ ਤੁਰਦਾ ਆਇਆ ਹੈ। ਉਹ ਨਾ ਪਹਿਲਾਂ ਤੇਜ਼ ਦੌੜਦਾ ਸੀ ਅਤੇ ਨਾ ਹੀ ਹੁਣ ਛੇਤੀ ਮੰਜ਼ਲਾਂ ਮਾਰਨ ਲਈ ਕਾਹਲਾ ਦਿਸਦਾ ਹੈ। ਵਾਸਤਵ ਵਿਚ ਇਹ ਧੀਮੀ ਗਤੀ ਤੇ ਸਹਿਜਤਾ ਹੀ ਉਸਦੇ ਇਕ ਨਿਵੇਕਲੇ ਤੇ ਸਮਰੱਥਾਵਾਨ ਕਹਾਣੀ ਲੇਖਕ ਹੋਣ ਦਾ ਆਧਾਰ ਬਣਦੀ ਹੈ। ਥੋੜ੍ਹਾ ਲਿਖਣਾ ਪਰ ਪਾਤਰਾਂ ਸਥਿਤੀਆਂ ਤੇ ਸਮੱਸਿਆਵਾਂ ਦੇ ਰੂਪ ਵਿਚ ਆਪਣੀ ਵਸਤੂ-ਸਮੱਗਰੀ ਨੂੰ ਬਹੁਤ ਸਹਿਜ ਨਾਲ ਕਹਾਣੀ ਵਿਚ ਗੁੰਦਣਾ ਬਲਵਵਿੰਦਰ ਦੀ ਸਿਰਜਣਾਤਮਕਤਾ ਦਾ ਸੁਭਾਅ ਜਾਂ ਖਾਸ ਲੱਛਣ ਹੈ। ਪੰਜਾਬੀ ਕਹਾਣੀ ਸਿਰਜਣਾ ਦੇ ਖੇਤਰ ਵਿਚ ਨਵੇਂ ਪੁਰਾਣੇ ਬਹੁਤ ਥੋੜ੍ਹੇ ਲੇਖਕ ਹਨ ਜਿਨ੍ਹਾਂ ਨੇ ਕਹਾਣੀ ਦੀ ਸਿਰਜਣਾ ਸਮੇਂ ਨੀਝ, ਅਨੁਭਵ, ਭਾਸ਼ਾਈ ਕੁਸ਼ਲਤਾ ਅਤੇ ਕਹਾਣੀ ਕਹਿਣ ਦੀ ਜੁਗਤ ਦੇ ਪੱਖ ਤੋਂ ਆਪਣੀ ਲਿਖਤ ਨੂੰ ਸਹਿਜ ਨਾਲ ਏਨਾ ਮਾਂਜਿਆ ਸੰਵਾਰਿਆ ਹੋਵੇ। ਨਤੀਜੇ ਵਜੋਂ ਬਲਵਿੰਦਰ ਗਰੇਵਾਲ ਦੀਆਂ ਕਹਾਣੀਆਂ ਆਧੁਨਿਕ ਨਿੱਕੀ ਕਹਾਣੀ ਦੇ ਹਲਕੀ ਫੁਲਕੀ ਵਿਧਾ ਹੋਣ ਦੇ ਰਵਾਇਤੀ ਸੰਕਲਪ ਨੂੰ ਤੋੜਦੀਆਂ ਹੋਈਆਂ ਆਪਣਾ ਇਕ ਨਵਾਂ ਮਾਡਲ ਸਿਰਜਦੀਆਂ ਹਨ।



ਕੋਈ ਹੈਰਾਨੀ ਨਹੀਂ ਕਿ ਬਲਵਿੰਦਰ ਗਰੇਵਾਲ ਦੀ ਵਿਚਾਰ ਅਧੀਨ ਨਵੀਂ ਪੁਸਤਕ (ਪੰਨੇ 158, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ) ਨਿੱਕੀ ਕਹਾਣੀ ਦੀ ਆਮ ਸਮਝ ਦੇ ਉਲਟ ਆਕਾਰ ਵਿਚ ਕਿਤੇ ਜ਼ਿਆਦਾ ਲੰਮੀਆਂ ਸਿਰਫ ਪੰਜ ਕਹਾਣੀਆਂ ਉੱਤੇ ਸੰਮਿਲਤ ਹੈ, ਜਿਹਨਾਂ ਦੇ ਨਾਂ ਹਨ. 'ਇਕ ਘਰ ਆਜ਼ਾਦ ਹਿੰਦੀਆਂ ਦਾ', 'ਸੱਚ ਕੀ ਬੇਲਾ', 'ਆਧਾਰ', 'ਨੋ ਹੈਂਡਜ਼ ਡਾਊਨ ਡੈਡੀ' ਅਤੇ 'ਜਾਂ ਸ਼ਾਇਦ ਇਸ ਵਾਰ'। ਪਿਛਲੇ ਕੁਝ ਵਰ੍ਹਿਆਂ ਦੇ ਪੰਜਾਬੀ ਜਨ-ਜੀਵਨ ਵਿਚ ਆਏ ਉਤਰਾਵਾਂ-ਚੜ੍ਹਾਵਾਂ ਅਤੇ ਲੋਕਾਂ ਦੇ ਜੀਵਨ ਨਾਲ ਸਿੱਧੇ ਤੌਰ 'ਤੇ ਜੁੜੇ ਸਮਕਾਲ ਦੇ ਮੁੱਦਿਆਂ, ਸਮਾਜਕ ਆਰਥਿਕ ਰਾਜਨੀਤਕ ਤਬਦੀਲੀ ਦੀ ਪ੍ਰਕਿਰਿਆ ਅਤੇ ਉਸਦੇ ਬਹੁਭਾਂਤੀ ਪ੍ਰਭਾਵਾਂ ਨੂੰ ਕਿਸੇ ਨਾ ਕਿਸੇ ਰੂਪ ਵਿਚ ਆਪਣੇ ਕਲਾਵੇ ਵਿਚ ਲੈਂਦੀਆਂ ਇਸ ਸੰਗ੍ਰਹਿ ਦੀਆਂ ਪੰਜੇ ਹੀ ਕਹਾਣੀਆਂ ਆਪਣੇ ਆਪ ਵਿਚ ਕਲਾਤਮਕ ਦਸਤਵੇਜ਼ਾਂ ਹਨ। ਮਸਲਨ ਇਹਨਾਂ ਵਿਚੋਂ ਪੰਜਾਬ ਅਤੇ ਲਾਗਲੇ ਪ੍ਰਾਂਤ ਹਰਿਆਣਾ ਵਿਚ ਉਭਰੇ ਡੇਰਾਵਾਦ ਅਤੇ ਉਸ ਦੇ ਨਤੀਜੇ ਵਜੋਂ ਉਭਰੇ ਜਾਤਪਾਤੀ ਸਮਾਜੀ ਤੇ ਰਾਜਨੀਤਕ ਤਣਾਅ ਦੀ ਧੁਨੀ ਪਛਾਣੀ ਜਾ ਸਕਦੀ ਹੈ। ਦੇਸ਼ ਦੇ ਆਜ਼ਾਦ ਹੋਣ ਦੇ ਸੱਤ ਦਹਾਕੇ ਪਿੱਛੋਂ ਵੀ ਪਿੰਡਾਂ ਥਾਵਾਂ ਵਿਚ ਆਰਥਿਕ ਵਖੇਵੇਂ ਅਤੇ ਭੂਪਵਾਦੀ ਪ੍ਰਥਾ ਵਾਲੇ ਜਾਤਪਾਤੀ ਵਿਤਕਿਰਿਆਂ ਦੇ ਬਣੇ ਰਹਿਣ ਅਤੇ ਉਹਨਾਂ ਕਾਰਨ ਸਮਾਜ ਵਿਚ ਜ਼ਿਆਦਾਤਰ ਅੰਦਰੋ ਅੰਦਰ ਧੁਖਦੇ ਅਤੇ ਗਾਹੇ-ਬ-ਗਾਹੇ ਬਾਹਰ ਨਜ਼ਰ ਆਉਂਦੇ ਤਣਾਅ ਦਾ ਪਤਾ ਲਗਦਾ ਹੈ। ਦੇਸ਼ ਦੀ ਆਜ਼ਾਦੀ ਦੀ ਖਾਤਰ ਲੜਦੇ ਸੂਰਮਿਆਂ ਅਤੇ ਆਜ਼ਾਦੀ ਉਪਰੰਤ ਖੁਦ ਉਹਨਾਂ ਵਿਚ ਆ ਗਏ ਵਿਗਾੜ ਦੇ ਨਾਲ ਨਾਲ ਉਹਨਾਂ ਦੀਆਂ ਅਗਲੀਆਂ ਪੀੜ੍ਹੀਆਂ ਦੇ ਆਦਰਸ਼ਵਾਦ ਦੇ ਰਾਹ ਤੋਂ ਭਟਕਣ ਦਾ ਨਕਸ਼ਾ ਉਭਰਦਾ ਹੈ। ਨੌਜਵਾਨ ਪੀੜ੍ਹੀ ਵਿਚ ਨਸ਼ਿਆਂ ਦੀ ਮਾਰ ਅਤੇ ਇਸ ਵਬਾ ਦੇ ਫੈਲਣ ਦੇ ਬਹੁਪੱਖੀ ਕਾਰਨਾਂ ਦੀ ਟੋਹ ਲਗਦੀ ਹੈ। ਅਤਿਵਾਦ ਦੀ ਮਾਰ ਹੇਠ ਪੰਜਾਬ ਸੰਤਾਪ ਦੀਆਂ ਕਨਸੋਆਂ ਮਿਲਦੀਆਂ ਹਨ। ਅਤੇ ਸਭ ਤੋਂ ਵੱਧ ਇਹ ਪਤਾ ਲਗਦਾ ਹੈ ਕਿ ਪੂੰਜੀਵਾਦੀ ਕਦਰਾਂ-ਕੀਮਤਾਂ ਦੀ ਚੜ੍ਹਤ ਕਿਵੇਂ ਜੀਵਨ ਦੇ ਹਰ ਸ਼ੁਅਬੇ ਵਿਚ ਪੂਰੀ ਤਰ੍ਹਾਂ ਧਸਦੀ ਜਾ ਰਹੀ ਹੈ।

ਪੁਸਤਕ ਦੇ ਸਿਰਲੇਖ ਵਾਲੀ ਕਹਾਣੀ 'ਇਕ ਘਰ ਆਜ਼ਾਦ ਹਿੰਦੀਆਂ ਦਾ' ਨਿਸਚੇ ਹੀ ਇਸ ਸੰਗ੍ਰਹਿ ਦੀ ਸ੍ਰੇਸ਼ਟ ਕਹਾਣੀ ਹੈ ਜਿਸ ਵਿਚ ਆਜ਼ਾਦ ਹਿੰਦ ਫੌਜ ਵਿਚ ਰਹਿ ਚੁੱਕਿਆ ਬਜ਼ੁਰਗ ਬਖਤਾਵਰ ਸਿੰਘ ਪਿੰਡ ਦੇ ਚੌਧਰੀ ਬਣੇ ਆਪਣੇ ਹੀ ਪੁੱਤ ਪੋਤਰੇ ਦੀਆਂ ਕਰਤੂਤਾਂ ਤੋਂ ਸਤਿਆ ਬੇਵਸੀ ਦੇ ਅਹਿਸਾਸ ਨਾਲ ਖੁਦ ਆਪਣਾ ਮੂੰਹ ਕਾਲਾ ਕਰਨ ਉਪਰੰਤ ਆਪਣੀ ਛਾਤੀ ਵਿਚ ਪਸਤੌਲ ਦੀ ਗੋਲੀ ਦਾਗਦਾ ਹੈ। ਲਹੂ ਦੇ ਰਿਸ਼ਤਿਆਂ ਅਤੇ ਮਨੁੱਖਵਾਦੀ ਆਦਰਸ਼ਾਂ ਦੇ ਭੇੜ ਨੂੰ ਸੰਵੇਦਨਸ਼ੀਲਤਾ ਨਾਲ ਸਾਹਮਣੇ ਲਿਆਉਂਦੀ ਇਹ ਕਹਾਣੀ ਵਿਭਿੰਨ ਸਮੂਹਾਂ ਵਿਚ ਵੰਡੇ ਪਿੰਡ ਨੂੰ ਇਕ ਅਜਿਹੀ ਇਕਾਈ ਵਜੋਂ ਉਭਾਰਦੀ ਹੈ ਜਿਸਦਾ ਵਿਖਰਣਾ ਭਵਿੱਖ ਵਿਚ ਸ਼ਾਇਦ ਟਾਲਿਆ ਨਾ ਜਾ ਸਕੇ।

ਏਸੇ ਹੀ ਕਹਾਣੀ ਦਾ ਜਿਵੇਂ ਦੂਸਰਾ ਪਾਸਾਰ ਹੈ ਸੰਗ੍ਰਹਿ ਦੀ ਇਕ ਹੋਰ ਓਨੀ ਹੀ ਸੰਵੇਦਨਸ਼ੀਲ ਤੇ ਮਹੱਤਵਪੂਰਨ ਕਹਾਣੀ 'ਸੱਚ ਕੀ ਬੇਲਾ'। ਸਰਸਾ ਵਾਲੇ ਰਾਮ ਰਹੀਮ ਸਿੰਘ ਸਾਧ ਦੇ 'ਸੱਚੇ ਸੌਦੇ' ਦੇ ਡੇਰੇ ਨਾਲ 'ਸਿੱਖਾਂ' ਦੇ ਕਥਿਤ ਵਿਵਾਦ ਦੇ ਪਿਛੋਕੜ ਵਿਚ ਉਸਰੀ ਗ਼ੈਰ-ਜੱਟ ਝਿਉਰ ਭਾਈਚਾਰੇ ਦੇ ਦੋ ਸਕੇ ਭਰਾਵਾਂ, ਕਰਤੇ ਅਤੇ ਪ੍ਰੀਤਮ, ਦੇ ਰਿਸ਼ਤੇ ਵਿਚਲੀ ਸਾਂਝ ਤੇ ਦੂਰੀ ਦੇ ਦੁਖਾਂਤਕ ਵੇਰਵੇ ਦੇ ਨਾਲ ਇਹ ਕਹਾਣੀ ਪਿੰਡ ਦੇ ਚੌਧਰੀ ਬਣ ਬੈਠੇ ਆਮ ਰੂਪ ਵਿਚ ਹਉਂਵਾਦੀ ਜੱਟਾਂ ਦੇ ਧੌਂਸ ਵਾਲੇ 'ਧਰਮੀ' ਵਿਹਾਰ ਦੀ ਹਕੀਕਤ ਉਭਾਰਦੀ ਹੈ। ਪਿੰਡ ਅਤੇ ਧਰਮ ਦੇ ਇਹ ਚੌਧਰੀ ਸਦਾ ਸਿੱਖੀ ਮਰਯਾਦਾ ਵਿਚ ਜੀਵਨ ਬਤੀਤ ਕਰਦੇ ਰਹੇ ਕਹਾਣੀ ਦੇ ਮੁਖ ਪਾਤਰ ਕਰਤੇ ਨੂੰ 'ਪੰਚਾਇਤ' ਵਿਚ ਸੱਦਕੇ ਸਜ਼ਾ ਸੁਣਾਉਣਾ ਲੋੜਦੇ ਹਨ ਕਿ ਉਸ ਨੇ ਡੇਰੇ ਨਾਲ ਜੁੜੇ ਆਪਣੇ ਸਕੇ ਭਰਾ ਦੇ ਮਰਨ ਉਪਰੰਤ ਉਸ ਨਮਿਤ ਅਰਦਾਸ ਕਿਉਂ ਕੀਤੀ। ਅਤੇ ਕਰਤਾ ਅਚੇਤ ਹੀ

'ਧਰਮੀਆਂ' ਨੂੰ ਵੱਡਾ ਝਟਕਾ ਦੇ ਕੇ ਉਹਨਾਂ ਅੱਗੇ ਝੁਕਣ ਦੀ ਥਾਂ ਛੇਵੇਂ ਪਾਤਸ਼ਾਹ ਦੇ ਅਕਾਲ ਤਖਤ ਅੱਗੇ ਭੁੱਲਾਂ ਬਖਸ਼ਾਉਣ ਦੀ ਗੱਲ ਕਰਦਾ ਆਪਣੇ ਇਕ ਹੋਰ ਸਾਥੀ ਨੂੰ ਨਾਲ ਲੈ ਕੇ ਸ਼ਬਦ ਗਾਉਂਦਾ ਪਿੰਡ ਦੀਆਂ ਗਲ਼ੀਆਂ ਵਿਚ ਨਿਕਲ ਜਾਂਦਾ ਹੈ।

ਆਪਣੇ ਮੁਖ ਕਥਾਨਕ ਦੇ ਅੰਤਰਗਤ ਇਹ ਦੋਵੇਂ ਕਹਾਣੀਆਂ ਪਿੰਡ ਦੀ ਪੱਧਰ ਉੱਤੇ ਦੇਸ਼ ਅਤੇ ਪ੍ਰਾਂਤ ਦੀ ਨਿੱਘਰੀ ਹੋਈ ਸਮਾਜਕ, ਰਾਜਨੀਤਕ ਦਸ਼ਾ ਦਾ ਪਰਿਚਯ ਦਿੰਦੀਆਂ ਹਨ ਜਿਸ ਵਿਚ, ਭਾਵੇਂ ਨਾਬਰਾਬਰੀ ਵਾਲੀਆਂ ਹੀ ਸਹੀ, ਰਵਾਇਤੀ ਸਾਂਝ ਦੀਆਂ ਭੂਪਵਾਦੀ ਕਦਰਾਂ-ਕੀਮਤਾਂ ਵੀ ਗੁੰਮ ਹਨ ਅਤੇ ਉਹਲੇ ਵਿਚ ਰੱਖੀ ਗਈ ਮੁਨਾਫੇ ਵਾਲੀ ਪੂੰਜੀਵਾਦੀ ਬਿਰਤੀ ਦੇ ਰੂਪ ਵਿਚ 'ਕੂੜ ਫਿਰੇ ਪ੍ਰਧਾਨ ਵੇ ਲਾਲੋ' ਵਾਲਾ ਵਰਤਾਰਾ ਵਿਆਪਕ ਹੈ। ਅਤੇ ਇਸ ਵਰਤਾਰੇ ਨੂੰ ਸਹਿਜ ਕਲਾਤਮਕ ਰੂਪ ਵਿਚ ਲੇਖਕ ਦੀ ਦ੍ਰਿਸ਼ਟੀ ਕਾਟੇ ਹੇਠ ਲਿਆਉਂਦੀ ਹੈ।

ਬਲਵਿੰਦਰ ਆਪਣੀ ਏਸ ਦ੍ਰਿਸ਼ਟੀ ਨੂੰ ਥੋਪਦਾ ਤਾਂ ਕਿਧਰੇ ਵੀ ਨਹੀਂ ਪਰ ਪਹਿਲੀਆਂ ਦੋ ਕਹਾਣੀਆਂ ਵਿਚ ਪਰੋਏ ਅਨੇਕਾਂ ਵੇਰਵਿਆਂ ਦੀ ਤਰ੍ਹਾਂ 'ਆਧਾਰ' ਅਤੇ 'ਜਾਂ ਸ਼ਾਇਦ ਇਸ ਵਾਰ' ਨਾਂ ਦੀਆਂ ਦੂਜੀਆਂ ਦੋ ਕਹਾਣੀਆਂ ਵਿਚੋਂ ਵੀ ਦੀਨ ਦੁਖੀ ਨਾਲ ਖਲੋਣ ਦੀ'ਸੱਚ ਕੀ ਬੇਲਾ' ਦੇ ਅਲਾਪ ਦੀ ਧੁਨੀ ਪਛਾਣੀ ਜਾ ਸਕਦੀ ਹੈ। ਪੰਜਾਬ ਸੰਤਾਪ ਦੇ ਦਿਨਾਂ ਦੀ ਯਾਦ ਦੁਆਉਂਦੀ ਮਗਰਲੀ ਕਹਾਣੀ ਵਿਚੋਂ ਅਖੌਤੀ ਖਾੜਕੂਆਂ ਅਤੇ 'ਕਾਰ ਸੇਵਾ' ਦੇ ਠੇਕੇਦਾਰਾਂ ਦੀ ਝਲਕ ਮਿਲਦੀ ਹੈ, ਜਿਹਨਾਂ ਵਰਗਿਆਂ ਨੇ ਇਕ ਹੁਨਰਮੰਦ ਕਿਰਤੀ ਹਰਵੀਰ ਨੂੰ ਐਵੇਂ ਹੀ ਮਾਰ ਮੁਕਾਇਆ ਸੀ। ਆਪਣੇ ਨਾਲ ਹੋਈ ਅਣਹੋਣੀ ਦੇ ਬਾਵਜੂਦ ਜਿੱਥੇ ਹਰਵੀਰ ਦਾ ਪੁੱਤਰ ਕਰਮਜੀਤ ਤੇ ਕਰਮਜੀਤ ਦਾ ਬਾਬਾ 'ਬੰਦੇ ਬਹਾਦਰ' ਦੀ ਯਾਦਗਾਰ ਦੀ ਰਾਖੀ ਲਈ ਡਟਦੇ ਹਨ, ਉੱਥੇ ਤ੍ਰਾਸਦੀ ਇਹ ਹੈ ਕਿ ਧਰਮ ਜਾਂ ਮਾਨਵਤਾ, ਇਤਿਹਾਸ ਜਾਂ ਪਰੰਪਰਾ ਦੇ ਅਰਥਾਂ ਤੋਂ ਮੂਲੋਂ ਅਣਜਾਣ ਅਖੌਤੀ ਧਰਮੀ ਪਿੰਡ ਦੇ ਜਨ-ਜੀਵਨ ਉੱਤੇ ਭਾਰੂ ਹਨ। 'ਆਧਾਰ' ਸਿਰਲੇਖ ਵਾਲੀ ਕਹਾਣੀ ਦੇਵ ਦੇ ਰੂਪ ਵਿਚ ਪਿੰਡ ਦੇ ਗ਼ਰੀਬ ਕਿਰਤੀ ਦੀ ਤ੍ਰਾਸਦੀ ਦਾ ਚਿੰਨ੍ਹਾਤਮਕ ਰੂਪ ਵਿਚ ਵਰਨਣ ਕਰਦੀ ਹੈ। ਦੇਵ ਵਰਗੇ ਕਿਰਤੀ ਦੇ ਹੱਥ ਏਨੇ ਘਸ ਚੁੱਕੇ ਹਨ ਕਿ ਆਧਾਰ ਕਾਰਡ ਬਣਾਉਣ ਲਈ ਉਹਨਾਂ 'ਚੋਂ 'ਫਿੰਗਰ ਪ੍ਰਿੰਟ' ਵੀ ਨਹੀਂ ਲਏ ਜਾ ਸਕਦੇ।

'ਨੋ ਹੈਂਡਜ਼ ਡਾਊਨ ਡੈਡੀ' ਇਕ ਵੱਖਰੀ ਤਰ੍ਹਾਂ ਦੀ ਕਹਾਣੀ ਹੈ ਜਿਸ ਵਿਚੋਂ ਕਲਾਤਮਕ ਬਿਰਤੀ ਵਾਲੇ ਨਵਪ੍ਰੀਤ ਸਿੰਘ ਦੀ ਸ਼ਖਸੀਅਤ ਦੇ ਵਿਕਾਸ ਦੇ ਰਾਹ ਵਿਚ ਖੜ੍ਹੇ ਕੀਤੇ ਗਏ ਅੜਿੱਕਿਆਂ ਦੇ ਦੁਖਾਂਤਕ ਸਿੱਟਿਆਂ ਦਾ ਵਰਨਣ ਹੈ। ਨੌਜਵਾਨ ਪੀੜ੍ਹੀ ਵਿਚ ਨਸ਼ਿਆਂ ਦੀ ਬੀਮਾਰੀ ਫੈਲਣ ਦੇ ਹੋਰ ਅਨੇਕਾਂ ਪਹਿਲੂ ਹਨ ਜੋ ਗੰਭੀਰ ਵਿਚਾਰ ਦੀ ਮੰਗ ਕਰਦੇ ਹਨ। ਪਰ ਇਸ ਕਹਾਣੀ ਵਿਚ ਸਮੱਸਿਆ ਦੇ ਮਨੋਵਿਗਿਆਨਕ ਪਹਿਲੂ ਉੱਤੇ ਝਾਤ ਪਾਉਣਾ ਲੇਖਕ ਦਾ ਮੁਖ ਉਦੇਸ਼ ਜਾਪਦਾ ਹੈ। ਨ੍ਰਿਤ ਦਾ ਸ਼ੁਕੀਨ ਨਵਪ੍ਰੀਤ ਸਿੰਘ ਵਰਗਾ ਸੂਝਵਾਨ ਨੌਜਵਾਨ ਕਿਵੇਂ ਡਰੱਗੀ ਹੋਣ ਦੀ ਤਰਸਯੋਗ ਹਾਲਤ ਨੂੰ ਪਹੁੰਚਿਆ, ਇਸਦੀ ਟੋਹ ਕਹਾਣੀ ਵਿਚ ਲਾਉਣੀ ਔਖੀ ਨਹੀਂ।

ਬਲਵਿੰਦਰ ਗਰੇਵਾਲ ਦੀਆਂ ਕਹਾਣੀਆਂ ਦੀ ਵਡਿਆਈ ਉਹਨਾਂ ਦੇ ਕਥਾ-ਵਸਤੂ ਕਰਕੇ ਹੀ ਨਹੀਂ। ਅਵੱਸ਼ ਹੀ ਉਸ ਨੇ ਉਹਨਾਂ ਮਸਲਿਆਂ ਨੂੰ ਆਪਣੀਆਂ ਕਹਾਣੀਆਂ ਦੀ ਵਸਤੂ-ਸਮੱਗਰੀ ਬਣਾਇਆ ਹੈ ਜੋ ਸਮਕਾਲ ਦੇ ਜਨ-ਜੀਵਨ ਵਿਚੋਂ ਉਭਰਦੇ ਹਨ ਅਤੇ ਉਹਨਾਂ ਨਾਲ ਡੂੰਘਾ ਸਰੋਕਾਰ ਰੱਖਦੇ ਹਨ। ਇਹਨਾਂ ਮਸਲਿਆਂ ਨੂੰ ਖੂਬਸੂਰਤੀ ਨਾਲ ਪੇਸ਼ ਕਰਨ ਵਿਚ ਉਸਦੀ ਸਿਆਣਪ, ਨੀਝ ਤੇ ਦ੍ਰਿਸ਼ਟੀ ਦਾ ਬਹੁਤ ਹੱਥ ਹੈ। ਪਰ ਕਹਾਣੀਕਾਰ ਵਜੋਂ ਬਲਵਿੰਦਰ ਦੀ ਵਿਲੱਖਣਤਾ ਆਪਣੀ ਕਥਾ-ਵਸਤ ਨੂੰ ਬਹੁਤ ਹੀ ਕੁਸ਼ਲ ਢੰਗ ਨਾਲ ਗੁੰਦਣ ਵਿਚ ਹੈ। 'ਲੰਮੀ ਕਹਾਣੀ' ਲਿਖਣ ਦੀ ਚੇਸ਼ਟਾ ਵਿਚ ਅਕਸਰ ਲੇਖਕ ਆਪਣੀ ਰਚਨਾ ਦੇ ਕਿਧਰੇ ਵਿਚ-ਵਿਚਾਲੇ ਵਿਖਰ ਜਾਂ ਗੁਆਚ ਜਾਂਦੇ ਹਨ, ਜੋ ਦੋਸ਼ ਬਲਵਿੰਦਰ ਦੀ ਕਹਾਣੀ ਵਿਚ ਨਜ਼ਰ ਨਹੀਂਆਉਂਦਾ।



ਵੱਖ ਵੱਖ ਘਟਨਾਵਾਂ ਨੂੰ ਕਹਾਣੀ ਦੇ ਸਮੁੱਚ ਵਿਚ ਗੁੰਦਣ ਅਤੇ ਪਾਤਰਾਂ ਦੇ ਵਿਹਾਰ ਦੀਆਂ ਲੁਕਵੀਆਂ ਪਰਤਾਂ ਦੀ ਟੋਹ ਲਾਉਣ ਤੋਂ ਅਗਾਂਹ ਭਾਸ਼ਾਈ ਮੁਹਾਰਤ ਬਲਵਿੰਦਰ ਗਰੇਵਾਲ ਦੀਆਂ ਕਹਾਣੀਆਂ ਦਾ ਵੱਡਾ ਗੁਣ ਹੈ। ਅਤੇ ਜਿੱਥੋਂ ਤਕ ਦ੍ਰਿਸ਼ਟੀ ਅਤੇ ਪਹੁੰਚ ਦਾ ਸੰਬੰਧ ਹੈ, ਮੇਰਾ ਯਕੀਨ ਹੈ, ਜੇ ਬਲਵਿੰਦਰ ਗਰੇਵਾਲ ਜੱਟ ਨਾ ਹੁੰਦਾ ਤਾਂ ਉਸ ਦਾ 'ਦਲਿਤ ਅਨੁਭਵ' ਦੇ ਨਾ ਸਹੀ, 'ਦਲਿਤ ਚੇਤਨਾ' ਦੇ ਲੇਖਕਾਂ ਵਿਚ ਜ਼ਰੂਰ ਸ਼ੁਮਾਰ ਹੋ ਜਾਂਦਾ। ਮਾਨਵਵਾਦੀ ਚੇਤਨਾ ਨਾਲ ਰਚੀਆਂ ਗਈਆਂ ਬਲਵਿੰਦਰ ਗਰੇਵਾਲ ਦੀਆਂ ਕਹਾਣੀਆਂ ਦੇ ਹੱਥਲੇ ਸੱਜਰੇ ਸੰਗ੍ਰਹਿ ਦਾ ਅਵੱਸ਼ ਸੁਆਗਤ ਕੀਤਾ ਜਾਣਾ ਬਣਦਾ ਹੈ।

**–ਰਘਬੀਰ ਸਿੰਘ**

## ਬੋਲ ਮਰਦਾਨਿਆ (ਨਾਵਲ) ਜਸਬੀਰ ਮੰਡ

ਜਸਬੀਰ ਮੰਡ ਦਾ ਨਾਮ ਪੰਜਾਬੀ ਨਾਵਲਨਿਗਾਰੀ ਦੇ ਖੇਤਰ ਵਿਚ ਵਿਸ਼ੇਸ਼ ਹੈ। 'ਔੜ ਦੀ ਬੀਜ', 'ਆਖ਼ਰੀ ਪਿੰਡ ਦੀ ਕਥਾ' ਵਰਗੇ ਨਾਵਲ ਲਿਖ ਕੇ ਉਹ ਪੰਜਾਬੀ ਨਾਵਲ ਪਰੰਪਰਾ ਵਿਚ ਸਥਾਪਤ ਨਾਵਲਕਾਰ ਵਜੋਂ ਪ੍ਰਵਾਨ ਚੜ੍ਹਿਆ ਹੈ। ਸਾਲ 2010 ਵਿਚ ਉਸ ਨੇ 'ਖਾਜ' ਨਾਵਲ ਨਾਲ ਪੰਜਾਬ ਸੰਕਟ ਦੇ ਘਿਨਾਉਣੇ ਕਾਂਡ ਨੂੰ ਪੁਆਧ ਦੀ ਆਂਚਲਿਕਤਾ ਦੇ ਝਰੋਖੇ ਵਿਚੋਂ ਪੇਸ਼ ਕਰ ਕੇ ਮਹੱਤਵਪੂਰਨ ਗਲਪੀ ਕਾਰਜ ਕੀਤਾ ਹੈ।

ਵਿਚਾਰ ਅਧੀਨ ਨਾਵਲ 'ਬੋਲ ਮਰਦਾਨਿਆ' (ਪੰਨੇ 302, ਮੁੱਲ 250 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਉਸ ਦਾ ਨਵਾਂ ਨਾਵਲ ਹੈ। ਇਸ ਨਾਵਲ ਵਿਚ ਲੇਖਕ ਨੇ ਗੁਰੂ ਨਾਨਕ ਦੇ ਕਰਤਾਰੀ ਸਾਥੀ, ਰੱਬੀ-ਰਬਾਬੀ, ਗੁਰੂ ਘਰ ਦੀ ਕੀਰਤਨ ਪਰੰਪਰਾ ਦੇ ਬਾਨੀ ਤੇ ਸਿੱਖ ਧਰਮ ਦੀ 'ਭਾਈ' ਪਰੰਪਰਾ ਦੇ ਮੋਢੀ, ਭਾਈ ਮਰਦਾਨਾ ਦੇ ਜੀਵਨ ਬਿਰਤਾਂਤ ਨੂੰ ਸੁਹਜਪੂਰਨ ਢੰਗ ਨਾਲ ਰੂਪਮਾਨ ਕੀਤਾ ਹੈ। ਭਾਈ ਮਰਦਾਨੇ ਦੀ 'ਮਿੱਥ' ਸਿੱਖ ਧਰਮ ਵਿਚਲੀਆਂ ਜਨਮ ਸਾਖੀਆਂ ਦੇ ਮੰਡਲ ਵਿਚੋਂ ਬਾਹਰ ਨਿਕਲ ਕੇ ਇਤਿਹਾਸਕ ਯੁਗ ਬੋਧ ਤਹਿਤ ਸਥਾਪਤ ਨਹੀਂ ਹੋ ਸਕੀ। ਸਾਖੀ-ਲੋਕ ਵਿਚ ਵੀ ਭਾਈ ਮਰਦਾਨੇ ਦਾ ਬਿੰਬ ਭੁੱਖੇ-ਪਿਆਸੇ, ਲਾਲਚੀ, ਕਮਜ਼ੋਰ ਇਰਾਦੇ ਵਾਲੇ ਪੁਰਸ਼ ਵਜੋਂ ਹੀ ਸਪਲੀਮੈਂਟ ਹੁੰਦਾ ਹੈ। ਕਥਾ ਵਾਚਕਾਂ ਤੇ ਪ੍ਰਚਾਰਕਾਂ ਨੇ ਵੀ ਭਾਈ ਮਰਦਾਨੇ ਨੂੰ ਅਨਜਾਣ, ਅਨਪੜ੍ਹ ਤੇ ਮਖੌਲ ਦੇ ਪਾਤਰ ਵਜੋਂ ਪੇਸ਼ ਕੀਤਾ ਹੈ। ਜਸਬੀਰ ਮੰਡ ਦਾ ਇਹ ਨਾਵਲ ਪੜ੍ਹ ਕੇ ਭਾਈ ਮਰਦਾਨੇ ਦੇ ਰਵਾਇਤੀ ਬਿੰਬ ਦੀ ਜਕੜ ਟੁੱਟਦੀ ਹੈ ਤੇ ਜਿਹੜਾ ਮਰਦਾਨਾ ਪਾਠਕ-ਮਨਾਂ ਵਿਚ ਪ੍ਰਵਾਨ ਚੜ੍ਹਦਾ ਹੈ, ਉਹ ਗੁਰਬਾਣੀ ਦੇ ਮਹਾਂਵਾਕ 'ਸੋਈ ਮਰਦੁ ਮਰਦੁ ਮਰਦਾਨਾ॥' ਵਾਂਗ ਬਚਨਾਂ ਦਾ ਬਲੀ ਹੈ ਤੇ ਰੱਬ ਦੇ ਸਭ ਤੋਂ ਨੇੜਲੇ ਬੰਦੇ ਦਾ ਸਾਥ ਮਾਣ ਕੇ ਉਸੇ ਦਾ ਰੂਪ ਬਣ ਗਿਆ ਦਿਸਦਾ ਹੈ।

ਨਾਵਲ ਪੜ੍ਹਦਿਆਂ ਮਰਦਾਨੇ ਦਾ ਪ੍ਰਥਮ ਰੂਪ ਰਬਾਬੀ ਵਾਲਾ ਹੈ। ਫਿਰ ਗੁਰੂ ਨਾਨਕ ਦੇ ਸਿੱਖ-ਮਿੱਤਰ ਵਾਲਾ ਰੂਪ ਚੜ੍ਹਦਾ ਹੈ ਤੇ ਜਿਉਂ-ਜਿਉਂ ਗੁਰੂ ਨਾਨਕ ਦੀਆਂ ਉਦਾਸੀਆਂ ਦਾ ਕਾਫ਼ਲਾ ਜਗਤ-ਜਲੰਦੇ ਨੂੰ ਤਾਰਦਾ ਜਾਂਦਾ ਹੈ, ਨਾਲ ਤੁਰਦਾ ਮਰਦਾਨਾ, ਰੂਹਾਨੀਅਤ ਦੇ ਮਿਆਰ ਲੰਘਦਾ ਗੁਰੂ ਨਾਨਕ ਦਾ ਹੀ ਰੂਪ ਬਣ ਜਾਂਦਾ ਹੈ। ਨਾਵਲ ਪੜ੍ਹਦਿਆਂ ਇਹ ਰਚਨਾ ਪਹਿਲੀ ਪੜ੍ਹਤ ਵਿਚ ਇਤਿਹਾਸਕ ਕਿਸਮ ਦਾ ਜੀਵਨੀਮੂਲਕ ਨਾਵਲ ਜਾਪਦੀ ਹੈ ਪਰ ਇਸ ਕ੍ਰਿਤ ਦਾ ਕੇਂਦਰੀ ਸਰੋਕਾਰ ਇਤਿਹਾਸ ਦੀ ਗਲਪੀ ਪੇਸ਼ਕਾਰੀ ਨਹੀਂ ਹੈ ਤੇ ਨਾ ਹੀ ਭਾਈ ਮਰਦਾਨੇ ਸੰਬੰਧੀ ਇਤਿਹਾਸਕ ਜਾਂ ਜੀਵਨੀਮੂਲਕ ਕਿਸਮ ਦਾ ਗਲਪੀ ਖੋਜ ਕਾਰਜ ਹੈ। ਇਹ ਕੰਮ ਇਤਿਹਾਸਕ ਜਾਂ ਖੋਜੀ ਪਾਰਖੂ ਦਾ ਹੋ ਸਕਦਾ ਹੈ, ਪਰ ਜਸਬੀਰ ਮੰਡ ਨੇ ਇਕ ਸ਼ੁੱਧ ਨਾਵਲਕਾਰ ਵਜੋਂ ਭਾਈ ਮਰਦਾਨੇ ਦੀਆਂ ਜੀਵਨ ਝਲਕਾਂ ਦੇ ਮਾਧਿਅਮ ਨਾਲ ਇਨਸਾਨੀ ਚੇਤਨਾ ਦੀ ਮੂਲ ਜਗਿਆਸਾ ਤੇ ਆਤਮਿਕ ਸਵਾਲ ਨਜਿੱਠਣ ਦਾ ਠੋਸ ਕਾਰਜ ਕੀਤਾ ਹੈ। ਇਸੇ ਕਰ ਕੇ ਨਾਵਲ ਵਿਚੋਂ ਗੁਜ਼ਰਦਿਆਂ ਪਾਠਕਾਂ ਨੂੰ

15ਵੀਂ-16ਵੀਂ ਸਦੀ ਦੀ ਪੰਜਾਬੀ ਸਾਦਗੀ, ਪੰਜਾਬੀ ਰਹਿਤਲ ਤੇ ਜਗਿਆਸਾ ਵੀ ਪਾਤਰਾਂ ਦੇ ਰੂਪ ਵਿਚ ਵਿਚਰਦੀ ਮਿਲਦੀ ਹੈ। ਇਸ ਰਚਨਾ ਵਿਚ ਬਾਬੇ ਨਾਨਕ ਦੇ ਹਜ਼ਾਰਾਂ ਮੀਲ ਦੇ ਸਫ਼ਰ ਦੀ ਲੋਅ ਵੀ ਹੈ ਤੇ ਇਸ ਲੋਅ ਨੂੰ ਘਰ-ਘਰ ਪੁੱਜਦੀ ਕਰਨ ਦਾ ਸਿਦਕ ਵੀ ਹੈ। ਭਾਈ ਮਰਦਾਨਾ ਇਸ ਸਿਦਕ ਦਾ ਮਾਧਿਅਮ ਬਣਦਾ ਹੈ। ਗੁਰੂ ਨਾਨਕ ਦੇ ਸ਼ਬਦਾਂ ਨੂੰ ਭਾਈ ਮਰਦਾਨੇ ਦੀ ਰਬਾਬ 'ਸੁਰਬੱਧ' ਕਰਦੀ ਹੈ ਤੇ ਬਾਬੇ ਨਾਨਕ ਦੇ ਅਨੇਕਾਂ ਮਤਾਂ-ਮਤਾਂਤਰਾਂ ਤੇ ਸੰਪਰਦਾਵਾਂ ਦੇ ਆਗੂਆਂ ਨਾਲ ਬਚਨ-ਬਿਲਾਸ, ਗੋਸ਼ਟੀਆਂ ਤੇ ਸੰਵਾਦ ਦਾ ਪ੍ਰਥਮ ਗਵਾਹ ਵੀ ਮਰਦਾਨਾ ਹੀ ਬਣਦਾ ਹੈ। ਜਸਬੀਰ ਮੰਡ ਦੀ ਨਾਵਲੀ ਭਾਸ਼ਾ ਭਾਈ ਮਰਦਾਨੇ ਦੀ ਜੀਵਨ-ਧਾਰਾ ਦੇ ਬਿੰਬ ਨੂੰ ਹੀ ਨਹੀਂ ਸਾਂਭਦੀ, ਸਗੋਂ ਉਚ-ਨਛੱਤਰੀਂ ਵਸਦੀ ਰੂਹਾਨੀ ਮਹਾਂਪੁਰਸ਼ਾਂ ਦੀ ਚੇਤਨਾ ਨੂੰ ਸਮਝਾਉਣ ਜਾਂ ਵਿਆਖਿਆਉਣ ਨਾਲੋਂ ਮਹਿਸੂਸ ਕਰਾਉਣ ਦੀ ਤਾਕਤ ਰੱਖਦੀ ਹੈ। ਜਸਬੀਰ ਮੰਡ ਦੀ ਗਲਪੀ ਭਾਸ਼ਾ ਬਹੁਅਰਥੀ ਤੇ ਬਹੁਧੁਨੀ ਹੈ। ਨਾਵਲ ਪੜ੍ਹਦਿਆਂ ਪਾਠਕ ਨੂੰ ਚਿੰਤਨ ਲਈ ਰੁਕਣਾ ਪੈਂਦਾ ਹੈ ਤੇ ਪਾਠਕਾਂ ਦੇ ਮਨ ਮਸਤਕ ਅੱਗੇ ਉਪਨਿਸ਼ਦਾਂ ਵਰਗੀ ਸੰਵਾਦ-ਧਾਰਾ ਵਹਿਣ ਲੱਗਦੀ ਹੈ। ਜੰਗਲਾਂ, ਪਹਾੜਾਂ, ਮਾਰੂਥਲਾਂ, ਬਸਤੀਆਂ, ਉਜਾੜਾਂ, ਸ਼ਹਿਰਾਂ, ਗਰਾਂਵਾਂ, ਦੇਸ਼-ਦੇਸ਼ਾਂਤਰਾਂ, ਠੱਗਾਂ, ਚੋਰਾਂ, ਸਾਧਾਂ, ਸੰਤਾਂ, ਕਿਰਤੀਆਂ, ਦਲਿਤਾਂ, ਰਾਜਿਆਂ, ਰੰਕਾਂ ਨਾਲ ਤਪਸ਼ਾਂ, ਕੱਕਰਾਂ, ਬਹਾਰਾਂ, ਪਤਝੜਾਂ; ਹਰ ਕਿਸਮ ਦੀਆਂ ਪਰਿਸਥਿਤੀਆਂ ਵਿਚ ਕੀਤਾ ਮੇਲ-ਮਿਲਾਪ ਇਸ ਨਾਵਲ ਦੇ ਯਥਾਰਥ ਨੂੰ ਚਿਰੰਜੀਵੀ ਬਣਾ ਦਿੰਦਾ ਹੈ। ਲੇਖਕ ਦੇ ਨਾਵਲੀ ਸੁਹਜ ਵਿਚ ਭਾਈ ਮਰਦਾਨੇ ਦੀ ਸ਼ਖ਼ਸੀਅਤ ਸਹਿਜ, ਸਤਿ, ਸੰਤੋਖ, ਧੀਰਜ ਤੇ ਸਬਰ ਨਾਲ ਲਬਾਲਬ ਹੈ। ਬਾਬੇ ਨਾਨਕ ਦੀ ਨਿਮਰਤਾ ਤੇ ਗਿਆਨ, ਕੂੜ ਦੇ ਹਨ੍ਹੇਰ ਮੂਹਰੇ ਗਰਜਦੇ ਹਨ। ਨਾਵਲ ਦੇ ਇਹ ਸਰੋਕਾਰ ਟੈਕਸਟ ਉਤੇ ਆਰੋਪਤ ਨਹੀਂ, ਸਗੋਂ ਖ਼ੁਦ ਪੈਦਾ ਹੁੰਦੇ ਹਨ। ਲੇਖਕ ਨੇ ਭਾਸ਼ਾਈ ਰਮਜ਼ਾਂ ਤੇ ਪ੍ਰਤੀਕਾਂ ਨਾਲ ਸੰਘਣੀ ਤੇ ਬਹੁਅਰਥੀ ਵਾਰਤਕ ਦਾ ਨਮੂਨਾ ਪੇਸ਼ ਕੀਤਾ ਹੈ। ਇਸ ਵਾਰਤਕ ਨਾਲ ਨਾਵਲ ਦੀ ਦ੍ਰਿਸ਼ਕਾਰੀ ਤੇ ਸਮੁੱਚੀ ਵਿਉਂਤਬੰਦੀ ਦਾ ਵਿਲੱਖਣ ਸੁਹਜ ਪੈਦਾ ਹੁੰਦਾ ਹੈ।

ਰੱਬੀ ਸੱਤਾ ਦੇ ਅਕੱਥ ਰੂਪ ਨੂੰ ਬਿਆਨ ਕਰਨ ਦੀ ਕੋਸ਼ਿਸ਼ ਕਰਦਿਆਂ ਨਾਵਲਕਾਰ ਨੇ ਅਖੌਤੀ ਨੀਵੀਂ ਜਾਤੀ ਵਜੋਂ ਜਾਣੇ ਜਾਂਦੇ ਡੂਮ ਭਾਈ ਮਰਦਾਨੇ ਤੇ ਉਸ ਦੁਆਲੇ ਫੈਲੇ ਰਹੱਸ ਨੂੰ ਧਿਆਨ ਨਾਲ ਮਹਿਸੂਸ ਕੀਤਾ ਹੈ। ਮਰਦਾਨੇ ਦੀ ਪਤਨੀ ਬੇਗ਼ਮ ਅੱਲਾ ਰੱਖੀ 15ਵੀਂ ਸਦੀ ਦੀ ਉਸ ਆਰਥਿਕ ਤੇ ਸਮਾਜਕ ਮਨੋਸਥਿਤੀ ਵਿਚੋਂ ਬੋਲਦੀ ਹੈ ਜਿੱਥੇ ਮਰਦਾਨੇ ਦੀ ਨਾਨੀ ਕਹਿੰਦੀ ਹੁੰਦੀ ਸੀ ਕਿ ਭਟਕਿਆ ਮਰਾਸੀ ਹੀ ਫਕੀਰੀ ਵੱਲ ਤੁਰਦਾ ਹੈ। ਅੱਲਾ ਰੱਖੀ ਦੇ ਬੋਲ ਨਾਨਕ-ਬਿੰਬ ਦੇ ਉਸ ਦੌਰ ਨੂੰ ਰੂਪਮਾਨ ਕਰਦੇ ਮਰਦਾਨੇ ਦੀ ਸਮਾਜੀ-ਸਥਿਤੀ ਵੀ ਬਿਆਨਦੇ ਹਨ:

"ਉਹਨੂੰ ਤਾਂ ਆਪਣੇ ਧੀਆਂ-ਪੁੱਤਾਂ ਦਾ ਮੋਹ ਨਹੀਂ... ਤੂੰ ਤਾਂ ਸਾਰ ਲੈ ਲੈਂਦਾ।"

"ਉਹ ਤਾਂ ਹੁਣ ਵੀ ਨਹੀਂ ਆਇਆ...।"

"ਉਹ ਬੇਦੀਆਂ ਦਾ ਪੁੱਤ ਏ... ਉਹਨੇ ਕਮਾਉਣ ਥੋੜ੍ਹੀ ਜਾਣਾ...।"

"ਅੰਮਾ ਅੱਬਾ ਹੁਣ ਬੁੱਢੇ ਹੋ ਚੱਲੇ ਆ। ਅੰਮੀ ਤੋਂ ਕੀਰਨੇ ਨਹੀਂ ਪੈਂਦੇ... ਅੱਬਾ ਜਜ਼ਮਾਨਾਂ ਦੀਆਂ ਬੰਸਾਵਲੀਆਂ ਭੁੱਲਣ ਲੱਗ ਪਿਆ... ਜਜ਼ਮਾਨਾਂ ਦੇ ਉਲਾਂਭੇ ਆਉਣ ਲੱਗ ਪਏ ਨੇ... ਜੇ ਆਪਣੀ ਔਲਾਦ ਪੀਰਾਂ ਫਕੀਰਾਂ ਨਾਲ ਵਿਹਲੀ ਫੇਰਨੀ ਹੈ ਤਾਂ ਸਾਡੀ ਜਜ਼ਮਾਨੀ ਛੱਡ ਦਿਓ...।"

ਜਸਬੀਰ ਮੰਡ ਨੇ ਭਾਈ ਮਰਦਾਨੇ ਦੇ ਬਿੰਬ ਦੀ ਯਥਾਰਥਕ ਉਸਾਰੀ ਦੇ ਨਾਲ-ਨਾਲ ਮਰਾਸੀ ਕਬੀਲੇ ਦੇ ਨਸਲੀ ਮਨੋਵਿਗਿਆਨ ਨੂੰ ਵੀ ਸੁਹਜਮਈ ਢੰਗ ਨਾਲ ਪੇਸ਼ ਕੀਤਾ ਹੈ। ਇਸ ਦੇ ਨਾਲ-ਨਾਲ ਮਰਦਾਨੇ ਦੇ ਘਰੇਲੂ ਸਮਾਜੀ ਸਰੋਕਾਰ ਵੀ ਤਾਰਕਿਕ ਢੰਗ ਨਾਲ ਪੇਸ਼ ਹੋਏ ਹਨ। ਨਾਵਲ ਦੇ ਸੰਘਣੇ ਗਲਪੀ ਸੰਗਠਨ ਵਿਚ ਪੰਜਾਬੀ ਸਭਿਆਚਾਰ ਦੀ ਮੂਲ ਰਹਿਤਲ ਵਿਚਲੇ



ਕਿਰਤੀ ਲੋਕਾਂ ਦਾ ਯਥਾਰਥਕ ਚਿਤਰਣ ਇਸ ਟੈਕਸਟ ਨੂੰ ਲੋਕ-ਇਤਿਹਾਸ ਦੇ ਨੇੜੇ ਲੈ ਜਾਂਦਾ ਹੈ। ਲੋਕਾਂ ਦੀ ਮਾਸੂਮੀਅਤ, ਸਾਦਗੀ ਤੇ ਸਮਰਪਣ ਦੀ ਸਹਿਜ ਪੇਸ਼ਕਾਰੀ ਨਾਲ ਇਹ ਟੈਕਸਟ ਇਤਿਹਾਸ ਸਿਰਜਣਾ ਨੂੰ ਨਵੇਂ ਕੋਣ ਤੋਂ ਦੇਖਦੀ ਹੈ ਤੇ ਸਥਾਪਤ ਸੱਤਾ ਦੇ ਇਤਿਹਾਸ-ਵਿਹੜੇ ਵਿਚਲੀਆਂ ਮਿੱਥਾਂ ਤੋੜਦੀ ਹੈ। ਨਾਵਲ ਵਿਚਲੇ ਪਾਤਰ, ਘਟਨਾਵਾਂ, ਦੇਸ਼-ਕਾਲ ਤੇ ਸਮਾਂ-ਸਥਾਨ ਲੇਖਕ ਦੀ ਗੂੜ੍ਹੀ ਗਲਪ ਸਾਧਨਾ ਦੇ ਗਵਾਹ ਹਨ ਜਿਸ ਕਰ ਕੇ ਇਹ ਟੈਕਸਟ ਸਿਰਫ ਮਰਦਾਨੇ ਦੀ ਕਥਾ ਨਹੀਂ, ਸਗੋਂ ਬਾਬੇ ਨਾਨਕ ਦੀ ਬਿੰਬ ਉਸਾਰੀ ਦੁਆਲੇ ਫੈਲੇ ਰਹੱਸ ਨੂੰ ਫੜਦੀ ਹੈ ਤੇ ਗੁਰਮਤਿ ਚੇਤਨਾ ਦੀ ਸਿਰਜਣ ਪ੍ਰਕਿਰਿਆ ਦਾ ਇਤਿਹਾਸ ਫੜਨ ਦਾ ਉਦਮ ਕਰਦੀ ਹੈ।

ਸਮਕਾਲੀ ਪੰਜਾਬੀ ਨਾਵਲ ਵਿਚ ਮਨਮੋਹਨ ਬਾਵਾ, ਬਲਦੇਵ ਸਿੰਘ ਸੜਕਨਾਮਾ, ਅਸ਼ੋਕ ਚਰਨ ਆਲਮਗੀਰ, ਹਰਜੀਤ ਅਟਵਾਲ, ਦਲੀਪ ਕੌਰ ਟਿਵਾਣਾ, ਸੁਰਿੰਦਰ ਸਿੰਘ ਆਦਿ ਰਚਨਾਕਾਰਾਂ ਨੇ ਇਤਿਹਾਸਕ ਨਾਵਲ ਦਾ ਵੱਖਰਾ ਪੈਟਰਨ ਸਥਾਪਤ ਕਰਨ ਦੇ ਉਪਰਾਲੇ ਕੀਤੇ ਹਨ। 'ਬੋਲ ਮਰਦਾਨਿਆ' ਸਮਕਾਲ ਦੇ ਇਤਿਹਾਸਕ ਨਾਵਲ ਵਿਚ ਵਿਲੱਖਣ ਵਾਧਾ ਕਰਦਾ ਹੈ ਅਤੇ ਬਾਬੇ ਨਾਨਕ ਤੇ ਮਰਦਾਨੇ ਨਾਲ ਜੁੜੀਆਂ ਪੰਜਾਬੀ ਬੰਦੇ ਦੀਆਂ ਤੰਦਾਂ ਦਾ ਭੇਤ ਖੋਲ੍ਹਦਾ ਹੈ। ਜਸਬੀਰ ਮੰਡ ਇਸ ਕ੍ਰਿਤ ਲਈ ਵਧਾਈ ਦਾ ਪਾਤਰ ਹੈ। **-ਜੇ. ਬੀ. ਸੇਖੋਂ**

## ਪਾਣੀ ਨੂੰ ਲੱਗੀ ਅੱਗ ਵੇ (ਕਹਾਣੀਆਂ) ਰਤਨ ਸਿੰਘ

ਰਤਨ ਸਿੰਘ ਮੂਲ ਤੌਰ 'ਤੇ ਉਰਦੂ ਦਾ ਸਾਹਿਤਕਾਰ ਹੈ। ਉਰਦੂ ਅਦਬ ਵਿਚ ਉਸ ਨੇ ਕਹਾਣੀ ਅਤੇ ਲੰਮੀ ਕਵਿਤਾ ਦੇ ਖੇਤਰ ਵਿਚ ਨਾਮਣਾ ਖੱਟਿਆ ਹੈ। ਪਿਛਲੇ ਕੁਝ ਸਾਲਾਂ ਤੋਂ ਉਸ ਨੇ ਪੰਜਾਬੀ ਕਹਾਣੀ ਦੇ ਖੇਤਰ ਵਿਚ ਮਹੱਤਵਪੂਰਨ ਕੰਮ ਕੀਤਾ ਹੈ। 'ਬਾਤ' ਅਤੇ 'ਕਿਣਮਿਣ ਕਣੀਆਂ' ਤੋਂ ਬਾਅਦ ਹੁਣ ਉਸ ਦੀ ਤੀਜੀ ਕਥਾ-ਕਿਤਾਬ 'ਪਾਣੀ ਨੂੰ ਲੱਗੀ ਅੱਗ ਵੇ' (ਪੰਨੇ 160, ਮੁੱਲ 300 ਰੁਪਏ, ਨਵਯੁਗ ਪ੍ਰਕਾਸ਼ਨ, ਨਵੀਂ ਦਿੱਲੀ) ਪ੍ਰਕਾਸ਼ਤ ਹੋਈ ਹੈ।

ਰਤਨ ਸਿੰਘ ਦੀ ਕਹਾਣੀ ਮਨੁੱਖਤਾ ਦੇ ਦਰਦ ਦੀ ਕਹਾਣੀ ਹੈ। ਉਸ ਕੋਲ ਸਮਾਜਕ ਵਰਤਾਰਿਆਂ ਪਿੱਛੇ ਕੰਮ ਕਰਦੇ ਕਾਰਨਾਂ-ਪ੍ਰੇਰਕਾਂ ਨੂੰ ਜਾਣਨ-ਤਲਾਸ਼ਣ ਦੀ ਦਿੱਬ ਦ੍ਰਿਸ਼ਟੀ ਹੈ ਤੇ ਮਾਨਵਤਾ ਨੂੰ ਸ਼ਬਦ-ਸਭਿਆਚਾਰ ਦੁਆਰਾ ਉੱਚੇ-ਸੁੱਚੇ ਜੀਵਨ ਮੁੱਲਾਂ ਨਾਲ ਜੋੜਨ ਦਾ ਹੁਨਰ ਵੀ ਹੈ। ਇਸੇ ਕਰ ਕੇ ਉਸ ਦਾ ਕਥਾ-ਬੋਧ ਕਿਸੇ ਫਿਰਕੇ, ਜਾਤ, ਨਸਲ ਜਾਂ ਲਿੰਗ ਨਾਲ ਜੁੜੇ ਪ੍ਰਾਣੀਆਂ ਦੀਆਂ ਅਖੌਤੀ ਮਨੋ-ਗੁੰਝਲਾਂ ਦੀ ਪੇਸ਼ਕਾਰੀ ਨਾਲੋਂ ਸਮਾਜਕ ਬੇਤਰਤੀਬੀਆਂ ਦੇ ਵੱਡੇ ਪਾਸਾਰ ਪੇਸ਼ ਕਰਦਾ ਹੈ। ਰਤਨ ਸਿੰਘ ਦੇ ਕਥਾ-ਪਾਤਰ ਮਾਨਵੀ-ਅਮਾਨਵੀ, ਅਮੂਰਤ-ਸਮੂਰਤ ਤੇ ਜੜ੍ਹ-ਚੇਤਨ, ਹਰ ਕਿਸਮ ਦੇ ਹਨ। ਉਹ ਪ੍ਰਾਕਿਰਤਕ ਵਰਤਾਰਿਆਂ ਦੀ ਹਰ ਸ਼ੈਅ ਨੂੰ ਪਾਤਰ ਦੇ ਰੂਪ ਵਿਚ ਪੇਸ਼ ਕਰ ਕੇ ਮਨੁੱਖ ਨੂੰ ਚੰਗੇ-ਮੰਦੇ ਦੀ ਸੋਝੀ ਦਿੰਦਾ ਹੈ ਤੇ ਕਲਾ ਦਾ ਧਰਮੀ ਸਰੂਪ ਬਰਕਰਾਰ ਰੱਖਦਾ ਹੈ।

ਰਤਨ ਸਿੰਘ ਦਾ ਸਮਕਾਲ ਦੀ ਪੰਜਾਬੀ ਕਥਾਕਾਰੀ ਵਿਚ ਕਹਾਣੀ ਦੇ ਵਸਤੂ ਤੇ ਸ਼ਿਲਪ ਵਿਧਾਨ ਵਿਚ ਵਿਲੱਖਣ ਯੋਗਦਾਨ ਹੈ। ਉਹ ਕਹਾਣੀ ਦੇ ਰਵਾਇਤੀ ਆਕਾਰ ਵਾਲੀ ਮਿੱਥ ਤੋਂ ਦੂਰ ਹੈ ਤੇ ਕਈ ਵਾਰ ਲਘੂ ਕਹਾਣੀ ਦੁਆਰਾ ਵੀ ਕਥਾ-ਕੈਨਵਸ ਨੂੰ ਇੰਨਾ ਫੈਲਾਅ ਦਿੰਦਾ ਹੈ ਕਿ ਕਹਾਣੀ ਦੀਆਂ ਅਨੰਤ ਲੜੀਆਂ ਪਾਠਕਾਂ ਅੰਦਰ ਚੱਲਣੀਆਂ ਆਰੰਭ ਹੋ ਜਾਂਦੀਆਂ ਹਨ। ਬਿਰਤਾਂਤਕ ਓਹਲੇ, ਭਾਸ਼ਾ ਦੀਆਂ ਰਮਜ਼ਾਂ ਤੇ ਪ੍ਰਤੀਕਮਈ ਕਥਾ-ਦ੍ਰਿਸ਼ਕਾਰੀ ਦੁਆਰਾ ਉਹ ਕਹਾਣੀ ਨੂੰ ਹਰ ਪੱਧਰ 'ਤੇ ਪਾਠਕਾਂ ਲਈ ਪੜ੍ਹਨਯੋਗ ਬਣਾ ਦਿੰਦਾ ਹੈ।

ਚਰਚਾ ਅਧੀਨ ਪੁਸਤਕ ਵਿਚ ਲੇਖਕ ਦੀਆਂ 32 ਕਹਾਣੀਆਂ ਹਨ। ਇਹ ਕਹਾਣੀਆਂ ਧਾਰਮਿਕ ਤੰਗਦਿਲੀ, ਰਾਜਸੀ ਬੁਰਛਾਗਰਦੀ ਅਤੇ ਸਮਾਜਕ-ਆਰਥਿਕ ਵਿਤਕਰਿਆਂ ਵਿਚ

ਪੀੜੀ ਜਾ ਰਹੀ ਮਨੁੱਖਤਾ ਦੇ ਸੋਜ਼ ਭਰੇ ਪ੍ਰਵਚਨ ਹਨ। ਲੇਖਕ ਦੀ ਕਥਾ-ਦ੍ਰਿਸ਼ਟੀ ਅਮਾਨਵੀ ਘਟਨਾਵਾਂ ਅਤੇ ਹਰ ਕਿਸਮ ਦੀ ਕੱਟੜਤਾ ਵਿਚ ਪਿਸਦੀ ਲੋਕ-ਵੇਦਨਾ ਨਾਲ ਜੁੜੀ ਹੈ। ਉਹ ਸ਼ੋਸ਼ਤ ਧਿਰ ਦਾ ਬੁਲਾਰਾ ਬਣ ਕੇ ਇਸ ਲੋਕ-ਵੇਦਨਾ ਨੂੰ ਕਲਾਤਮਕ ਲਹਿਜੇ ਨਾਲ ਲੋਕ-ਸੰਵੇਦਨਾ ਵਿਚ ਤਬਦੀਲ ਕਰਨ ਦਾ ਕਸਬ ਰੱਖਦਾ ਹੈ।

ਸੰਗ੍ਰਹਿ ਦੀਆਂ ਕਈ ਕਹਾਣੀਆਂ ਦਾ ਥੀਮ 1947 ਦੀ ਵੰਡ ਨਾਲ ਜੁੜਿਆ ਹੈ। ਵੰਡ ਦੇ ਦੁਖਾਂਤ ਨੂੰ ਆਪਣੇ ਪਿੰਡੇ ਉੱਤੇ ਹੰਢਾਅ ਕੇ ਹੁਣ ਬਜ਼ੁਰਗ ਹੋਏ ਪਾਤਰਾਂ ਦੀ ਮਨੋ-ਸਥਿਤੀ ਨੂੰ ਲੇਖਕ ਨੇ 'ਪਾਣੀ ਨੂੰ ਲੱਗੀ ਅੱਗ ਵੇ', 'ਰਾਹ ਨਹੀਂ ਲੱਭਦਾ', 'ਬੋਲਦੇ ਹੋਏ ਬੁੱਤ', 'ਮੰਟੋ ਦੀ ਕਹਾਣੀ' ਆਦਿ ਰਚਨਾਵਾਂ ਵਿਚ ਪੇਸ਼ ਕੀਤਾ ਹੈ। ਇਨ੍ਹਾਂ ਕਹਾਣੀਆਂ ਦੇ ਪਾਤਰ ਰਾਮ ਕੌਰ, ਸਰਦਾਰ ਹਰਬੰਸ ਸਿੰਘ, ਮੌਲਾ ਬਖਸ਼ ਆਦਿ ਮਾਨਸਿਕ ਕਸ਼ਮਕਸ਼ ਵਿਚ ਹਨ ਤੇ ਇਨ੍ਹਾਂ ਦੇ ਜੀਵਨ ਦੀ ਬੇਤਰਤੀਬੀ ਦੀ ਪੇਸ਼ਕਾਰੀ ਇਨ੍ਹਾਂ ਕਹਾਣੀਆਂ ਦੇ ਬੇਤਰਤੀਬੇ ਘਟਨਾਕ੍ਰਮਾਂ ਨਾਲ ਇਕ-ਮਿੱਕ ਹੈ। ਪੰਜਾਬ ਸੰਕਟ ਦਾ 47 ਦੇ ਉਜਾੜੇ ਨਾਲ ਜੁੜਿਆ ਅਧਿਆਇ ਰਹਿਮਤੇ ਤੋਂ ਰਾਮ ਕੌਰ ਬਣਾਈ ਔਰਤ ਦੀ ਮਨੋ-ਸਥਿਤੀ ਵਿਚੋਂ ਉਭਰਦਾ ਹੈ। ਉਸ ਦੀ ਪੋਤਰੀ ਦੇ ਵਿਆਹ 'ਤੇ ਪੈਂਦੀਆਂ ਬੋਲੀਆਂ ਦੀ ਤੰਦ ਨੂੰ ਲੇਖਕ ਨੇ ਸੰਤਾਲੀ ਦੇ ਦੁਖਾਂਤ ਨਾਲ ਜੋੜ ਕੇ ਪੰਜਾਬ ਦੇ ਪਾਣੀਆਂ ਨੂੰ ਲੱਗੀ ਜਨੂੰਨੀ ਅੱਗ ਦੇ ਮੈਟਾਫ਼ਰ ਨਾਲ ਪੇਸ਼ ਕੀਤਾ ਹੈ:

*"ਮੇਰੇ ਰੂਪ ਨੂੰ ਹੱਥ ਨਾ ਲਾਈਂ*
*ਵੇ ਪਾਣੀਆਂ ਨੂੰ ਅੱਗ ਲੱਗ ਜਾਊ।"*

'ਇਹ ਬੋਲੀ ਸੁਣ ਕੇ ਦਾਦੀ ਸੋਚਣ ਲੱਗੀ ਕਿ ਸੰਤਾਲੀ ਵਿਚ ਜਦ ਹਜ਼ਾਰਾਂ ਲੱਖਾਂ ਕੁੜੀਆਂ ਦੀ ਆਬਰੂ ਲੁੱਟੀ ਗਈ ਸੀ ਤਾਂ ਪੰਜਾਬ ਦੇ ਸਾਰੇ ਪਾਣੀਆਂ ਨੂੰ ਅੱਗ ਲੱਗੀ ਹੋਵੇਗੀ'।

ਇਸੇ ਤਰ੍ਹਾਂ 'ਰਾਹ ਨਹੀਂ ਲੱਭਦਾ' ਕਹਾਣੀ ਦਾ ਪਾਤਰ ਮੌਲਾ ਬਖਸ਼ ਸਰਹੱਦ ਦੇ ਦੂਜੇ ਪਾਰ ਬੈਠਾ ਆਪਣੀ 'ਬੀਮਾਰੀ ਦਾ ਦਾਰੂ' ਪਰਿਵਾਰ ਨੂੰ ਦੱਸਦਾ ਬੁੜਬੁੜਾਂਦਾ ਹੈ:

"ਬੁਲਾਓ ਪੰਡਿਤ ਫਕੀਰ ਚੰਦ ਨੂੰ। ਉਹੋ ਮੇਰਾ ਇਲਾਜ ਕਰ ਸਕਦਾ ਏ।"

ਦੇਸ਼ ਦੀ ਵੰਡ ਦੇ ਨਾਸੂਰ ਨੂੰ ਲੇਖਕ ਨੇ ਸ਼ਿਵ-ਪਾਰਬਤੀ ਦੀ ਮਿਥ ਕਥਾ ਨਾਲ ਜੋੜ ਕੇ ਉਸ 'ਸਰਾਪ' ਉਤੇ ਪ੍ਰਸ਼ਨ ਚਿੰਨ੍ਹ ਲਾਇਆ ਹੈ ਜਿਸ ਨੂੰ ਬਿਨਾਂ ਕਿਸੇ ਅਪਰਾਧ ਤੋਂ ਭੋਗਦਿਆਂ ਪੰਜਾਬ ਦੇ ਲੋਕ ਆਪਣੇ 'ਸਵਰਗ ਲੋਕ' ਤੋਂ ਵਾਂਝੇ ਜ਼ਿੰਦਗੀ ਕੱਟ ਰਹੇ ਹਨ। ਇਸੇ ਕਥਾ-ਵਰਤਾਰੇ ਦਾ ਇਕ ਭਾਗ 'ਮੰਟੋ ਦੀ ਕਹਾਣੀ' ਵਿਚ ਪੇਸ਼ ਹੈ। ਰੱਬ ਦੇ ਦਰਬਾਰ ਵਿਚ ਮੰਟੋ ਤੇ ਉਸ ਦੇ ਸਮਕਾਲੀ ਲੇਖਕ ਖੜ੍ਹੇ ਹਨ ਅਤੇ ਰੱਬ, ਮੰਟੋ ਨੂੰ ਸਵਰਗ ਜਾਂ ਨਰਕ ਵਿਚ ਭੇਜਣ ਸੰਬੰਧੀ ਦੁਚਿੱਤੀ ਵਿਚ ਹੈ ਜਿੱਥੇ ਮੁਰਦਿਆਂ ਉਤੇ 'ਰਾਜ' ਕਰਦੀਆਂ ਰੂਹਾਂ ਵੀ ਮਜ਼ਹਬੀ ਤੰਗਦਿਲੀ ਤੇ ਧਾਰਮਿਕ ਕੱਟੜਤਾ ਨਾਲ ਭਰੀਆਂ ਹਨ।

ਰਤਨ ਸਿੰਘ ਦੀਆਂ ਕਈ ਕਹਾਣੀਆਂ ਵਿਚ ਅਮਾਨਵੀ ਪਾਤਰਾਂ ਤੇ ਸੰਕਲਪਾਂ ਨੂੰ ਮਾਨਵੀਕ੍ਰਿਤ ਰੂਪ ਵਿਚ ਪੇਸ਼ ਕੀਤਾ ਗਿਆ ਹੈ, ਜਿਵੇਂ 'ਨਿੱਕਾ ਜਿੰਨਾ ਰੱਬ' ਕਹਾਣੀ ਵਿਚ ਕਿਸਾਨ ਦੀ ਕਿਰਤ ਨੂੰ ਰੱਬ ਨਾਲ ਤੁਲਨਾਇਆ ਹੈ। 'ਪਤਨ' ਵਿਚ ਇੱਛਾਧਾਰੀ ਸੱਪ ਦੀ ਕਥਾ ਦੁਆਰਾ ਮਨੁੱਖ ਦੇ ਇਖਲਾਕੀ ਪਤਨ ਅਤੇ 'ਇੰਤਜ਼ਾਰ ਵਿਕਰਮਾਦਿੱਤ ਦਾ' ਵਿਚ ਨਿਆਂ ਪ੍ਰਬੰਧ ਦੀ ਕਾਣ ਦਰਸਾ ਦੇ ਲੇਖਕ ਨੇ ਇਨ੍ਹਾਂ ਰਚਨਾਵਾਂ ਵਿਚ ਯਥਾਰਥਵਾਦੀ ਦ੍ਰਿਸ਼ਟੀ ਨੂੰ ਕਹਾਣੀ ਦੇ ਉਦੇਸ਼ ਵਿਚ ਪ੍ਰਗਟ ਕੀਤਾ ਹੈ, ਘਟਨਾਵਾਂ ਤੇ ਪਾਤਰਾਂ ਵਿਚ ਨਹੀਂ।

ਲੇਖਕ ਕੋਲ ਇਤਿਹਾਸ-ਮਿਥਿਹਾਸ ਦੀ ਗੰਭੀਰ ਜਾਣਕਾਰੀ ਹੈ ਤੇ ਇਸ ਗਿਆਨ ਨੂੰ ਸਮਕਾਲੀ ਸਰੋਕਾਰਾਂ ਨਾਲ ਜੋੜਨ ਦਾ ਬਿਰਤਾਂਤਕ ਹੁਨਰ ਵੀ ਹੈ। ਕਈ ਕਹਾਣੀਆਂ ਵਿਚ ਮਿਥ-ਪ੍ਰਸੰਗ ਆਮ ਵਰਤੇ ਮਿਲਦੇ ਹਨ ਤੇ ਸਭਿਆਚਾਰ ਵਿਚਲੇ ਮਾਨਵੀ ਮੁੱਲਾਂ ਨੂੰ ਸਹਿਜ-ਸੁਭਾਵਕ



ਪ੍ਰਚਾਰਿਆ ਮਿਲਦਾ ਹੈ, ਜਿਵੇਂ 'ਸੁਕਰਾਤ ਜੀਉਂਦਾ ਹੈ' ਕਹਾਣੀ ਦਾ ਦਰਸ਼ਨ ਸਿੱਧ ਕਰਦਾ ਹੈ ਕਿ ਭੌਤਕ ਮੌਤ ਕੋਈ ਮਾਅਨੇ ਨਹੀਂ ਰੱਖਦੀ, ਵਿਚਾਰ ਕਦੇ ਮਰਦੇ ਨਹੀਂ। 'ਦਾਸਤਾਂ' ਕਹਾਣੀ ਦੱਸਦੀ ਕਿ ਚੰਗੇ ਜੀਵਨ ਮੁੱਲ ਤੇ ਨੈਤਿਕਤਾ ਭਰੇ ਪ੍ਰਵਚਨ ਪੀੜ੍ਹੀ ਦਰ ਪੀੜ੍ਹੀ ਚੱਲਦੇ ਰੱਖਣ ਲਈ ਲਾਜ਼ਮੀ ਹੈ ਕਿ ਸਾਹਿਤ ਨੂੰ ਕਿਸਾਨਾਂ, ਦਸਤਕਾਰਾਂ, ਮਜ਼ਦੂਰਾਂ, ਚਰਵਾਹਿਆਂ ਤੇ ਸੁਆਣੀਆਂ ਤਕ ਪਹੁੰਚਾਇਆ ਜਾਵੇ। ਕੁਝ ਕਹਾਣੀਆਂ ਵਿਚ ਉਪਦੇਸ਼ ਦੀਆਂ ਸੁਰਾਂ ਭਾਰੂ ਹਨ, ਜਿਵੇਂ 'ਚੋਰੀ' ਕਹਾਣੀ ਭਾਈ ਗੁਰਦਾਸ ਦੀ ਇਕ ਵਾਰ 'ਤੇ ਆਧਾਰਤ ਹੈ। ਇਸ ਵਿਚ ਨਮਕ ਹਰਾਮੀ ਮਨੁੱਖ ਨੂੰ ਸਿੱਧੇ ਰਸਤੇ ਪਾਇਆ ਗਿਆ ਹੈ।

'ਊਤਿਆ ਆਵਾ' ਭ੍ਰਿਸ਼ਟ ਨਿਜ਼ਾਮ 'ਤੇ ਵਿਅੰਗ ਹੈ। 'ਮੈਂ ਕਿਹਾ ਜੀ' ਔਰਤ-ਮਰਦ ਦੇ ਰਿਸ਼ਤੇ ਦੀ ਪੇਸ਼ਕਾਰੀ ਕਰਦੀ ਰਚਨਾ ਹੈ। 'ਧਰਮ ਦਾ ਧੰਦਾ' ਕਹਾਣੀ ਧਰਮ ਦੇ ਠੇਕੇਦਾਰਾਂ ਨੂੰ ਨਿੰਦਦੀ ਹੈ। 'ਪਿਆਰ ਦੀਆਂ ਲੀਕਾਂ' ਵਿਚ ਹੀਰ-ਰਾਂਝੇ ਦੀ ਕਥਾ ਦੁਆਰਾ ਇਸ਼ਕ ਮਿਜ਼ਾਜੀ ਦੀ ਵਾਰਤਾ ਪੇਸ਼ ਹੈ। ਕੁਲ ਮਿਲਾ ਕੇ ਰਤਨ ਸਿੰਘ ਦੀਆਂ ਕਹਾਣੀਆਂ ਵਿਲੱਖਣ ਸੁਹਜ-ਸੰਚਾਰ ਦੇ ਬਲਬੂਤੇ ਪਾਠਕਾਂ ਨੂੰ ਆਨੰਦਤ ਕਰਦੀਆਂ ਹਨ। ਨਿੱਕੇ-ਨਿੱਕੇ ਵਾਕ, ਸਿਆਣਪਾਂ ਦੇ ਟੋਟਕੇ, ਅਮੂਰਤ-ਸਮੂਰਤ ਪਾਤਰ ਤੇ ਨਾਟਕੀ ਅੰਦਾਜ਼ ਉਸ ਦੀ ਕਥਾ ਬਣਤਰ ਦੇ ਅਹਿਮ ਪਹਿਲੂ ਹਨ। ਲੇਖਕ ਕੋਲ ਵੱਖਰੀ ਕਥਾ-ਭਾਸ਼ਾ ਹੈ। ਜਿਸ ਨਾਲ ਬਿਰਤਾਂਤਕ ਉਹਲੇ ਤੇ ਪ੍ਰਤੀਕਮਈ ਕਥਾ ਇਸ਼ਾਰੇ ਟੈਕਸਟ ਨੂੰ ਗਹਿਰ-ਗੰਭੀਰ ਬਣਾ ਦਿੰਦੇ ਹਨ। ਅੱਜ ਕੱਲ੍ਹ ਦੀ ਪੰਜਾਬੀ ਕਹਾਣੀ ਕਈ ਥਾਵਾਂ 'ਤੇ ਸੰਚਾਰ ਦੀ ਸਮੱਸਿਆ ਨਾਲ ਜੂਝ ਰਹੀ ਹੈ। ਅਖੌਤੀ ਮਨੋ-ਗੁੰਝਲਾਂ ਦੀ ਘੇਰਾਬੰਦੀ ਨਾਲ ਇਹ ਆਪਣੀ ਸਹਿਜ-ਸੁਭਾਵਕ ਉਸਾਰੀ ਤੋਂ ਦੂਰ ਵੀ ਹੋ ਰਹੀ ਹੈ। ਕਥਾ-ਵਿਧੀਆਂ ਦੀ ਪ੍ਰਯੋਗਕਾਰੀ ਨਾਲ ਕਥਾ-ਵਸਤੂ ਦੀ ਪ੍ਰਮਾਣਕਤਾ ਗੁੰਮ ਹੋ ਰਹੀ ਹੈ। ਰਤਨ ਸਿੰਘ ਵਰਗੇ ਕਹਾਣੀਕਾਰ ਦੇ ਕੁਝ ਕਥਾ-ਦੋਸ਼ਾਂ ਨੂੰ ਛੱਡ ਕੇ ਇਸ ਦੀ ਸਾਦਗੀ, ਸੁਭਾਵਕਤਾ ਤੇ ਪੜ੍ਹਨਯੋਗਤਾ ਨਵੀਂ ਪੰਜਾਬੀ ਕਹਾਣੀ ਵਿਚ ਅਹਿਮ ਵਾਧਾ ਹੈ।

**-ਜੇ. ਬੀ. ਸੇਖੋਂ**

## ਕੁਆਰ ਝਾਤ (ਨਾਵਲ) ਧਰਮਪਾਲ ਸਾਹਿਲ

ਤਲਵਾੜੇ ਦੇ ਨੇੜ-ਤੇੜ ਦੇ ਪਹਾੜੀ ਭੋਂ-ਦ੍ਰਿਸ਼ ਅਤੇ ਉੱਥੋਂ ਦੇ ਲੋਕਾਂ ਦੀ ਰਹਿਣੀ-ਬਹਿਣੀ ਨੂੰ ਪਹਾੜੀ ਬੋਲੀ ਰਾਹੀਂ ਨਾਵਲ ਦੀ ਵਿਧਾ ਵਿਚ ਉਤਾਰ ਕੇ ਕੰਢੀ ਪਹਾੜੀ ਖੇਤਰ ਦੀ ਆਂਚਲਿਕਤਾ ਨੂੰ ਪੰਜਾਬੀ ਨਾਵਲਕਾਰੀ ਦੇ ਅੰਗੀਕਾਰ ਕਰਨ ਵਾਲਾ ਲੇਖਕ ਹੈ ਧਰਮਪਾਲ ਸਾਹਿਲ। ਇਸ ਮਕਸਦ ਦੀ ਪੂਰਤੀ ਲਈ ਉਸਨੇ 'ਪਥਰਾਟ' ਤੋਂ ਬਾਅਦ ਆਪਣੇ ਦੂਜੇ ਨਾਵਲ 'ਕੁਆਰ ਝਾਤ' (ਮੁੱਲ 200 ਰੁਪਏ, ਪੰਨੇ 232, ਪੰਜ ਆਬ ਪ੍ਰਕਾਸ਼ਨ, ਜਲੰਧਰ) ਦੀ ਸਿਰਜਣਾ ਕੀਤੀ ਹੈ। ਪੈਂਤੀ ਕਹਾਣੀਨੁਮਾ ਸਿਰਲੇਖਾਂ ਨਾਲ ਵਿਉਂਤੇ ਹੱਥਲੇ ਨਾਵਲ ਦਾ ਨਾਮਕਰਨ ਵੀ ਨਾਵਲਕਾਰ ਨੇ ਕੰਢੀ ਇਲਾਕੇ ਵਿਚ ਵਿਆਹ ਸਮੇਂ ਹੁੰਦੀ 'ਕੁਆਰ ਝਾਤ' ਨਾਮ ਦੀ ਇਕ ਰਸਮ ਉੱਤੇ ਰੱਖਿਆ ਹੈ। ਇਸ ਰਸਮ ਅਨੁਸਾਰ ਵਿਆਂਦੜ ਲੜਕੇ ਨੂੰ ਲਗਨ ਵੇਦਾਂ ਵਿਚ ਬੈਠਣ ਤੋਂ ਪਹਿਲਾਂ ਲੜਕੀ ਦੇ ਘਰ ਦੇ ਵਿਹੜੇ ਵਿਚ ਇਸ਼ਨਾਨ ਕਰਨਾ ਪੈਂਦਾ ਹੈ। ਇਸ ਦੌਰਾਨ ਵਿਆਂਦੜ ਲੜਕੀ ਉਹਲਿਓਂ ਆਪਣੇ ਹੋਣ ਵਾਲੇ ਪਤੀ ਦੇ ਕੁਆਰੇ ਜਿਸਮ 'ਤੇ ਨਜ਼ਰ ਮਾਰਦੀ ਹੈ। ਇਸ ਰਸਮ ਦਾ ਉਦੇਸ਼ ਲੜਕੀ ਵੱਲੋਂ ਆਪਣੇ ਹੋਣ ਵਾਲੇ ਪਤੀ ਦੀ ਸਰੀਰਕ ਸੰਪੂਰਨਤਾ ਦੀ ਪੜਤਾਲ ਕਰਨਾ ਹੀ ਸਮਝਿਆ ਜਾਂਦਾ ਹੈ।

ਨਾਵਲ ਦੀ ਵਸਤ ਅਵੱਸ਼ ਹੀ ਕੰਢੀ ਪਹਾੜੀ ਬੋਲੀ ਨਾਲ ਉਣੀ ਹੋਈ ਹੈ, ਜਿਸ ਰਾਹੀਂ ਨਾਵਲਕਾਰ ਨੇ ਕੰਢੀ ਪਹਾੜੀ ਜਨ-ਜੀਵਨ ਦੇ ਸਮਾਜਕ ਤੇ ਸਭਿਆਚਾਰਕ ਪ੍ਰਤੀਮਾਨਾਂ ਦੇ ਨਾਲ ਨਾਲ ਕੰਢੀ ਖੇਤਰ ਦੀ ਬਦਲਦੀ ਜੀਵਨ-ਸ਼ੈਲੀ ਉੱਤੇ ਵੀ ਪਰਤਵੀਂ ਝਾਤ ਪੁਆਈ ਹੈ। ਮਧੂਸੂਦਨ ਨਾਮੀ ਪਾਤਰ ਦੇ ਤੀਹ ਵਰ੍ਹਿਆਂ ਦੇ ਜੀਵਨ-ਕਾਲ ਨੂੰ ਨਾਵਲੀ ਚੌਖਟੇ ਦੇ ਰੂਪ ਵਿਚ ਵਰਤਿਆ

ਗਿਆ ਹੈ। ਇਹਨਾਂ ਤੀਹ ਵਰ੍ਹਿਆਂ ਵਿਚ ਮਧੂਸੂਦਨ ਸਿਵਲ ਇੰਜੀਨੀਅਰਿੰਗ ਦੀ ਪੜ੍ਹਾਈ ਖਤਮ ਕਰਕੇ ਪਹਿਲਾਂ ਤਲਵਾੜੇ ਨੇੜੇ ਉਸਾਰੇ ਗਏ ਪੌਂਗ ਡੈਮ ਉੱਤੇ ਓਵਰਸੀਅਰ ਦੇ ਤੌਰ 'ਤੇ ਕੰਮ ਕਰ ਚੁੱਕਾ ਹੈ। ਜਿੱਥੇ ਉਹ ਆਪਣੇ ਕੰਢੀ ਪਹਾੜੀ ਟੀਮ ਮੇਟ ਜਗੀਰੇ ਦੀ ਬੋਲੀ, ਰਹਿਣੀ-ਬਹਿਣੀ ਤੇ ਅਣਖੀ ਸੁਭਾਅ ਆਦਿ ਤੋਂ ਬਹੁਤ ਪ੍ਰਭਾਵਤ ਹੁੰਦਾ ਹੈ। ਫਿਰ ਉਸਦੀ ਬਦਲੀ ਕਿਤੇ ਹੋਰ ਹੋ ਜਾਂਦੀ ਹੈ। ਜਦੋਂ ਉਹ ਪੂਰੇ ਤੀਹ ਵਰ੍ਹਿਆਂ ਮਗਰੋਂ ਐੱਸ.ਡੀ.ਓ.ਵਜੋਂ ਤਰੱਕੀ ਲੈ ਕੇ ਮੁੜ ਤਲਵਾੜੇ ਆਉਂਦਾ ਹੈ ਤਾਂ ਉਸਨੂੰ ਕੰਢੀ ਦਾ ਇਲਾਕਾ ਬੜਾ ਬਦਲਿਆ ਬਦਲਿਆ ਲਗਦਾ ਹੈ। ਤਲਵਾੜਾ ਸ਼ਹਿਰ ਤਾਂ ਉਸਨੂੰ ਹਰੀਆਂ-ਭਰੀਆਂ ਪਹਾੜੀਆਂ ਵਿਚਾਲੇ ਚੰਡੀਗੜ੍ਹ ਦੀ ਤਰਜ਼ 'ਤੇ ਵਸਿਆ ਪ੍ਰਤੀਤ ਹੁੰਦਾ ਹੈ। ਐਪਰ ਪੌਂਗ ਡੈਮ ਦੀ ਉਸਾਰੀ ਵੇਲੇ ਆਮ ਲੋਕਾਂ ਦੇ ਗੁਜ਼ਾਰੇ ਜੋਗੀ ਜ਼ਮੀਨ ਸਰਕਾਰ ਨੇ ਕੌਡੀਆਂ ਦੇ ਭਾਅ ਲੈ ਕੇ ਅਜਿਹੀ ਤਬਦੀਲੀ ਲਿਆਂਦੀ ਕਿ ਆਰਥਿਕ ਮਜਬੂਰੀ ਵੱਸ ਕਈ ਜ਼ਮੀਨ ਮਾਲਕ ਮਜ਼ਦੂਰਾਂ ਦਾ ਰੂਪ ਧਾਰਨ ਕਰ ਗਏ। ਜਗੀਰਾ ਅਜਿਹੇ ਲੋਕਾਂ ਦੀ ਪ੍ਰਤੀਨਿਧਤਾ ਕਰਨ ਵਾਲਾ ਪਾਤਰ ਹੈ, ਜੋ ਮਧੂਸੂਦਨ ਦੀਆਂ ਯਾਦਾਂ 'ਚ ਖੁਣ ਚੁੱਕਾ ਹੈ। ਮਧੂਸੂਦਨ ਨੂੰ ਵਾਰ ਵਾਰ ਆਉਂਦੀ ਜਗੀਰੇ ਦੀ ਯਾਦ ਵਲੇਵੇਂਦਾਰ ਨਾਵਲੀ ਕਹਾਣੀ ਨੂੰ ਕੀਲਣ ਦਾ ਕੰਮ ਕਰਦੀ ਹੈ।

ਨਾਵਲੀ ਕਹਾਣੀ ਦਾ ਸੂਤਰਪਾਤ ਉਦੋਂ ਹੁੰਦਾ ਹੈ ਜਦੋਂ ਜਗੀਰਾ ਮਧੂਸੂਦਨ ਦੇ ਟੀਮ ਮੇਟ ਵਜੋਂ ਯਥਾਰਥਕ ਰੂਪ ਵਿਚ ਉਸਦੇ ਸੰਪਰਕ ਵਿਚ ਰਹਿੰਦਾ ਹੈ। ਨਾਵਲੀ ਕਹਾਣੀ ਮੱਧ ਵਿਚ ਉਦੋਂ ਪੁੱਜਦੀ ਹੈ ਜਦ ਮਧੂਸੂਦਨ ਦੀ ਬਦਲੀ ਹੋ ਜਾਂਦੀ ਹੈ ਤੇ ਜਗੀਰਾ ਉਸਦੀਆਂ ਯਾਦਾਂ ਵਿਚ ਡੇਰੇ ਲਾ ਬਹਿੰਦਾ ਹੈ। ਕਹਾਣੀ ਦੇ ਅੰਤ ਵਿਚ ਸੱਚੀਂ ਹੀ ਰਿਕਸ਼ੇ ਵਾਲੇ ਦੇ ਰੂਪ ਵਿਚ ਜਗੀਰੇ ਦੀ ਭੇਂਟ ਮਧੂਸੂਦਨ ਨਾਲ ਹੁੰਦੀ ਹੈ। ਨਾਵਲੀ ਕਹਾਣੀ ਦਾ ਮੰਝਲਾ ਭਾਗ ਮਹੱਤਵਪੂਰਨ ਹੈ,ਕਿਉਂਕਿ ਇਸ ਵਿਚ ਮਧੂਸੂਦਨ ਦਾ ਮੇਲ ਰਾਧਾ ਨਾਮੀ ਪਾਤਰ ਨਾਲ ਹੁੰਦਾ ਹੈ।

ਨਾਵਲ ਵਿਚ ਦ੍ਰਿਸ਼ਟਾਂਤਕ ਪੱਧਰ 'ਤੇ ਦਿਖਾਇਆ ਗਿਆ ਹੈ ਕਿ ਜਿਵੇਂ ਤੀਹ ਵਰ੍ਹੇ ਪਹਿਲਾਂ ਜਗੀਰੇ ਦੀਆਂ ਗੱਲਾਂ ਤੇ ਬੋਲੀ ਨੇ ਮਧੂਸੂਦਨ ਉੱਤੇ ਜਾਦੂ ਕੀਤਾ ਸੀ, ਉਵੇਂ ਹੀ ਤੀਹ ਵਰ੍ਹੇ ਮਗਰੋਂ ਉਹ ਰਾਧਾ ਕੋਲੋਂ ਹਿਪਨੋਟਾਈਜ਼ ਹੁੰਦਾ ਹੈ। ਇੱਥੇ ਬਿਰਤਾਂਤਕਾਰ ਵਜੋਂ ਸਾਕਾਰ ਹੁੰਦਾ ਮਧੂਸੂਦਨ ਰਾਧਾ ਦੀਆਂ ਕਹਾਣੀਆਂ ਵਰਗੀਆਂ ਗੱਲਾਂ ਅਥਵਾ ਹੱਡ-ਬੀਤੀਆਂ ਨੂੰ ਸੁਣਦਾ ਸੁਣਦਾ ਨਾਵਲ ਦੀ ਰੂਪ-ਰਚਨਾ ਨੂੰ ਵੀ ਰੂਪਾਇਤ ਕਰਦਾ ਹੈ।ਆਪਣੇ ਨਾਲ ਹੋਏ ਅਨਿਆਂ ਬਾਰੇ ਰਾਧਾ ਪੰਚਾਇਤ ਤੇ ਪੁਲਿਸ ਨੂੰ ਤਾਂ ਯਕੀਨ ਨਹੀਂ ਸੀ ਕਰਾ ਸਕੀ। ਐਪਰ ਪੱਤਰਕਾਰ ਪੰਡਤ ਧਰਮਚੰਦ, ਕਾਮਰੇਡ ਅਵਤਾਰ ਸਿੰਘ ਤੇ ਉਸਦਾ ਪੁੱਤਰ ਕਿਸ਼ਨ, ਉਸਦੀ ਸਥਿਤੀ ਨੂੰ ਸਮਝਕੇ ਉਸਦੇ ਸਹਾਇਕ ਅਵੱਸ਼ ਬਣੇ ਹਨ।

ਰਾਧਾ ਨਾਵਲ ਦੀ ਕਥਾ ਨਾਇਕਾ ਵਜੋਂ ਪੇਸ਼ ਹੋਈ ਹੈ।ਰਾਧਾ ਔਰਤ ਹੈ, ਰਾਧਾ ਦਲਿਤ ਹੈ, ਰਾਧਾ ਗ਼ਰੀਬ ਹੈ। ਔਰਤ, ਦਲਿਤ ਤੇ ਗ਼ਰੀਬ ਹੋਣ ਦਾ ਜੋ ਸੰਤਾਪ ਰਾਧਾ ਨੂੰ ਭੋਗਣਾ ਪੈਂਦਾ ਹੈ। ਆਪਣੇ ਨਾਲ ਹੋਈ ਜ਼ਿਆਦਤੀ ਦੇ ਖ਼ਿਲਾਫ਼ ਵਿਅਕਤੀਗਤ ਪੱਧਰ ਉੱਤੇ ਕੀਤੇ ਸੰਘਰਸ਼ ਵਿਚ ਉਹ ਪੂਰੀ ਤਰ੍ਹਾਂ ਸਫਲ ਨਹੀਂ ਹੁੰਦੀ। ਪਰ ਜਦੋਂ ਉਹ ਧਰਮਚੰਦ, ਅਵਤਾਰ ਤੇ ਕਿਸ਼ਨ ਦੇ ਸਹਿਯੋਗ ਨਾਲ ਸਮੂਹਕ ਪੱਧਰ ਉੱਤੇ ਸੰਘਰਸ਼ ਕਰਦੀ ਹੈ ਤਾਂ ਉਹ ਸਮੂਹ ਦੀ ਪ੍ਰਤੀਨਿਧ ਬਣ ਜਾਂਦੀ ਹੈ। ਇਲਾਕੇ ਦੇ ਐੱਸ.ਐੱਚ.ਓ., ਮੰਤਰੀ ਤੇ ਸਰਕਾਰ ਖ਼ਿਲਾਫ਼ ਮੁਰਦਾਬਾਦ ਦੇ ਨਾਅਰੇ ਲਗਵਾਉਣ ਵਿਚ ਉਹ ਕਾਮਯਾਬ ਹੋ ਜਾਂਦੀ ਹੈ। ਰਾਧਾ ਨੂੰ ਸਮਾਜ ਵਿਚ ਰੂੜ੍ਹ ਹੋ ਚੁੱਕੀ "ਹਉ ਪਰੇ" ਅਥਵਾ "ਮੈਨੂੰ ਕੀ" ਵਰਗੀ ਮਾਰੂ ਮਾਨਸਿਕ ਪ੍ਰਵਿਰਤੀ ਵਿਰੁੱਧ ਸਖਤ ਰੋਸ ਹੈ ਅਤੇ ਏਸੇ ਰੋਸ ਦਾ ਸੰਘਰਸ਼ਮਈ ਪ੍ਰਦਰਸ਼ਨ ਇਸ ਨਾਵਲ ਦਾ ਬਿਰਤਾਂਤ ਹੈ। ਰਾਧਾ ਦੇ ਸੰਘਰਸ਼ਮਈ ਜੀਵਨ ਨੂੰ ਸ਼ਕਤੀ ਪ੍ਰਦਾਨ ਕਰਨ ਵਾਲੇ ਅਵਤਾਰ ਸਿੰਘ, ਕਿਸ਼ਨ ਤੇ ਧਰਮਚੰਦ ਨਾਮਕ ਪਾਤਰਾਂ ਦੀ ਕਾਰਗੁਜ਼ਾਰੀ ਜਦੋਂ ਰਾਧਾ ਦੇ ਸੰਘਰਸ਼ ਵਿਚ ਸ਼ਾਮਲ ਹੁੰਦੀ ਹੈ ਤਾਂ ਕੁਰਾਹੇ ਪਏ ਪੰਚਾਇਤੀ ਰਾਜ,



ਸਰਕਾਰੀ ਮਸ਼ੀਨਰੀ ਤੇ ਰਾਜਨੀਤੀ ਵਿਰੁੱਧ ਜਨ-ਸੰਘਰਸ਼ ਨੂੰ ਤਿੱਖਿਆਂ ਕਰਨ ਦੇ ਨਾਵਲ ਦੇ ਵਿਚਾਰਧਾਰਾਈ ਮਕਸਦ ਸਾਫ ਹੁੰਦੇ ਹਨ।

ਨਾਵਲ ਵਿਚ ਰਾਧਾ ਵਰਗੀਆਂ ਕੁੜੀਆਂ ਦੇ ਸਰੀਰਕ ਸ਼ੋਸ਼ਣ ਦੇ ਮਸਲੇ ਨੂੰ ਉਭਾਰਦਿਆਂ ਇਸਦੇ ਤਿੰਨ ਮੁੱਖ ਕਾਰਕਾਂ (ਨਸ਼ਈ ਵਿਅਕਤੀ, ਚਰਿੱਤਰਹੀਣ ਅਧਿਆਪਕ ਤੇ ਡੇਰਿਆਂ ਦੇ ਸਾਧ) ਦੀ ਨਿਸ਼ਾਨਦੇਹੀ ਕੀਤੀ ਗਈ ਹੈ।ਇਹਨਾਂ ਕਾਰਕਾਂ ਨੂੰ ਸਮੱਸਿਆਕਾਰ ਦੇ ਰੂਪ ਵਿਚ ਪੇਸ਼ ਕਰਨ ਲਈ ਨਾਵਲਕਾਰ ਨੇ ਵਿਭਿੰਨ ਨਾਵਲੀ ਸਥਿਤੀਆਂ ਦਾ ਇੰਝ ਸਿਰਜਣ ਕੀਤਾ ਹੈ ਕਿ ਵੇਲੇ ਦੀ ਰਾਜਨੀਤੀ ਦੇ ਸ਼ਰਮਸਾਰ ਚਿਹਰੇ ਨੂੰ ਪਾਠਕ ਆਸਾਨੀ ਨਾਲ ਪੜ੍ਹ ਸਕਦਾ ਹੈ। ਇਹਨਾਂ ਤਿੰਨਾਂ ਸਥਿਤੀਆਂ ਵਿਚ ਨਾ ਤਾਂ ਪਿੰਡ ਦੀ ਪੰਚਾਇਤ, ਨਾ ਕਾਲਿਜ ਦੀ ਪ੍ਰਿੰਸੀਪਲ ਤੇ ਨਾ ਹੀ ਸਥਾਨਕ ਪੁਲਿਸ ਅਫਸਰ ਰਾਧਾ ਨੂੰ ਨਿਆਂ ਦਿਵਾ ਸਕੇ। ਨਾਵਲ ਦਾ ਤਰਕ ਹੈ ਕਿ ਰਾਧਾ ਵਰਗੀਆਂ ਕੁੜੀਆਂ ਦੀ ਤਰਕ ਸ਼ਕਤੀ, ਸਾਹਸ, ਰੋਹ ਤੇ ਵਿਦਰੋਹ ਹੀ ਅਜਿਹੀਆਂ ਅਮਾਨਵੀ ਅਲਾਮਤਾਂ ਤੋਂ ਛੁਟਕਾਰਾ ਦਿਵਾ ਸਕਦਾ ਹੈ ਅਤੇ ਸਮਾਜ-ਸੇਵੀ ਸੰਸਥਾਵਾਂ, ਮਹਿਲਾ ਮੰਡਲਾਂ ਤੇ ਔਰਤਾਂ ਦੇ ਕਲਿਆਣ ਵਾਲੀਆਂ ਹੋਰ ਸੰਸਥਾਵਾਂ ਵੀ ਤਾਂ ਹੀ ਆਪਣੀ ਸਾਰਥਕ ਭੂਮਿਕਾ ਨਿਭਾ ਸਕਦੀਆਂ ਹਨ। ਨਾਵਲ ਵਿਚ ਕਾਮਰੇਡ ਅਵਤਾਰ ਸਿੰਘ, ਕਿਸ਼ਨ ਤੇ ਧਰਮਚੰਦ ਵਰਗੇ ਮਰਦ ਪਾਤਰਾਂ ਦਾ ਰਾਧਾ ਨੂੰ ਦਿੱਤਾ ਸੰਘਰਸ਼ਸ਼ੀਲ ਸਾਥ ਅਸਲ ਵਿਚ ਔਰਤ ਦੇ ਸਸ਼ਕਤੀਕਰਣ ਵਾਲੀ ਨਾਰੀ ਚੇਤਨਾ ਦੀ ਕੁਆਰੀ ਝਾਤ ਹੀ ਹੈ।

ਆਦਰਸ਼ਵਾਦੀ ਪਹੁੰਚ ਨਾਲ ਸਿਰਜੇ ਇਸ ਨਾਵਲ ਵਿਚੋਂ ਇਹ ਸੰਦੇਸ਼ ਮਿਲਦਾ ਹੈ ਕਿ ਸਮਾਜ ਦਾ ਕਲਿਆਣ ਤਦ ਹੀ ਸੰਭਵ ਹੈ ਜੇ ਕਾਮਰੇਡ ਅਵਤਾਰ ਸਿੰਘ ਵਰਗੇ ਨਿਰਛਲ ਤੇ ਨਿਡਰ ਵਿਅਕਤੀਆਂ ਦੇ ਹੱਥਾਂ ਵਿਚ ਸੰਘਰਸ਼ਸ਼ੀਲ ਜੱਥੇਬੰਦੀਆਂ ਦੀ ਕਮਾਨ ਹੋਵੇ, ਜੱਥੇਬੰਦੀਆਂ ਵਿਚ ਕੰਮ ਕਰਨ ਵਾਲੇ ਕਰਿੰਦੇ ਕਿਸ਼ਨ ਵਰਗੇ ਸਾਹਸੀ ਜਿਊੜੇ ਹੋਣ, ਧਰਮਚੰਦ ਵਰਗੇ ਮਿਸ਼ਨਰੀ ਭਾਵਨਾ ਵਾਲੇ ਪੱਤਰਕਾਰ ਹੋਣ, ਰਾਧਾ ਵਰਗੀ ਤਰਕਸ਼ੀਲ ਤੇ ਵਿਦਰੋਹੀ ਵਿਚਾਰਧਾਰਾ ਵਾਲੀ ਔਰਤ ਹੋਵੇ, ਕੈਲਾਸ਼ ਵਰਗੀ ਪਤਨੀ, ਜਗੀਰੇ ਵਰਗਾ ਯਾਰ, ਮਧੂਸੂਦਨ ਵਰਗਾ ਸੰਵੇਦਨਸ਼ੀਲ ਸਾਹਿਤਕਾਰ ਤੇ ਅਫ਼ਸਰ ਹੋਵੇ।

**-ਚੰਦਰ ਮੋਹਨ**

## ਪਾਰਿਜਾਤ ਦੇ ਫੁੱਲ (ਕਾਵਿ-ਚਿੱਤਰ) ਗੁਰਚਰਨ

'ਕਤਰਾ ਕਤਰਾ' ਅਤੇ 'ਧੁੰਦਲੇ ਚਿਹਰੇ ਉਜਲੇ ਚਿਹਰੇ' ਤੋਂ ਬਾਅਦ ਦਿੱਲੀ ਵੱਸਦਾ ਸ਼ਾਇਰ ਗੁਰਚਰਨ ਆਪਣੀ ਤੀਜੀ ਕਾਵਿ-ਰਚਨਾ 'ਪਾਰਿਜਾਤ ਦੇ ਫੁੱਲ' (ਪੰਨੇ 112, ਮੁੱਲ 195, ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ) ਨਾਲ ਪੰਜਾਬੀ ਪਾਠਕਾਂ ਦਾ ਬੂਹਾ ਠਕੋਰ ਰਿਹਾ ਹੈ। ਇਸ ਕਾਵਿ-ਰਚਨਾ ਦਾ ਰੰਗ ਪਹਿਲੀਆਂ ਪੋਥੀਆਂ ਤੋਂ ਐਨ ਵੱਖਰਾ ਹੈ। ਇਸ ਵਾਰ ਉਹਨੇ ਵੱਖ-ਵੱਖ ਸ਼ਖ਼ਸੀਅਤਾਂ ਦੀ ਕੰਨੀ ਫੜ ਕੇ ਕਾਵਿ-ਉਡਾਣ ਭਰੀ ਹੈ। ਉਂਝ, ਇਸ ਉਡਾਣ ਵਿਚ ਤਾਣ ਬਹੁਤ ਹੈ। ਇਸ ਦਾ ਅਹਿਸਾਸ ਪੋਥੀ ਦੇ ਪਹਿਲੇ ਪੰਨੇ ਪਲਟਦਿਆਂ ਹੀ ਹੋ ਜਾਂਦਾ ਹੈ। ਪੋਥੀ ਦੇ ਆਰੰਭ ਤੋਂ ਪਹਿਲਾਂ ਉਹ ਦਸਤਕ ਦਿੰਦਾ ਹੈ: *'ਅੰਬਰਾਂ ਦੇ ਓਸ ਪਾਰ ਸੂਰਜ ਉੱਗਦਾ ਹੈ / ਜਾਗ ਉਠਦੇ ਪੌਣ-ਪੰਖੀ, ਜੀਅ-ਜੰਤ'*। ਇਸ ਸੂਰਜ-ਆਗਮਨ ਵਾਂਗ ਹੀ ਇਸ ਸਮੁੱਚੀ ਪੋਥੀ ਵਿਚ ਇਹ ਪੌਣ-ਪੰਖੀ ਅਤੇ ਜੀਅ-ਜੰਤ ਰੌਣਕ ਲਾਈ ਰੱਖਦੇ ਹਨ। ਇਹ ਰੌਣਕ ਲਗਾਤਾਰ ਸੰਵਾਦ ਦੀ ਹੈ। ਇਸ ਰੌਣਕ ਵਿਚ ਅੰਬਰ ਜਿੱਡੀਆਂ ਉਡਾਣਾਂ ਅਤੇ ਸਾਗਰ ਜਿੱਡੀਆਂ ਚੁੱਭੀਆਂ ਦਾ ਅਹਿਸਾਸ ਪਰੋਇਆ ਹੋਇਆ ਹੈ, ਇਸ ਵਿਚੋਂ ਪਿਆਰ ਦਾ ਪਹਾੜ ਉਸਰਦਾ ਦਿਸਦਾ ਹੈ, ਉਦਾਸੀ ਵਿਚ ਡੁੱਬੀਆਂ ਨਦੀਆਂ ਦੀ ਕਲ-ਕਲ ਸੁਣਦੀ ਹੈ ਅਤੇ ਨਾਲ ਹੀ ਪੀੜ ਦੀ ਜੂਨੇ ਪੈ ਕੇ ਉਗਮਦੀ ਪਹਿਲਕਦਮੀ ਦੀ ਫਿਜ਼ਾ ਰੁਮਕਦੀ ਹੈ।

ਇਸ ਪੋਥੀ ਵਿਚ ਕੁੱਲ ਸੱਤ ਕਾਵਿ-ਚਿੱਤਰ ਹਨ। ਸਾਰਿਆਂ ਦਾ ਕਾਲ਼ ਵੱਖਰਾ ਹੈ, ਪਰ ਸ਼ਾਇਰ ਕਾਲ-ਖੰਡਾਂ ਨੂੰ ਇਕ ਸਿਰੇ ਤੋਂ ਫੜ ਕੇ, ਫਿਰ ਅਖ਼ੀਰ ਤਕ ਇਹ ਲੜੀ ਟੁੱਟਣ ਨਹੀਂ

ਦਿੰਦਾ। ਕ੍ਰਿਸ਼ਨ, ਰਾਧਾ, ਰੁਕਮਣੀ ਤੇ ਸੱਤਿਆਭਾਮਾ ਬਾਰੇ ਪਹਿਲਾ ਕਾਵਿ-ਚਿੱਤਰ ਅਸਲ ਵਿਚ ਇਸ ਪੋਥੀ ਦੀ ਚੂਲ ਹੈ। ਇਸ ਰਚਨਾ ਨੇ ਪੂਰੀ ਪੋਥੀ ਦਾ ਤਕਰੀਬਨ ਚੌਥਾ ਹਿੱਸਾ ਮੱਲਿਆ ਹੋਇਆ ਹੈ। ਇਹ ਮਿੱਥ ਦੀ ਕੋਈ ਦਰਸ਼ਨੀ ਮਹਿਰਾਬ ਹੈ ਜਿਸ ਰਾਹੀਂ ਲੇਖਕ ਕ੍ਰਿਸ਼ਨ ਨਾਲ ਜੁੜੇ ਇਕ ਖਾਸ ਦੌਰ ਦੇ ਸਮਾਜਕ ਅਤੇ ਸਿਆਸੀ ਸਰੋਕਾਰਾਂ ਬਾਰੇ ਬਾਤਾਂ ਬਿਆਨ ਕਰਦਾ-ਕਰਦਾ ਇਨ੍ਹਾਂ ਚਾਰ ਪਾਤਰਾਂ ਦੇ ਨਕਸ਼ ਉਲੀਕਦਾ ਹੈ। ਉਹ ਮਿਥਾਂ ਨਾਲ ਜੁੜੀ ਇਕੱਲੀ-ਇਕੱਲੀ ਲੜੀ ਜੋੜਦਾ, ਨਾਲੋ-ਨਾਲ ਵਕਤ ਨੂੰ ਵਿਸਥਾਰ ਦਿੰਦਾ ਹੈ। ਅਖ਼ੀਰ ਵਿਚ ਇਹ ਕਵਿਤਾ ਇਕ ਕਾਵਿ-ਸਤਰ *'ਮੇਰੇ ਨੈਣੀਂ ਵੱਖਰਾ ਖ਼ੁਮਾਰ'* ਵਿਚ ਸਿਮਟ ਜਾਂਦੀ ਹੈ। ਇਉਂ ਉਲਟੇ ਦਾਅ ਜਦੋਂ ਚਰਚਾ ਵਿਚ ਆਇਆ ਵਿਸਥਾਰ, ਬਿੰਦੂ ਵਿਚ ਬਦਲਦਾ ਹੈ; ਮਾਨੋ ਕੋਈ ਚੱਕਰ ਮੁਕੰਮਲ ਹੋ ਜਾਂਦਾ ਹੈ। ਇਹੀ ਸ਼ਾਇਦ ਮਿੱਥ ਅਤੇ ਮਿਥਿਹਾਸ ਦੀ ਸੰਪੂਰਨਤਾ ਹੈ ਜਿਸ ਨੂੰ ਗੁਰਚਰਨ ਨੇ ਸੱਭਿਆਚਾਰ ਦੇ ਅਮੁੱਲ ਖਜ਼ਾਨੇ ਨਾਲ ਜੋੜਿਆ ਹੈ।

ਇਸ ਤੋਂ ਬਾਅਦ ਨਾਨਕ ਅਤੇ ਮਰਦਾਨੇ ਦੀ ਵਾਰੀ ਹੈ। ਇਸ ਵਿਚ ਦੋਹਾਂ ਜਣਿਆਂ ਨਾਲ ਜੁੜੇ ਖਾਸ ਵਕਤ ਦੀਆਂ ਕਥਾ-ਕਹਾਣੀਆਂ ਹਨ। *'ਅੱਖਰ-ਅੱਖਰ ਤੁਰਦੇ ਜਾਈਏ / ਸ਼ਬਦਾਂ ਦੇ ਬੂਹੇ ਖੜਕਾਈਏ / ਅੰਦਰ ਤਾੜੇ ਅਰਥ ਭਾਲੀਏ'* ਸਤਰਾਂ ਇਸ ਕਵਿਤਾ ਦਾ ਹਾਸਲ ਹੋ ਨਿਬੜਦੀਆਂ ਹਨ। ਇਸ ਕਾਵਿ-ਚਿੱਤਰ ਵਿਚ *'ਸ਼ਬਦ ਸੁੱਚਾ, ਕਿਰਤ ਸੁੱਚੀ'* ਦੀ ਰਬਾਬ ਸੁਣੀਂਦੀ ਹੈ ਅਤੇ ਸੁਣੀਂਦੀ ਚਲੀ ਜਾਂਦੀ ਹੈ। ਸ਼ਬਦਾਂ ਅਤੇ ਸੁਰਾਂ ਦੀ ਇਹ ਲਹਿਰ ਜਦੋਂ ਮਾਈਕਲ ਏਂਜਲੋ ਬਾਰੇ ਅਗਲੀ ਸਿਰਜਣਾ ਦਾ ਸ਼ਿੰਗਾਰ ਬਣਦੀ ਹੈ ਤਾਂ ਇਸ ਵਿਚ ਪੱਥਰਾਂ ਵਿਚੋਂ ਸਹਿਜ ਸਿੰਮਦਾ ਦਿਸਣ ਲੱਗ ਪੈਂਦਾ ਹੈ। ਰਚਨਾਕਾਰ *'ਕਿੰਨਾ ਮੁਸ਼ਕਿਲ ਹੁੰਦਾ ਏ / ਸਮਾਧੀ ਦੇ ਸੁੰਨ 'ਚ ਜਾਣਾ'* ਨਾਲ ਗੱਲ ਆਰੰਭ ਕਰਦਾ ਹੈ ਅਤੇ *'ਜਿੱਥੇ ਮੁਹੱਬਤ ਦਾ ਦਰਿਆ ਵਹਿੰਦਾ ਹੋਵੇ / ਉੱਥੇ ਹੀ ਪਤਾ ਲਗਦਾ / ਧੜਕਣ ਕੀ ਹੁੰਦੀ ਹੈ'* ਨਾਲ ਸਮਾਧੀ ਦੀ ਸੁੰਨ ਨੂੰ ਪਲੀਤਾ ਜਾ ਲਾਉਂਦਾ ਹੈ। ਇਸ ਵਿਸਫੋਟ ਵਿਚ ਕਿਤੇ ਕੋਈ ਟੁੱਟ-ਭੱਜ ਨਹੀਂ, ਸਗੋਂ ਢਲ ਰਹੇ ਸੂਰਜ ਦੌਰਾਨ *'ਫਿਜ਼ਾ ਵਿਚ ਛੈਣੀ ਤੇ ਹਥੌੜੀ ਦਾ ਸੰਗੀਤ'* ਸੁਣਨ ਲਗਦਾ ਹੈ।

ਕਲਾ ਨਾਲ ਜੁੜੇ ਅਜਿਹੇ ਹਥਿਆਰਾਂ ਦਾ ਇਹ ਸੰਗੀਤ, ਮਾਈ ਭਾਗੋ ਵਾਲੀ ਰਚਨਾ ਵਿਚ ਖੜਗ ਦੀ ਖਣਕਾਰ ਬਣਦਾ ਹੈ। ਇਹ ਰਚਨਾ ਮੁਕਾਬਲਤਨ ਨਿੱਕੀ ਹੈ, ਪਰ ਤਿੱਖੀ ਤੇ ਤੀਬਰ ਹੈ। ਇਸ ਵਿਚ ਵੇਗ ਦੀ ਬਾਤ ਹੈ। ਅਖੀਰ ਵਿਚ ਇਹ ਵੇਗ *'ਜ਼ਖਮੀ ਸੁਆਣੀ ਭੌਰ-ਭੌਰ / ਬਚ ਗਿਆਂ ਨੂੰ ਸਾਂਭਦੀ / ਤੁਰ ਗਿਆਂ ਨੂੰ ਤਾਂਘਦੀ'* ਨਾਲ ਆਠਰਦਾ ਹੈ। ਪੰਜਾਬੀ ਸਾਹਿਤ ਜਗਤ ਵਿਚ ਮਾਈ ਭਾਗੋ ਬਾਰੇ ਇਹ ਸ਼ਾਇਦ ਨਵਾਂ ਅਤੇ ਨਿਵੇਕਲਾ ਚਿਤਰਨ ਹੋਵੇ! ਇਹ ਉਸ ਥਾਂ ਦਾ ਜ਼ਿਕਰ ਹੈ *'ਜਿੱਥੇ ਦੀਵਾ ਜਗਦਾ ਸੀ / ਜਿੱਥੇ ਨੂਰ ਡੁੱਲ੍ਹਦਾ ਸੀ'*।

ਨੂਰ ਦਾ ਇਹ ਭਰਿਆ ਛੱਜ ਵਿਨਸੈਂਟ ਵਾਨ ਗਾਗ ਲਈ ਵੱਖਰੇ ਰੰਗਾਂ ਵਾਲੀ ਜੁੰਬਿਸ਼ ਪੈਦਾ ਕਰਦਾ ਹੈ। ਇਸ ਵਿਚ ਪਰਿਵਾਰ ਤੇ ਪਿਛੋਕੜ, ਮੁਹੱਬਤ ਤੇ ਮੁਸ਼ਕਿਲ, ਧਰਮ ਤੇ ਕਰਮ ਅਤੇ ਕਲਾ ਤੇ ਕਿਰਤ ਦੀਆਂ ਲੜੀਆਂ ਲਗਾਤਾਰ ਬਣਦੀਆਂ-ਵਿਗਸਦੀਆਂ ਹਨ, ਪਰ ਗੁਰਚਰਨ ਜਦੋਂ ਵਾਨ ਗਾਗ ਦੀ ਔਰਤ ਪ੍ਰਤੀ ਤਾਂਘ ਨੂੰ *'ਚੁੱਲ੍ਹੇ ਮੂਹਰੇ ਬੈਠੀ ਗ੍ਰਹਿਣੀ ਤਾਂ ਰੱਬ ਹੁੰਦੀ'* ਨਾਲ ਮੇਲਦਾ ਹੈ ਤਾਂ ਕਵਿਤਾ ਸਮਝੋ ਨੱਚ-ਨੱਚ ਫਾਵੀ ਹੋ ਗਈ ਜਾਪਦੀ ਹੈ। ਸ਼ਾਇਰ ਨੇ ਤੱਤੀਆਂ 'ਵਾਵਾਂ 'ਚ ਤੁਰ ਗਏ ਇਸ ਕਲਾਕਾਰ ਬਾਰੇ ਜਦੋਂ ਇਹ ਸਤਰਾਂ ਲਿਖੀਆਂ ਹੋਣਗੀਆਂ, ਸਮੁੱਚੀ ਕਾਇਨਾਤ ਇਕ ਵਾਰ ਤਾਂ ਜ਼ਰੂਰ ਹੀ ਨਤ-ਮਸਤਕ ਹੋਈ ਹੋਵੇਗੀ!

ਕਾਇਨਾਤ ਦੀ ਸਲਾਮੀ ਦਾ ਇਹ ਸਿਲਸਿਲਾ ਈਜ਼ਾਡੋਰਾ ਡੰਕਨ ਵਾਲੇ ਕਾਵਿ-ਚਿੱਤਰ ਵਿਚ *'ਔਰਤ ਤੇ ਪ੍ਰਕਿਰਤੀ / ਇਕ-ਦੂਜੇ ਵਿਚ ਘੁਲੀਆਂ'* ਨਾਲ ਆਭਾ-ਮੰਡਲ ਸਿਰਜਦਾ ਹੈ। ਈਜ਼ਾਡੋਰਾ ਡੰਕਨ ਦੀ ਬਾਤ ਜਦੋਂ ਪੈਣੀ ਸੀ ਤਾਂ, *'ਗੁਲਾਮ ਵੀ ਨੱਚੇ ਨੇ ਕਦੀ?'* ਤੋਂ ਬਾਅਦ



*'ਬਿਫਰੇ ਪਾਣੀਆਂ ਨਾਲ ਲੜਦੀ ਮੱਛੀ'* ਦਾ ਜ਼ਿਕਰ ਆਉਣਾ ਹੀ ਆਉਣਾ ਸੀ। ਈਜ਼ਾਡੋਰਾ ਕੈਦ ਨਹੀਂ, ਕਾਇਨਾਤ ਦੀ ਕਵਿਤਾ ਹੈ। ਸ਼ਾਇਰ ਵੱਲੋਂ ਆਖਣ ਵਾਂਗ, ਉਹ ਤਾਂ ਖਾਨਾਬਦੋਸ਼ ਸੀ ਅਤੇ ਉਸ ਨੇ ਵਰਤਮਾਨ ਵਿਚ ਹੀ ਜੀਣਾ ਸੀ। ਮਨ ਜਦੋਂ ਮੇਘ ਮਿਲਣੀ ਲਈ ਤਾਂਘਦਾ ਹੋਵੇਗਾ ਤਾਂ *'ਤਨ ਨੇ ਚਾਹਿਆ / ਚੱਲ ਮਨਾ ਮੇਘਾਂ ਨੂੰ ਮਿਲੀਏ / ਸੁੱਚੀਆਂ ਕਣੀਆਂ ਪਿੰਡੇ ਧਰੀਏ / ਆਦਮ ਹੱਵਾ ਨੂੰ ਸਿਜਦਾ ਕਰੀਏ / ਮਹਿਕਦੀ ਉਮਰੇ ਮਹਿਕ ਹੰਢਾਈਏ'* ਈਜ਼ਾਡੋਰਾ ਲਈ ਉਹ ਰਾਹ-ਗੋਹਰ ਬਣਦਾ ਹੋਵੇਗਾ ਜਿਸ ਉੱਤੇ ਉਹ ਤਾ-ਉਮਰ ਤੁਰੀ। ਉਹ ਅਜਿਹੀ ਹੀ ਨਿਰਤਕੀ ਸੀ ਜਿਸ ਨੇ ਦੇਸ-ਪਰਦੇਸ ਵਿਚ ਇਸ ਅੱਥਰੇਪਣ ਵਿਚੋਂ ਨੰਨ੍ਹੇ ਪੈਰਾਂ ਨਾਲ ਸੁਰ ਬੰਨ੍ਹਿਆ। ਇਨ੍ਹਾਂ ਸੁਰ-ਤਾਲਾਂ ਬਾਰੇ ਦਿੱਲੀ ਬੈਠਾ ਸ਼ਾਇਰ ਗੁਰਚਰਨ, ਈਜ਼ਾਡੋਰਾ ਬਾਰੇ ਲਿਖਦਾ ਹੈ: *ਉਹ ਨੰਨ੍ਹੇ ਪੈਰਾਂ ਨਾਲ ਸੁਰ ਬੰਨ੍ਹਦੀ / ਪਰਾਂ 'ਚ ਪਰਵਾਜ਼ ਭਰਦੀ / ਮੁਦਰਾਵਾਂ ਦੀ ਮੁਹਾਰਨੀ ਦੁਹਰਾਉਂਦੀ / ਤਿਤਲੀਆਂ ਪਰ ਖੋਲ੍ਹਦੀਆਂ'*। ਸੱਚੀਂ ਹੀ ਈਜ਼ਾਡੋਰਾ ਲਈ ਤਿਤਲੀਆਂ ਦੇ ਪਰ ਸਦਾ ਖੁੱਲ੍ਹੇ ਹੀ ਰਹੇ ਅਤੇ ਉਹ ਸਦਾ ਪਰਵਾਜ਼ ਵਿਚ ਰਹੀ। ਉਹਦਾ ਰੁਕਣਾ ਮੁਹਾਲ ਸੀ। ਉਹਨੇ ਕਲਾ ਨੂੰ ਵੀ ਟਿਕਣ ਨਹੀਂ ਦਿੱਤਾ, ਲਗਾਤਾਰ ਜ਼ਰਬ ਦਿੱਤੀ। ਸਾਡਾ ਸ਼ਾਇਰ ਗੁਰਚਰਨ ਉਸ ਨੂੰ ਅੰਬਰਾਂ ਦਾ ਤਾਰਾ ਆਖਦਾ ਹੈ, ਤੇ ਤਾਰਿਆਂ ਨੇ ਤਾਂ ਚਮਕਣਾ ਹੀ ਹੁੰਦਾ ਹੈ।

ਤਾਰਿਆਂ ਦੀ ਇਹ ਲਿਸ਼ਕੋਰ ਜਦੋਂ ਸੁੱਚੇ ਸਰਵਰ ਦੇ ਪਾਣੀਆਂ ਵਿਚ ਪੈਂਦੀ ਹੈ ਤਾਂ ਭਗਤ ਪੂਰਨ ਸਿੰਘ ਦੀ ਗੱਲ ਤੁਰਨ ਲਗਦੀ ਹੈ। ਇਸ ਪੂਰਨ ਦੀ ਗੱਲ, ਮਾਂ ਤੋਂ ਬਗ਼ੈਰ ਪੂਰੀ ਨਹੀਂ ਹੁੰਦੀ। ਸ਼ਾਇਰ ਜਦੋਂ ਮਾਂ ਲਈ *'ਗ੍ਰਿਹਸਥ-ਆਸ਼ਰਮ ਦੀ ਸੰਨਿਆਸਣ'* ਉਪ-ਸਿਰਲੇਖ ਚੁਣਦਾ ਹੈ ਤਾਂ ਬਹੁਤ ਕੁਝ ਬਿਨਾਂ ਵਿਸਥਾਰ ਤੋਂ ਵਿਆਖਿਆ ਦਾ ਹਿੱਸਾ ਹੋ ਜਾਂਦਾ ਹੈ। *'ਚਿੜੀਆਂ ਦੇਖਦੀ ਚਿੜੀ ਬਣੀ'* ਇਸ ਜਾਨ ਨੂੰ ਜਦੋਂ *'ਮਮਤਾ ਨਹੀਂ, ਮਾਇਆ / ਕੁੱਖ ਨਹੀਂ, ਕਾਇਆ'* ਖਿਲਾਫ ਜੂਝਣਾ ਪੈਂਦਾ ਹੈ ਤਾਂ ਸਬਰ ਦਾ ਬੰਨ੍ਹ ਟੁੱਟ ਜਾਂਦਾ ਹੈ। ਇਸ ਸਬਰ ਦਾ ਸਿਖਰ ਹੈ- ਮੋਹ ਦੀ ਤ੍ਰਿਹਾਈ ਮਾਂ ਦਾ ਪੁੱਤ ਵੀ ਮੋਹ ਤੋਂ ਤ੍ਰਿਹਾਇਆ!... ਤੇ ਸ਼ਾਇਰ ਨੇ ਇਸ ਤ੍ਰੇਹ ਦਾ ਸਿਖਰ *'ਬਾਹਰੋਂ ਰੋਣ ਦੀ ਆਵਾਜ਼ ਆਈ / ਲਾਲ ਕੀਹਦਾ ਦੁੱਧੀਆਂ ਨੂੰ ਟੋਲਦਾ'* ਨਾਲ ਸਿਰਜਿਆ ਹੈ।

ਇਹ ਸਾਰੀਆਂ ਰਚਨਾਵਾਂ ਇਕ-ਦੂਜੀ ਤੋਂ ਵੱਖਰੀਆਂ ਹੋਣ ਦੇ ਬਾਵਜੂਦ ਆਪਸ ਵਿਚ ਡੂੰਘੀਆਂ ਜੁੜੀਆਂ ਹੋਈਆਂ ਹਨ। ਇਨ੍ਹਾਂ ਦਾ ਨਾੜੂਆ ਇਕ ਹੈ। ਮਾਂ ਅਤੇ ਮੁਹੱਬਤ ਇਨ੍ਹਾਂ ਵਿਚ ਅਚੇਤ ਅਤੇ ਸਚੇਤ ਰੂਪ ਵਿਚ ਡੂੰਘੀ ਉਤਰੀ ਹੋਈ ਹੈ। ਇਹ ਸੱਤ ਨਜ਼ਮਾਂ ਨਹੀਂ, ਸੱਤ ਸਮੁੰਦਰ ਹਨ ਜਿੱਥੇ ਲਾਈ ਹਰ ਡੁਬਕੀ, ਹਰ ਵਾਰ ਨਵਾਂ ਜ਼ਾਵੀਆ ਸਿਰਜ ਦਿੰਦੀ ਹੈ। ਸਭ ਤੋਂ ਵੀ ਵੱਡੀ ਗੱਲ, ਇਸ ਸਮੁੰਦਰੀ-ਸਿਰਜਣਾ ਦੌਰਾਨ ਗੁਰਚਰਨ ਦਾ ਜ਼ਬਤ ਕਮਾਲ ਦਾ ਹੈ। ਰਚਨਾਵਾਂ ਦੇ ਸਿਰਲੇਖ ਆਪਣੇ ਆਪ ਵਿਚ ਕਵਿਤਾਵਾਂ ਹਨ। ਕਵਿਤਾ ਤੋਂ ਪਹਿਲਾਂ ਸੰਬੰਧਤ ਸ਼ਖ਼ਸੀਅਤ ਬਾਰੇ ਵੇਰਵਾ ਕੁੱਜੇ ਵਿਚ ਸਮੁੰਦਰ ਹੈ। ਇਕ ਨਜ਼ਰੇ ਤਾਂ ਇਹ ਵੇਰਵੇ ਹੀ ਅਗਾਂਹ ਕਵਿਤਾ ਦਾ ਵਿਸਥਾਰ ਬਣਦੇ ਹਨ।

ਗੁਰਚਰਨ ਕਾਵਿ-ਸ਼ਾਰ ਵਿਚ ਜਿੰਨਾ ਜ਼ਬਤ ਰੱਖਦਾ ਹੈ, ਵਾਰਤਕ ਵਿਚ ਵੀ ਉਹ ਉਹੀ ਰਾਹ ਅਖ਼ਤਿਆਰ ਕਰਦਾ ਹੈ। ਉਸ ਦੀ ਲਿਖੀ ਇਬਾਰਤ 'ਇਸ ਪੁਸਤਕ ਬਾਰੇ' ਪੜ੍ਹਦਿਆਂ ਉਸ ਦੀ ਵਾਰਤਕ-ਸਮਰੱਥਾ ਦੇ ਦੀਦਾਰ ਹੁੰਦੇ ਹਨ। ਗੁਰਚਰਨ ਦੀ ਵਾਰਤਕ ਪਹਿਲਾਂ ਕਦੀ ਨਜ਼ਰਾਂ ਥਾਣੀਂ ਨਹੀਂ ਲੰਘੀ, ਪਰ ਜਦ ਕਿਤੇ ਉਹ ਇਸ ਰਾਹ ਦਾ ਰਾਹੀ ਬਣੇਗਾ, ਇਸ ਦਾ ਪ੍ਰਤਾਪ ਵੀ ਕਾਵਿ-ਸ਼ਾਰਾਂ ਜਿੰਨਾ ਹੀ ਹੋਵੇਗਾ, ਇਹ ਗੱਲ ਪੱਕੀ ਹੈ। ਕਿਤੇ ਕੋਈ ਖਿਲਾਰਾ ਨਹੀਂ, ਨਾ ਵਾਧੂ ਵਿਸਥਾਰ ਹੈ। ਗਿਣਵੇਂ ਸ਼ਬਦਾਂ ਦਾ ਖਾਮੋਸ਼ ਜਿਹਾ ਨਾਚ, ਢੋਲ ਉਤੇ ਵੱਜਦੇ ਡੱਗੇ ਜਿੰਨਾ ਧਿਆਨ ਖਿੱਚਦਾ ਹੈ। ਇਨ੍ਹਾਂ ਸ਼ਖ਼ਸੀ ਕਾਵਿ-ਚਿੱਤਰਾਂ ਅਤੇ ਵਾਰਤਕ ਵੇਰਵਿਆਂ ਦੀ ਸੁਰ-ਤਾਲ ਮਾਣਨ ਹੀ ਵਾਲੀ ਹੈ।

**-ਜਸਬੀਰ**

## ਪੱਤਰ

ਹਿੰਦੁਤਵਵਾਦੀ ਜਨੂੰਨ ਹੁਣ ਦੇਸ਼ ਵਿਚ ਜੋ ਭਿਆਨਕ ਰੂਪ ਧਾਰਨ ਕਰ ਗਿਆ ਹੈ, ਉਹ ਨਿਸਚੇ ਹੀ ਬਹੁਤ ਚਿੰਤਾ ਦਾ ਵਿਸ਼ਾ ਹੈ। ਮੌਜੂਦਾ ਸਰਕਾਰ ਜਦੋਂ ਹੋਂਦ ਵਿਚ ਆਈ ਸੀ, ਉਦੋਂ ਹੀ ਸਾਡੇ ਬੁੱਧੀਜੀਵੀ ਚਿੰਤਕਾਂ ਨੇ 'ਭਗਵੀਂ ਸਿਆਸਤ' ਦੇ ਸਿਰ ਚੜ੍ਹ ਬੋਲਣ ਦੀਆਂ ਕਿਆਸਆਰਾਈਆਂ ਲਾਉਣੀਆਂ ਸ਼ੁਰੂ ਕਰ ਦਿੱਤੀਆਂ ਸਨ। ਪਰ ਇਹ ਇੰਨੇ ਵਿਕਰਾਲ ਰੂਪ ਵਿਚ ਸਾਹਮਣੇ ਆਵੇਗੀ, ਇਹ ਕਲਪਨਾ ਤੋਂ ਬਾਹਰ ਦੀਆਂ ਗੱਲਾਂ ਸਨ। ਵੱਡੇ ਵੱਡੇ ਕੇਂਦਰਾਂ ਜਿਵੇਂ ਪੂਨਾ ਫਿਲਮ ਐਂਡ ਥੀਏਟਰ ਇੰਸਟੀਚਿਊਟ ਅਤੇ ਸਕੂਲਾਂ ਕਾਲਿਜਾਂ ਦੇ ਸਿਲੇਬਸ ਬਣਾਉਣ ਵਾਲੇ ਪੈਨਲਾਂ 'ਚ 'ਭਗਵਾਂ ਬ੍ਰਿਗੇਡ' ਦੀ ਭਰਤੀ ਜ਼ੋਰਾਂ 'ਤੇ ਕੀਤੀ ਜਾ ਰਹੀ ਹੈ। ਜਿਹੜਾ ਇਸ ਸਿਆਸਤ ਦਾ ਪਿਛਲੱਗ ਨਹੀਂ ਬਣਦਾ, ਉਸਨੂੰ ਖਦੇੜਿਆ ਜਾ ਰਿਹਾ ਹੈ, ਭਾਵੇਂ ਇਸ ਲਈ ਹਿੰਸਕ ਰੂਪ ਹੀ ਕਿਉਂ ਨਾ ਧਾਰਨ ਕਰਨਾ ਪਵੇ। ਸਿਰਜਣਾ-176 ਵਿਚ 'ਰਾਜਸੱਤਾ ਤੇ ਸੰਪਰਦਾਇਕਤਾ ਦੀ ਚੁਣੌਤੀ' ਅਤੇ ਸੱਜਰੇ ਅੰਕ ਵਿਚ 'ਸੂਲੀ 'ਤੇ ਸੱਚ: ਅਜ਼ਮਾਇਸ਼ ਦਾ ਇਕ ਹੋਰ ਦੌਰ' ਸੰਪਾਦਕੀਆਂ ਰਾਹੀਂ ਪਾਠਕ ਵਰਗ ਨੂੰ ਇਸ ਗੰਭੀਰ ਮਸਲੇ ਪ੍ਰਤੀ ਜਿਸ ਤਰ੍ਹਾਂ ਸੁਚੇਤ ਕੀਤਾ ਗਿਆ ਹੈ, ਉਹ ਨਿਸ਼ਚੇ ਹੀ ਸ਼ਲਾਘਾਯੋਗ ਹੈ। ਅੰਕ 178 ਦੀ ਸੰਪਾਦਕੀ ਦੇ ਅੰਤ ਵਿਚ ਜਿਹੜੀਆਂ ਇਹ ਸਤਰਾਂ ਲਿਖੀਆਂ ਹਨ, "ਉਂਝ, ਸੁਖਦ ਸੁਨੇਹਾ ਇਹ ਹੈ ਕਿ ਦਹਾਕਿਆਂ ਦੀ ਪਛਾੜ ਤੋਂ ਬਾਅਦ ਸੰਸਾਰ ਭਰ ਵਿਚ ਬਹੁਤ ਸਾਰੇ ਥਾਈਂ ਸੱਚ ਤੇ ਸੰਜੀਦਾ ਸੋਚ ਵਾਲੀ ਸਿਆਸਤ ਉੱਤੇ ਪਹਿਰਾ ਦੇਣ ਵਾਲੇ ਫਿਰ ਆਵਾਜ਼ ਬੁਲੰਦ ਕਰ ਰਹੇ ਹਨ", ਉਸਦੇ ਸੰਕੇਤ ਏਥੇ ਵੀ ਮਿਲਣ ਲੱਗੇ ਹਨ। ਅਜਿਹੇ ਸੁਖਦ ਸੁਨੇਹੇ ਦੇ ਪ੍ਰਮਾਣ ਭਾਰਤੀ ਚਿੰਤਕਾਂ ਵੱਲੋਂ ਸਵਾਰਥ ਤੋਂ ਉੱਤੇ ਉੱਠ ਕੇ ਲਏ ਨਿਰਣਿਆਂ ਦੇ ਰੂਪ ਵਿਚ ਸਾਹਮਣੇ ਆ ਰਹੇ ਹਨ। ਪਹਿਲਾਂ ਅੰਗਰੇਜ਼ੀ ਲੇਖਕ ਨੈਣਤਾਰਾ ਸਹਿਗਲ ਅਤੇ ਫਿਰ ਹਿੰਦੀ ਕਵੀ ਅਸ਼ੋਕ ਵਾਜਪਾਈ ਨੇ ਉਪਰੋ-ਥਲੀ ਆਪੋ ਆਪਣੇ ਭਾਰਤੀ ਸਾਹਿਤ ਅਕਾਦਮੀ ਪੁਰਸਕਾਰ ਮੋੜਨ ਦਾ ਐਲਾਨ ਕਰ ਕੇ ਮੌਜੂਦਾ ਕੇਂਦਰ ਸਰਕਾਰ ਦੀਆਂ ਨੀਤੀਆਂ ਖਿਲਾਫ ਆਪਣਾ ਰੋਸ ਪ੍ਰਗਟ ਕੀਤਾ।

ਇਹਨਾਂ ਦੋਨਾਂ ਦਾਨਸ਼ਵਰਾਂ ਦਾ ਕਹਿਣਾ ਹੈ ਕਿ ਕੇਂਦਰ ਦੀਆਂ ਪ੍ਰਤੀਕਿਰਿਆਵਾਦੀ ਤੇ ਕੱਟੜਪੰਥੀ ਨੀਤੀਆਂ ਕਾਰਨ ਅਸਹਿਮਤੀ ਦੇ ਪ੍ਰਗਟਾਵੇ ਦੇ ਹੱਕ ਦਾ ਗਲ਼ਾ ਘੁੱਟਿਆ ਜਾ ਰਿਹਾ ਹੈ। ਜੋ ਕੋਈ ਹਿੰਦੂਤਵ ਦੀਆਂ ਕੱਟੜਪੰਥੀ ਤਾਕਤਾਂ ਦੇ ਸੰਕੀਰਣ ਦ੍ਰਿਸ਼ਟੀਕੋਣ ਦੇ ਦਾਇਰੇ ਵਿਚ ਫਿੱਟ ਨਹੀਂ ਬੈਠਦਾ, ਉਸਦੀ ਆਵਾਜ਼ ਦਬਾਉਣ ਦੇ ਉਪਰਾਲੇ ਕੀਤੇ ਜਾ ਰਹੇ ਹਨ। ਸ਼ਿਵ ਸੈਨਾ ਦੀ ਕੱਟੜਤਾ ਕਰਕੇ ਹੀ ਨਾਮਵਰ ਗਾਇਕ ਗ਼ੁਲਾਮ ਅਲੀ ਦਾ ਮੁੰਬਈ ਵਿਚਲਾ ਸਮਾਗਮ ਮਨਸੂਖ ਕੀਤਾ ਗਿਆ। ਇਸ ਤਰ੍ਹਾਂ ਦੀਆਂ ਕਾਰਵਾਈਆਂ ਤੋਂ ਅਗਾਂਹ ਇਹ ਕੱਟੜਪੰਥੀ ਅਨਸਰ ਹਿੰਸਕ ਹੀਲਿਆਂ 'ਤੇ ਵੀ ਉਤਾਰੂ ਹੋ ਰਹੇ ਹਨ। ਸੱਤਾ ਇਸ ਤਰ੍ਹਾਂ ਦੇ ਅਮਲ ਨੂੰ ਰੋਕਣ ਦੀ ਬਜਾਏ ਚੁੱਪ ਧਾਰੀ ਬੈਠੀ ਹੈ।'ਦਾਦਰੀ ਹੱਤਿਆ ਕਾਂਡ' ਇਹਨਾਂ ਤਾਕਤਾਂ ਦੇ ਹਿੰਸਕ ਵਰਤਾਰੇ ਦੀ ਦਰਦਨਾਕ ਮਿਸਾਲ ਹੈ, ਜਿੱਥੇ ਮਹਿਜ਼ ਬੀਫ ਖਾਣ ਦੇ ਸ਼ੱਕ ਵਿਚ ਹੀ ਇਕ ਨਿਰਦੋਸ਼ ਦੀ ਜਾਨ ਲੈ ਲਈ ਗਈ। ਜੇ.ਐੱਨ.ਯੂ. ਦੇ ਸਾਬਕਾ ਪ੍ਰੋਫੈਸਰ ਅਤੇ ਪ੍ਰਸਿੱਧ ਇਤਿਹਾਸਕਾਰ ਡੀ.ਐੱਨ. ਝਾਅ ਦੀ ਕਿਤਾਬ Myth of the Holy Cow' ਵਿਚ ਬਹੁਤ ਪ੍ਰਮਾਣਿਕ ਰੂਪ ਵਿਚ ਇਹ ਦਰਸਾਇਆ ਗਿਆ ਹੈ ਕਿ ਵੈਦਿਕ ਕਾਲ ਵਿਚ ਅਸੀਂ ਭਾਰਤੀ ਗਾਂ ਦਾ ਮੀਟ ਖਾਂਦੇ ਸਾਂ। ਪ੍ਰੋਫੈਸਰ ਝਾਅ ਨੇ ਹੁਣ ਫੇਰ 'Elusive Holiness of the Cow' ਸਿਰਲੇਖ ਅਧੀਨ 'Indian Express' ਵਿਚ ਲੇਖ ਲਿਖਿਆ ਹੈ ਜਿਸ ਵਿਚ ਦਾਦਰੀ ਹੱਤਿਆ ਕਾਂਡ ਦੇ ਪਿਛੋਕੜ ਵਿਚ ਇਹ ਸਭ ਕੁਝ ਦੁਹਰਾਇਆ ਹੈ। 'ਦਾਦਰੀ ਹੱਤਿਆ ਕਾਂਡ' ਤੋਂ ਪਹਿਲਾਂ, ਜਿਵੇਂ 'ਸਿਰਜਣਾ' ਦੇ ਸੰਪਾਦਕੀ ਵਿਚ ਜ਼ਿਕਰ ਕੀਤਾ ਗਿਆ ਹੈ, ਹਿੰਦੂਵਾਦੀ ਸੰਗਠਨਾਂ ਵੱਲੋਂ ਐੱਮ. ਐੱਮ. ਕੁਲਬਰਗੀ, ਨਰੇਂਦਰ ਦਬੋਲਕਰ ਅਤੇ



ਗੋਵਿੰਦ ਪਨਸਾਰੇ ਵਰਗੇ ਨਾਮਵਰ ਚਿੰਤਕਾਂ ਦਾ ਕਤਲ ਕੀਤਾ ਗਿਆ ਸੀ। ਜਦੋਂ ਦਿਨ-ਦਿਹਾੜੇ ਇਹ ਸਾਰਾ ਕੁਝ ਹੋ ਰਿਹਾ ਹੈ , ਉਦੋਂ ਲੇਖਕਾਂ, ਕਲਾਕਾਰਾਂ ਤੇ ਬੁੱਧੀਜੀਵੀਆਂ ਵੱਲੋਂ ਸਰਕਾਰੀ ਮਾਣ ਸਨਮਾਨ ਵਾਪਸ ਕਰਨਾ ਹੀ ਰੋਸ ਪ੍ਰਗਟਾਵੇ ਦਾ ਕਾਰਗਰ ਬੌਧਿਕ ਹਥਿਆਰ ਬਾਕੀ ਰਹਿ ਜਾਂਦਾ ਹੈ, ਜਿਸਦੀ ਸ਼ੁਰੂਆਤ ਨੈਣਤਾਰਾ ਸਹਿਗਲ ਅਤੇ ਅਸ਼ੋਕ ਵਾਜਪਾਈ ਨੇ ਕੀਤੀ। ਜਿਸ ਤੋਂ ਪਿੱਛੋਂ ਹਿੰਦੀ, ਮਲਿਆਲਮ, ਕੰਨੜ, ਬੰਗਲਾ ਆਦਿ ਭਾਸ਼ਾਵਾਂ ਦੇ ਲੇਖਕਾਂ ਨੇ ਆਪਣੇ ਸਾਹਿਤ ਅਕਾਦਮੀ ਇਨਾਮ ਵਾਪਸ ਕਰਨ ਦੀ ਇਕ ਲੜੀ ਹੀ ਸ਼ੁਰੂ ਕਰ ਦਿੱਤੀ। ਇਹ ਸੰਤੋਖ ਵਾਲੀ ਗੱਲ ਹੈ ਕਿ ਪੰਜਾਬੀ ਦੇ ਲੇਖਕ ਵੀ ਹਿੰਦੂਵਾਦੀ ਕੱਟੜਵਾਦ ਦੇ ਵਿਰੁੱਧ ਰੋਸ ਪ੍ਰਗਟਾਵੇ ਦੀ ਇਸ ਲਹਿਰ ਵਿਚ ਪਿੱਛੇ ਨਹੀਂ ਰਹੇ। ਨਾਮਵਰ ਕਹਾਣੀਕਾਰ ਗੁਰਬਚਨ ਸਿੰਘ ਭੁੱਲਰ ਤੋਂ ਸ਼ੁਰੂ ਹੋਈ ਇਸ ਰੋਸ ਲਹਿਰ ਵਿਚ ਵੱਡੀ ਗਿਣਤੀ ਵਿਚ ਲੇਖਕ ਸ਼ਾਮਲ ਹੁੰਦੇ ਗਏ ਹਨ, ਜਿਹਨਾਂ ਵਿਚ ਵਰਿਆਮ ਸਿੰਘ ਸੰਧੂ, ਅਜਮੇਰ ਸਿੰਘ ਔਲਖ, ਸੁਰਜੀਤ ਪਾਤਰ, ਮੋਹਨ ਭੰਡਾਰੀ, ਡਾ. ਆਤਮਜੀਤ ਅਤੇ ਦਲੀਪ ਕੌਰ ਟਿਵਾਣਾ ਦੀ ਸ਼ਮੂਲੀਅਤ ਦਾ ਖਾਸ ਮਹੱਤਵ ਹੈ। ਬੁੱਧੀਵਾਨ ਲੇਖਕਾਂ ਤੇ ਚਿੰਤਕਾਂ ਵੱਲੋਂ ਜਿਵੇਂ ਆਵਾਜ਼ ਬੁਲੰਦ ਕੀਤੀ ਜਾ ਰਹੀ ਹੈ, ਉਸ ਤੋਂ ਉਮੀਦ ਬੱਝਦੀ ਹੈ ਕਿ ਹਿੰਦੂਤਵ ਦੀ ਸੰਕੀਰਣਤਾ ਅਤੇ ਇਸ ਦੀ ਸਰਪ੍ਰਸਤੀ ਕਰਨ ਵਾਲੀ ਸਰਕਾਰ ਨੂੰ ਨੱਥ ਪਾਈ ਜਾ ਸਕੇਗੀ।

ਸੰਪਾਦਕੀ ਤੋਂ ਬਿਨਾਂ ਕੇਸਰਾ ਰਾਮ ਦੀ ਕਹਾਣੀ ਅਤੇ ਅਵਤਾਰ ਬਿਲਿੰਗ ਵੱਲੋਂ ਐਨ ਮਰਫੀ ਨਾਲ ਕੀਤੀ ਮੁਲਾਕਾਤ 'ਸਿਰਜਣਾ' ਦੇ ਹੱਥਲੇ ਅੰਕ ਦੀਆਂ ਪ੍ਰਾਪਤੀਆਂ ਹਨ। ਬਿਲਿੰਗ ਵੱਲੋਂ ਕੀਤੀ ਮੁਲਾਕਾਤ ਨੇ ਆਇਰਸ਼ ਮੂਲ ਦੀ ਪੰਜਾਬੀ ਵਿਦਵਾਨ ਡਾ. ਐਨ ਮਰਫੀ ਦਾ ਚੰਗਾ ਪਰਿਚਯ ਕਰਵਾਇਆ ਹੈ। ਇਹ ਗੱਲ ਦਿਲਚਸਪ ਹੈ ਕਿ ਐਨ ਆਇਰਲੈਂਡ ਦੀਆਂ ਸਾਡੇ ਪੰਜਾਬੀ ਸਭਿਆਚਾਰ ਨਾਲ ਸਮਾਨਤਾਵਾਂ ਹੋਣ ਕਰਕੇ ਹੀ ਪੰਜਾਬੀ ਭਾਸ਼ਾ, ਸਾਹਿਤ ਤੇ ਇਤਿਹਾਸ ਦੀ ਖੋਜ ਨਾਲ ਜੁੜਨ ਦੀ ਗੱਲ ਕਰਦੀ ਹੈ। ਕੇਸਰਾ ਰਾਮ ਦੀ ਕਹਾਣੀ 'ਐੱਲ.ਓ.ਐੱਲ.' ਤਾਂ ਬਹੁਤ ਕਮਾਲ ਦੀ ਰਚਨਾ ਹੈ, ਜਿਸ ਵਿਚ ਦਰਵੇਸ਼ ਸਾਹਿਤਕਾਰ ਦਵਿੰਦਰ ਸਤਿਆਰਥੀ ਦਾ ਕਲਾਤਮਕ ਬਿੰਬ ਉਭਾਰਨ ਦੇ ਨਾਲ ਮੋਬਾਈਲ ਕਲਚਰ 'ਚ ਡੁੱਬੀ ਸਾਡੀ ਨੌਜਵਾਨ ਪੀੜ੍ਹੀ ਅਤੇ ਪੁਲਸ ਤੰਤਰ ਉੱਤੇ ਤਿੱਖਾ ਵਿਅੰਗ ਕੀਤਾ ਮਿਲਦਾ ਹੈ। ਗਗਨਦੀਪ ਸ਼ਰਮਾ ਨੇ ਵੀ ਆਪਣੀ ਕਹਾਣੀ 'ਸਮਝਦੇ ਤਾਂ ਹਾਂ' ਵਿਚ ਵਟਸਐਪ ਦੇ ਜੰਜਾਲਾਂ ਤੇ ਨਸ਼ਿਆਂ ਦੀ ਮਾਰ ਹੇਠ ਆਈ ਨੌਜਵਾਨ ਪੀੜ੍ਹੀ ਦੀ ਹਾਲਤ ਨੂੰ ਸੁੰਦਰ ਢੰਗ ਨਾਲ ਚਿਤਰਿਆ ਹੈ। ਬਲਜੀਤ ਬਾਸੀ ਦੀ ਕਹਾਣੀ 'ਭੂਆ' ਵੀ ਠੀਕ ਹੈ ਪਰ ਇਸ ਵਿਚ ਉਹ ਕਮਾਲ ਨਹੀਂ ਜੋ ਉਸਦੀ ਇਸਤੋਂ ਪਹਿਲਾਂ ਛਪੀ ਕਹਾਣੀ 'ਲਾਹੌਰ ਦਾ ਸ਼ੁਕੀਨ' ਵਿਚ ਵੇਖਣ ਨੂੰ ਮਿਲਿਆ ਸੀ। ਅੱਜ ਕੱਲ੍ਹ ਜਿਸ ਤਰ੍ਹਾਂ ਦੀ ਕਵਿਤਾ ਲਿਖੀ ਜਾ ਰਹੀ ਹੈ, ਉਸਨੂੰ ਵੇਖਦਿਆ ਲਖਵਿੰਦਰ ਜੌਹਲ ਤੇ ਸਰਬਜੀਤ ਜਸ ਦੀਆਂ ਕਵਿਤਾਵਾਂ ਉਸ ਸਾਹਮਣੇ ਕਾਵਿ ਮਿਸਾਲ ਵਜੋਂ ਰੱਖੀਆਂ ਜਾ ਸਕਦੀਆਂ ਹਨ। **-ਮਨਦੀਪ ਸਿੰਘ, ਚੰਡੀਗੜ੍ਹ**

'ਸਿਰਜਣਾ' ਦੇ ਅੰਕ 178 ਵਿਚ ਸੁਰਜੀਤ ਹਾਂਸ ਦੇ ਲੇਖ '47, ਦੇਸ਼ ਦੀ ਵੰਡ, ਪੰਜਾਬ ਵਿਚ ਕਤਲਾਮ' ਵਿਚ ਉਨ੍ਹਾਂ ਫਿਰਕਾਪ੍ਰਸਤੀ ਦੀਆਂ ਜੜ੍ਹਾਂ ਵੱਲ ਧਿਆਨ ਦਿਵਾਇਆ ਹੈ। ਦਿਲ ਨੂੰ ਡੋਬੂ ਪੈਂਦੇ ਹਨ ਕਿ ਕਿਸ ਤਰ੍ਹਾਂ ਮਜ਼ਹਬ, ਸੰਪਰਦਾਇਕਤਾ ਵਿਚ ਵਟਦਾ ਗਿਆ ਅਤੇ ਦੇਖਦਿਆਂ-ਦੇਖਦਿਆਂ ਸਭ ਕੁਝ ਹੱਥਾਂ ਵਿਚੋਂ ਨਿਕਲ ਗਿਆ। ਸਿਆਸੀ ਆਗੂਆਂ ਨੇ ਇਸ ਪਾਸੇ ਉੱਕਾ ਹੀ ਧਿਆਨ ਨਹੀਂ ਦਿੱਤਾ, ਹੁਣ ਵੀ ਨਹੀਂ ਦੇ ਰਹੇ; ਪਰ ਅਵਾਮੀ ਜਥੇਬੰਦੀਆਂ ਨੂੰ ਕੋਈ ਚਾਰਾਜੋਈ ਕਰਨੀ ਚਾਹੀਦੀ ਹੈ। ਕਿੰਨੇ ਦਹਾਕਿਆਂ ਤੋਂ ਫਿਰਕਾਪ੍ਰਸਤੀ ਦਾ ਇਹ ਸਿਲਸਿਲਾ ਚੱਲ ਰਿਹਾ ਹੈ ਅਤੇ ਫਿਰਕਾਪ੍ਰਸਤ ਤਾਕਤਾਂ ਦੀਆਂ ਮੌਜਾਂ ਲੱਗੀਆਂ ਹੋਈਆਂ ਹਨ। ਇਸੇ ਲਈ ਉਨ੍ਹਾਂ ਨੇ ਇਸ ਪਾਸੇ ਕੋਈ ਤਰੱਦਦ ਕਿਉਂ ਕਰਨਾ ਹੋਇਆ। ਨਾਲੇ ਹੁਣ ਜਿਹੜੀ ਹਕੂਮਤ ਆਈ ਹੈ, ਉਹ ਤਾਂ

ਫਿਰਕੂ ਪਾੜੇ ਨੂੰ ਸਗੋਂ ਹੋਰ ਵਧਾਉਣ ਲਈ ਯਤਨਸ਼ੀਲ ਹੈ। ਮੁਲਕ ਦੀ ਕਿਸੇ ਵੀ ਸਰਕਾਰੀ ਜਾਂ ਅਰਧ-ਸਰਕਾਰੀ ਸੰਸਥਾ ਵੱਲ ਨਜ਼ਰ ਮਾਰ ਲਓ, ਜਿਹੜੀ ਇਨ੍ਹਾਂ ਤਾਕਤਾਂ ਦੀ ਪਹੁੰਚ ਵਿਚ ਹੈ, ਹਰ ਪਾਸੇ ਭਗਵਾਂਕਰਨ ਦੀਆਂ ਮੁਹਿੰਮਾਂ ਛੇੜੀਆਂ ਹੋਈਆਂ ਹਨ। ਇਸ ਘੁਸਪੈਠ ਨੂੰ ਹਰ ਹਾਲ ਨੱਕਾ ਲੱਗਣਾ ਚਾਹੀਦਾ ਹੈ। ਮੈਂ ਜਾਣਦਾ ਹਾਂ ਕਿ ਇਹ ਸਭ ਏਕੇ ਤੋਂ ਬਿਨਾ ਸੰਭਵ ਨਹੀਂ, ਸੋ ਏਕੇ ਦੀ ਜ਼ਰੂਰਤ ਇਸ ਵੇਲੇ ਸਭ ਤੋਂ ਜ਼ਿਆਦਾ ਹੈ। ਇਸ ਵਾਰ 'ਸਿਰਜਣਾ' ਦੀ ਸੰਪਾਦਕੀ ਵਿਚ ਸੁਹਣੀ ਗੱਲ ਕੀਤੀ ਗਈ ਹੈ। ਸੱਚਮੁੱਚ, ਸੱਚੀਆਂ ਤਾਕਤਾਂ ਲਈ ਇਹ ਅਜ਼ਮਾਇਸ਼ ਦਾ ਦੌਰ ਹੈ। ਦੇਖੋ ਕਿਹੜਾ-ਕਿਹੜਾ ਨਿੱਤਰਦਾ ਹੈ! ਸਭ ਤੋਂ ਖ਼ੂਬਸੂਰਤ ਨੁਕਤਾ ਤਾਂ ਇਹ ਹੈ ਕਿ ਇਹ ਸੰਪਾਦਕੀ ਟਿੱਪਣੀ ਅਸਹਿਣਸ਼ੀਲਤਾ ਖਿਲਾਫ ਉਠੀ ਲਹਿਰ ਤੋਂ ਪਹਿਲਾਂ ਕੀਤੀ ਗਈ। ਮਗਰੋਂ ਲਹਿਰ ਉਠਣ ਪਿੱਛੋਂ ਤਾਂ ਬਥੇਰੇ ਪਰਚਿਆਂ ਨੇ ਬਥੇਰਾ ਕੁਝ ਲਿਖਿਆ, ਲਿਖਣਾ ਬਣਦਾ ਵੀ ਸੀ ਪਰ 'ਸਿਰਜਣਾ' ਨੇ ਪਹਿਲ ਕੀਤੀ।

**-ਤੀਰਥ ਸਿੰਘ ਦਰਦੀ, ਬਠਿੰਡਾ**

ਗੁਰਤੇਜ ਕੋਹਾਰਵਾਲਾ ਦੀ ਕਿਤਾਬ 'ਪਾਣੀ ਦਾ ਹਾਸ਼ੀਆ' ਦਾ ਰਿਵਿਊ ਪੜ੍ਹ ਕੇ ਚਾਅ ਜਿਹਾ ਚੜ੍ਹ ਗਿਆ। ਅੱਜ ਕੱਲ੍ਹ ਜਦੋਂ ਹਰ ਕੋਈ ਚਾਰ ਕਵਿਤਾਵਾਂ ਲਿਖ ਕੇ ਕਿਤਾਬ ਛਪਵਾਉਣ ਤੁਰ ਪੈਂਦਾ ਹੈ, ਗੁਰਤੇਜ ਦਾ ਸਬਰ ਸੱਚਮੁੱਚ ਵੱਖਰਾ ਜਿਹਾ ਅਹਿਸਾਸ ਕਰਵਾਉਂਦਾ ਹੈ। ਰਿਵਿਊਕਾਰ ਗੁਲਜ਼ਾਰ ਸਿੰਘ ਸੰਧੂ ਨੇ ਵੀ ਇਨ੍ਹਾਂ ਸ਼ਬਦਾਂ ਨਾਲ ਉਸ ਦਾ ਸਹਿਜ ਅਤੇ ਸਬਰ ਨੋਟ ਕੀਤਾ ਹੈ: 'ਏਨੀ ਵੱਡੀ ਉਮਰੇ ਨਿੱਕੀ ਜਿਹੀ ਸੁਗਾਤ ਲੈ ਕੇ ਪਾਠਕਾਂ ਦੇ ਸਨਮੁਖ ਹੋਣਾ ਉਸ ਦੇ ਸਹਿਜ ਤੇ ਸਥਿਰ ਹੋਣ ਦੀ ਪੁਸ਼ਟੀ ਕਰਦਾ ਹੈ'। ਦੋ ਸ਼ਿਅਰ ਸਦਾ ਲਈ ਚੇਤਿਆਂ ਵਿਚ ਉਤਰ ਗਏ ਹਨ; ਇਕ ਹੈ- 'ਘਰ ਦੇ ਘੜਿਆਂ ਅੰਦਰ ਪੈ ਕੇ ਸਿਆਣਾ ਪਾਣੀ ਸੋਚੇ ਅਕਸਰ/ਮੈਨੂੰ ਨਦੀਏਂ ਵਗਦੇ ਨੂੰ ਵੀ ਰੇਤਾ ਨੇ ਹੀ ਪੀ ਲੈਣਾ ਸੀ'। ਤੇ ਦੂਜਾ ਹੈ- 'ਰਾਤ ਨੂੰ ਆਉਂਦਾ ਹੈ ਦਰਿਆ ਰੋੜ੍ਹ ਲੈ ਜਾਂਦਾ ਹੈ ਘਰ/ਦਿਨ ਚੜ੍ਹੇ ਫਿਰ ਉਜੜੀ ਬਸਤੀ ਵਸਾ ਲੈਂਦੇ ਨੇ ਲੋਕ'।

**-ਰਾਜਬੀਰ ਸਿੰਘ ਸੇਖੋਂ, ਪਟਿਆਲਾ**

ਗਲਪਕਾਰ ਅਵਤਾਰ ਸਿੰਘ ਬਿਲਿੰਗ ਨੇ ਕਾਫੀ ਮਿਹਨਤ ਨਾਲ ਪ੍ਰੋਫੈਸਰ ਐਨ ਮਰਫੀ ਨਾਲ ਮੁਲਾਕਾਤ ਕੀਤੀ ਹੈ। ਬਹੁਤ ਸਾਰੀਆਂ ਨਵੀਆਂ ਗੱਲਾਂ ਅਤੇ ਤੱਥਾਂ ਬਾਰੇ ਚਾਨਣ ਹੋਇਆ। ਪ੍ਰੋਫੈਸਰ ਮਰਫੀ ਦਾ ਇਹ ਸੁਝਾਅ ਬੜਾ ਮਹੱਤਵਪੂਰਨ ਹੈ ਕਿ ਹੁਣ ਪੰਜਾਬੀ ਸਾਹਿਤ ਅਤੇ ਪੰਜਾਬੀ ਭਾਸ਼ਾ ਬਾਰੇ ਲਹਿਰ ਉਤੇ ਜ਼ਿਆਦਾ ਜ਼ੋਰ ਦੇਣਾ ਚਾਹੀਦਾ ਹੈ। ਇਹ ਗੱਲ ਵੀ ਬਹੁਤ ਹੱਦ ਤਕ ਠੀਕ ਹੈ ਕਿ ਦੋਹਾਂ ਪੰਜਾਬਾਂ ਵਿਚ ਪੰਜਾਬੀ ਦਾ ਸਿੱਧਾ ਮੁਕਾਬਲਾ ਹਿੰਦੀ, ਉਰਦੂ ਅਤੇ ਅੰਗਰੇਜ਼ੀ ਨਾਲ ਹੈ। ਪੰਜਾਬ ਅਤੇ ਪੰਜਾਬੀਆਂ ਨਾਲ ਇਹ ਵੱਡੀ ਤ੍ਰਾਸਦੀ ਵਾਪਰੀ ਹੈ ਕਿ ਕੁਝ ਕਾਰਨਾਂ ਕਰ ਕੇ ਭਾਸ਼ਾ, ਮਜ਼ਹਬ ਨਾਲ ਜੁੜ ਗਈ ਜਾਂ ਜੋੜ ਦਿੱਤੀ ਗਈ। ਇਸ ਦਾ ਖਾਮਿਆਜ਼ਾ ਪੰਜਾਬੀ ਲਗਾਤਾਰ ਭੁਗਤ ਰਹੇ ਹਨ। ਹੁਣ ਬੀਤੇ ਵਕਤਾਂ ਦੀਆਂ ਇਨ੍ਹਾਂ ਹੋਣੀਆਂ ਤੋਂ ਖਹਿੜਾ ਛੁਡਾਉਣ ਦੀ ਲੋੜ ਹੈ। ਇਹ ਕੰਮ ਸਾਹਿਤ ਤੇ ਸਭਿਆਚਾਰ ਦੇ ਕਾਮਿਆਂ ਦਾ ਹੈ ਅਤੇ ਇਹ ਕੰਮ ਹੁਣ ਲੱਕ ਬੰਨ੍ਹ ਕੇ ਹੋਣਾ ਚਾਹੀਦਾ ਹੈ।

**-ਹਰਕੀਰਤ ਸਿੰਘ ਖੇੜਾ, ਹੁਸ਼ਿਆਰਪੁਰ**

ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਸ਼ੋਅਰੂਮ ਨੰਬਰ 443, ਮਟੌਰ, ਸੈਕਟਰ 70, ਮੋਹਾਲੀ ਤੋਂ ਛਪਵਾ ਕੇ 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਸੰਪਾਦਕ: **ਰਘਬੀਰ ਸਿੰਘ** ਪ੍ਰਕਾਸ਼ਨ ਮਿਤੀ: **1 ਜਨਵਰੀ 2016**

